# ਜੀਵਨ ਸੇਧਾਂ

## ਅਧਿਆਤਮਕ ਵਿਚਾਰਾਂ ਦੇ ਸਵਾਲ ਜਵਾਬ



ਭਾਗ ਦੂਜਾ


## ਭਾਈ ਗੁਰਇਕਬਾਲ ਸਿੰਘ

ਮੁੱਖ ਦਫ਼ਤਰ: ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।

ਮੋਬਾਇਲ : 98765-25850, 0183-3292255

ਇਸੇ ਕਲਮ ਤੋਂ —

★ ਮੈ ਦਸਿਹੁ ਮਾਰਗੁ ਸੰਤਹੋ

★ ਨੌ ਵਿਸ਼ੇਸ਼ਤਾਈਆਂ ਸ੍ਰੀ ਸੁਖਮਨੀ ਸਾਹਿਬ ਜੀ

★ ਸ਼ਰਧਾ ਦੀਆਂ ਗਿਆਰਾਂ ਨਿਸ਼ਾਨੀਆਂ

★ ਜੀਵਨ ਸੇਧਾਂ ਭਾਗ ਪਹਿਲਾ

ੴ ਸਤਿਗੁਰ ਪ੍ਰਸਾਦਿ॥

# ਜੀਵਨ ਸੇਧਾਂ

## (ਅਧਿਆਤਮਕ ਵਿਚਾਰਾਂ)

### ਭਾਗ ਦੂਜਾ

### (170 ਤੋਂ 267) ਸਵਾਲ-ਜਵਾਬ



ਦਾਸਨ ਦਾਸ
ਭਾਈ ਗੁਰਇਕਬਾਲ ਸਿੰਘ




ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ



ISBN : 978-93-82289-87-6

ਪਹਿਲੀ ਐਡੀਸ਼ਨ- ਨਵੰਬਰ 2013

ਸੋਧੀ ਹੋਈ ਐਡੀਸ਼ਨ- ਅਪ੍ਰੈਲ 2014

ਭੇਟਾ : **150-00**

ਮੁੱਖ ਦਫ਼ਤਰ :

**ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ**
**ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ।**

E-mail : bktrustasr@yahoo.com

Website : www.bkbktrustamritsar.org

Phone : 0183-3292255, 2483920, 98765-25850





ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ : 91-183-2542346, 2547974, 2557973

ਫੈਕਸ : 91-183-5017488

E.Mail : csjssales@hotmail.com
csjspurchase@yahoo.com
csjsexports@vsnl.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*



# ਸਮਰਪਨ

ਜਨਵਰੀ, 2017 ਵਿੱਚ

350ਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੇ ਆ ਰਹੇ

ਆਗਮਨ ਦਿਹਾੜੇ

ਨੂੰ

(350 ਸਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ)





#  ਅਸੀਸੜੀਆਂ 



ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਕੋਟਨਿ ਕੋਟਿ ਸ਼ੁਕਰਾਨੇ ਜਿਨ੍ਹਾਂ ਨੇ ਤਰਸ ਦੇ ਘਰ ਵਿੱਚ ਆ ਕੇ, ਬਖ਼ਸ਼ਸ਼ ਦੇ ਘਰ ਵਿੱਚ ਆ ਕੇ ਗੁਰੂ ਘਰ ਦੇ ਨਿਸ਼ਕਾਮ ਕੀਰਤਨੀਏ ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਤੋਂ ਜੀਵਨ ਸੇਧਾਂ (ਭਾਗ-2) ਪੁਸਤਕ ਦੀ ਸੇਵਾ ਲਈ। ਇਸ ਪੁਸਤਕ ਦਾ ਪਹਿਲਾ ਭਾਗ ਜਦੋਂ ਸੰਗਤਾਂ ਦੇ ਰੂ-ਬ-ਰੂ ਹੋਇਆ ਤਾਂ ਸਾਰਿਆਂ ਨੇ ਹੀ ਅਸੀਸਾਂ ਬਖ਼ਸ਼ੀਆਂ, ਕਿਉਂਕਿ ਗੁਰਮਤਿ ਦੇ ਦਾਇਰੇ ਵਿਚ ਰਹਿ ਕੇ ਆਪਣੇ ਜੀਵਨ ਦੀਆਂ ਬਰੀਕੀਆਂ ਨੂੰ ਭਾਈ ਸਾਹਿਬ ਜੀ ਨੇ ਬਹੁਤ ਹੀ ਸਹਿਜ ਢੰਗ ਨਾਲ ਦਰਸਾਇਆ ਸੀ। ਜੀਵਨ ਦੇ ਹਰ ਮੋੜ 'ਤੇ ਕੋਈ ਨਾ ਕੋਈ ਅਗਵਾਈ ਸਾਨੂੰ ਲੈਣੀ ਪੈਂਦੀ ਹੈ ਤੇ ਇਹ ਪੁਸਤਕ ਸੱਚਮੁੱਚ ਹੀ ਗੁਰਬਾਣੀ ਦੇ ਓਟ ਆਸਰੇ ਵਿੱਚ ਰਹਿ ਕੇ ਸਾਨੂੰ ਜੀਵਨ ਦੀ ਅਗਵਾਈ ਬਖ਼ਸ਼ਦੀ ਹੈ।

ਲੋੜ ਵੀ ਇਸ ਗੱਲ ਦੀ ਹੈ ਕਿ ਅਸੀਂ ਆਪਣੇ ਜੀਵਨ ਨੂੰ ਸੱਚੇ ਗੁਰੂ ਦੇ

ਚਰਨਾਂ ਨਾਲ ਜੁੜਦਿਆਂ ਬੀਤਾਈਏ ਤੇ ਆਪਣੇ ਹੀਰੇ ਤੋਂ ਵੀ ਕੀਮਤੀ ਸਵਾਸਾਂ ਨੂੰ ਅਜਾਇਆਂ ਨਾ ਗਵਾਈਏ। ਸਤਿਗੁਰੂ ਜੀ ਬਖ਼ਸ਼ਿਸ਼ ਕਰਕੇ, ਰਹਿਮਤ ਕਰਕੇ ਭਾਈ ਸਾਹਿਬ ਜੀ ਤੋਂ ਅੱਗੇ ਤੋਂ ਵੀ ਇਸੇ ਤਰ੍ਹਾਂ ਕੀਰਤਨ ਦੇ ਨਾਲ ਨਾਲ ਲਿਖਤ ਦੀ ਸੇਵਾ ਵੀ ਲੈਂਦੇ ਰਹਿਣ ਤੇ ਇਹ ਲੋਕਾਈ ਸੱਚ ਦੇ ਰਾਹ 'ਤੇ ਤੁਰਦੀ ਆਪਣਾ ਜੀਵਨ ਸੰਵਾਰ ਸਕੇ।

ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਅਤੇ ਸਮੂਹ ਸਾਧ ਸੰਗਤ ਜੀ ਨੂੰ ਬਹੁਤ ਬਹੁਤ ਵਧਾਈਆਂ।

ਧੰਨ ਧੰਨ ਬਾਬਾ ਕੁੰਦਨ ਸਿੰਘ ਜੀ ਦੇ ਸੇਵਕ
ਬਾਬਾ ਹਰਭਜਨ ਸਿੰਘ ਜੀ (ਨਾਨਕਸਰ ਕਲੇਰਾਂ)
(ਮੌਜੂਦਾ ਮਹਾਂਪੁਰਸ਼)



# ਸ਼ੁਕਰਾਨਾ



ਗੁਰੂ ਕੀ ਪਿਆਰੀ ਸਾਧ ਸੰਗਤ ਜੀਉ ਜੀ !

ਬੇਸੁਮਾਰ ਅਥਾਹ ਅਗਨਤ ਅਤੋਲੈ ॥
ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ ੮ ॥ ੨੧॥

(ਅੰਗ ੨੯੨)

ਸਤਿਗੁਰੂ ਜੀ ! ਦੇ ਸ਼ੁਕਰਾਨੇ ਹੀ ਸ਼ੁਕਰਾਨੇ ਹਨ।

ਇਹ ਦਾਸ ਸਚਾਈ ਕਹਿ ਰਿਹਾ ਹੈ। ਕਿਸੇ ਵੀ ਵੀਚਾਰ ਨੂੰ ਬੁਲਵਾਉਣ ਵਾਲਾ ਵੀ ਗੁਰੂ, ਸੋਚ ਵੀ ਗੁਰੂ ਦੀ, ਕਲਮ ਵੀ ਗੁਰੂ ਦੀ, ਲਿਖਵਾਉਣ ਵਾਲਾ ਵੀ ਗੁਰੂ, ਸਭ ਕੁਝ ਹੀ ਗੁਰੂ ਦੀ ਮਿਹਰ ਸਦਕਾ ਹੀ ਹੈ।



ਬਾਬਾ ਨੰਦ ਸਿੰਘ ਜੀ ਤਾਂ ਇਥੋਂ ਤੱਕ ਸੁਮੱਤ ਦਿੰਦੇ ਸਨ ਕਿ ਸਿੱਖ ਦਾ ਜੀਵਨ ਐਸਾ ਹੋਵੇ ਕਿ ਅਗਰ ਗੁਆਂਢੀ ਚੰਗਾ ਮਿਲਿਆ ਤਾਂ ਵੀ ਗੁਰੂ ਸਾਹਿਬ ਦਾ ਸ਼ੁਕਰ ਹੈ, ਭਰਾ ਚੰਗਾ ਮਿਲਿਆ ਇਹ ਵੀ ਗੁਰੂ ਸਾਹਿਬ ਦਾ ਸ਼ੁਕਰ ਹੈ, ਮਾਤਾ, ਪਿਤਾ, ਭੈਣ, ਪਤਨੀ, ਬੱਚੇ, ਭਾਈਵਾਲ, ਚੰਗੇ ਸੁਭਾਅ ਦੇ ਮਿਲੇ ਇਹ ਵੀ ਗੁਰੂ ਸਾਹਿਬ ਦੇ ਸ਼ੁਕਰਾਨੇ ਹਨ, ਕਾਰੋਬਾਰ ਚੰਗਾ, ਇਲਾਕਾ ਚੰਗਾ, ਮਿੱਤਰ ਚੰਗੇ, ਇਹ ਵੀ ਗੁਰੂ ਸਾਹਿਬ ਦੇ ਸ਼ੁਕਰਾਨੇ ਹਨ, ਭਾਵ ਸਿੱਖ ਗੁਰੂ ਦੇ ਸ਼ੁਕਰਾਨਿਆ ਵਿੱਚ ਹੀ ਰਹੇ ਅਤੇ ਜੇ ਬਾਬਾ ਬੁੱਢਾ ਸਾਹਿਬ ਜੀ ਦੀ ਦਿੱਤੀ ਸੋਝੀ ਪੜ੍ਹੀਏ ਤਾਂ ਉਨ੍ਹਾਂ ਦੀ ਸੋਝੀ ਹੈ, ਵੇਖੀ ਜ਼ਿੰਦਗੀ ਵਿਚ ਕਿਤੇ ਗੁਰੂ ਪ੍ਰਸਾਦਿ ਨਾ ਭੁਲ ਜਾਵੀਂ। ਇਸਦੇ ਨਾਲ ਹੀ ਬਾਬਾ ਕੁੰਦਨ ਸਿੰਘ ਜੀ ਨਾਨਕਸਰ ਵਾਲੇ ਮਹਾਂਪੁਰਸ਼ਾਂ ਦੇ ਸ਼ੁਕਰਾਨੇ ਹਨ ਜਿਨ੍ਹਾਂ ਨੇ ਲਾਡ-ਲਡਾ ਕੇ ਸਹਿਜ ਸੁਭਾਅ ਹੀ ਕਿਤਨੀਆਂ ਝੋਲੀਆਂ ਭਰੀਆਂ ਹਨ ਅਤੇ ਮੌਜੂਦਾ ਮਹਾਂਪੁਰਸ਼ ਬਾਬਾ ਹਰਭਜਨ ਸਿੰਘ ਜੀ ਨਾਨਕਸਰ, ਜੋ ਹਰ ਵੇਲੇ ਅਸੀਸਾਂ ਤੇ ਅਗਵਾਈ ਦਿੰਦੇ ਹਨ। ਬਾਕੀ ਬੇਨਤੀ ਹੈ ਸਾਡੇ ਪਿਆਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੇ ਕੋਈ ਸੇਵਾ

ਲੈਣੀ ਹੋਵੇ ਤਾਂ ਉਸ ਸੇਵਾ ਲਈ ਟੀਮ ਵੀ ਆਪੇ ਹੀ ਦੇ ਦਿੰਦੇ ਹਨ। ਛੇਵੇਂ ਪਾਤਸ਼ਾਹ ਜੀ ਦਾ ਬਚਨ ਹੈ ਜਮਾਤ ਨਾਲ ਕਰਾਮਾਤ ਹੈ। ਦਾਸ ਉਸ ਟੀਮ ਜਮਾਤ ਦਾ ਵੀ ਸ਼ੁਕਰਾਨਾ ਕਰਦਾ ਹੈ, ਜਿਨ੍ਹਾਂ ਨੇ ਦਿਨ-ਰਾਤ ਇਕ ਕਰਕੇ ਪੂਰਾ ਸਹਿਯੋਗ ਦਿੱਤਾ ਹੈ, ਅਤੇ ਇਸ ਕਿਤਾਬ ਦੀ ਸ਼ੁਰੂਆਤ ਤੋਂ ਅਖ਼ੀਰ ਛਪਣ ਤੱਕ ਸੇਵਾ ਨਿਭਾਈ ਹੈ।

ਦਿਨ-ਰਾਤ ਇੱਕ ਕਰਕੇ ਸੇਵਾ ਨਿਭਾਉਣ ਵਾਲਿਆਂ ਵਿੱਚ ਸੂਝਵਾਨ ਸੇਵਕ ਭਾਈ ਜਸਵਿੰਦਰ ਸਿੰਘ ਪਟਿਆਲੇ ਵਾਲੇ, ਅਣਥੱਕ ਸੇਵਕ ਭਾਈ ਹਰਵਿੰਦਰ ਸਿੰਘ ਡੀ. ਸੀ., ਸਾਡੇ ਰੱਬ ਰੂਪ ਭਾਈ ਪਾਲ ਸਿੰਘ ਜੀ, ਭਾਈ ਤੇਜਪਾਲ ਸਿੰਘ ਜੀ, ਭਾਈ ਅੰਮ੍ਰਿਤਪਾਲ ਸਿੰਘ ਜੀ, ਭਾਈ ਹਰਭਜਨ ਸਿੰਘ ਜੀ ਲੁਧਿਆਣੇ ਵਾਲੇ, ਭੈਣ ਜੀ ਹਰਵੀਨ ਕੌਰ ਗਰੀਨ ਐਵੀਨਿਊ, ਭੈਣ ਜੀ ਪਰਮਜੀਤ ਕੌਰ ਜੀ ਅਤੇ ਸਮੁੱਚੀ ਟੀਮ ਦਾ ਸ਼ੁਕਰਾਨਾ ਹੈ, ਜਿਨ੍ਹਾਂ ਨੇ ਪੂਰੀ ਤਨ ਮਨ ਨਾਲ ਸੇਵਾ ਨਿਭਾਈ ਹੈ।

ਭਾਈ ਚਤਰ ਸਿੰਘ ਜੀਵਨ ਸਿੰਘ ਅਤੇ ਐਸ.ਕੇ.ਐਸ ਕੰਪਿਊਟਰ ਵਾਲਿਆਂ ਦਾ ਵੀ ਧੰਨਵਾਦ ਹੈ ਜੋ ਛਪਾਈ ਵਿੱਚ ਤੇ ਕੰਪੋਜ਼ਿੰਗ ਵਿਚ ਉਨ੍ਹਾਂ ਨੇ ਤਨਦੇਹੀ ਨਾਲ ਡਿਊਟੀ ਨਿਭਾਈ ਹੈ।

ਸੋ, ਦਾਸ ਦੇ ਰੋਮ-ਰੋਮ ਵਿਚੋਂ ਸ਼ੁਕਰਾਨੇ ਹੀ ਸ਼ੁਕਰਾਨੇ ਹਨ ਜੋ ਸਤਿਗੁਰੂ ਜੀ ਦੇ ਇਸ ਜੀਵਨ ਸੇਧਾਂ ਕਿਤਾਬ ਦੇ ਦੂਜੇ ਭਾਗ ਦੀ ਜੋ ਉਨ੍ਹਾਂ ਨੇ ਬਿਧ ਬਣਾਈ ਹੈ।

—ਦਾਸ ਭਾਈ ਗੁਰਇਕਬਾਲ ਸਿੰਘ



# ਭੂਮਿਕਾ

ਜੀਵਨ ਸੇਧਾਂ ਦਾ ਪਹਿਲਾਂ ਭਾਗ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਪੰਨ ਹੋਣ ਉਪਰੰਤ ਜਦੋਂ ਸੰਗਤਾਂ ਦੇ ਰੂ-ਬਰੂ ਹੋਇਆ ਤਾਂ ਸੰਗਤਾਂ ਨੇ ਬੇਅੰਤ ਅਸੀਸਾਂ ਅਤੇ ਪਿਆਰ ਦਿੱਤਾ। ਇਕ ਉਤਸ਼ਾਹ ਦਿੱਤਾ, ਇਕ ਹੁਲਾਰਾ ਦਿੱਤਾ ਤੇ ਇਸ ਕਾਰਜ ਨੂੰ ਅੱਗੇ ਵਧਾਉਣ ਲਈ ਪ੍ਰੇਰਨਾ ਵੀ ਦਿੱਤੀ।

ਲੋੜ ਵੀ ਅੱਜ ਇਸ ਗੱਲ ਦੀ ਹੈ ਕਿ ਸਮਾਜ ਵਿਚ ਪੁਨਰ ਉਤਪੰਨ ਹੋ ਰਹੇ ਕਰਮ-ਕਾਂਡਾਂ ਅਤੇ ਫੋਕਟ ਦਿਖਾਵਿਆਂ ਤੋਂ ਨਿਜਾਤ ਦਿਵਾ ਕੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅਤੇ ਆਪਣੇ ਗੁਰੂ ਸਾਹਿਬਾਨ ਦੇ ਮਹਾਨ ਅਤੇ ਸੁਨਹਿਰੀ ਇਤਿਹਾਸ ਤੋਂ ਸੁਚੱਜੀ ਅਗਵਾਈ ਲਈ ਜਾਵੇ ਅਤੇ ਪਿਤਾ ਜੀ ਦੀ ਨਿੱਘੀ ਗੋਦ ਦਾ ਅਨੰਦ ਮਾਣਦਿਆਂ ਇਸ ਅਸਥੂਲ ਸੰਸਾਰ ਰੂਪੀ ਭਵ ਸਾਗਰ ਨੂੰ ਪਾਰ ਕੀਤਾ ਜਾਵੇ। ਗੁਰੂ ਦਾ ਸਿੱਖ ਕਿੰਨਾ ਭਾਗਸ਼ਾਲੀ ਹੈ ਜਿਸ ਨੂੰ ਵਿਰਸੇ ਵਿਚ ਸ਼ਾਨਾਮੱਤਾ ਇਤਿਹਾਸ ਮਿਲਿਆ ਹੈ। ਕਿੰਨੀਆਂ ਸੁੰਦਰ ਲੀਹਾਂ ਗੁਰੂ ਸਾਹਿਬਾਨ ਨੇ ਪਾਈਆਂ ਹਨ ਤੇ ਅੱਜ ਆਪਣੇ ਜੀਵਨ ਨੂੰ ਸੇਧਾਂ ਦੇਣ ਲਈ ਉਨ੍ਹਾਂ ਪਗਡੰਡੀਆਂ ਤੇ ਤੁਰਨ ਦੀ ਲੋੜ ਹੈ। ਜਿੰਨੀਆਂ ਵੀ ਜੰਗਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਲੜੀਆਂ, ਹਰ ਜੰਗ ਵਿਚ ਅਸੂਲਾਂ 'ਤੇ ਪਹਿਰਾ ਦਿੱਤਾ। ਮਾਲਾ ਵੀ ਫੜਾਈ ਤੇ ਕਿਰਪਾਨ ਵੀ। ਇਹ ਗੁਰੂ ਸਾਹਿਬ ਜੀ ਵੱਲੋਂ ਪਾਈਆਂ ਹੋਈਆਂ ਸੇਧਾਂ ਹੀ ਸਨ ਜਿਸ ਸਦਕਾ ਗੁਰੂ ਦੇ ਸਿੱਖਾਂ ਨੇ ਭੋਰਿਆਂ ਵਿਚ ਰਹਿ ਕੇ ਸ਼ਬਦ ਵਿਚ ਡੂੰਘੀਆਂ ਚੁੱਭੀਆਂ ਵੀ ਲਗਾਈਆਂ ਤੇ ਜੇ ਲੋੜ ਪਈ ਤੇ ਰਣਤੱਤੇ ਵਿੱਚ ਵੀ ਇੱਕ ਬਹਾਦਰ ਸੂਰਮੇ ਦੀ ਮਿਸਾਲ ਪੇਸ਼ ਕਰਦਿਆਂ ਆਪਣੀ ਬਹਾਦਰੀ ਦੇ ਜੌਹਰ ਵੀ ਦਿਖਾਏ। ਸ਼ਬਦ ਦੇ ਰਸ ਵਿਚ ਵਹਿ ਕੇ ਪਹਿਲਾਂ ਆਪਣਾ ਮਨ ਮਾਰਿਆ ਤੇ ਜ਼ੁਲਮ ਦੀ ਹਨ੍ਹੇਰੀ ਨੂੰ ਠੱਲ੍ਹ ਪਾਉਣ ਲਈ ਲੋੜ ਪੈਣ ਤੇ ਆਪਣਾ ਤਨ ਵੀ ਵਾਰ ਦਿੱਤਾ। ਇਸ ਲਈ ਗੁਰੂ ਸਾਹਿਬ ਵੱਲੋਂ ਪਾਏ ਪੂਰਨਿਆਂ ਨੂੰ ਆਪਣੇ ਜੀਵਨ ਵਿੱਚ ਢਾਲਣਾ ਅੱਜ ਸਾਡਾ ਇਖਲਾਕੀ ਫਰਜ਼ ਹੈ।

ਇਸ ਦੇ ਨਾਲ-ਨਾਲ ਸਤਿਗੁਰੂ ਜੀ ਨੇ ਸਾਨੂੰ ਸ਼ਾਂਤ-ਚਿੱਤ ਰਹਿਣਾ ਵੀ ਸਿਖਾਇਆ, ਨਿਮਰਤਾ ਵਿਚ ਰਹਿਣ ਦਾ ਵੀ ਵੱਲ ਦਰਸਾਇਆ ਪਰ ਇਹ ਗੱਲਾਂ ਜਿਵੇਂ ਸਾਡੇ ਕੋਲੋਂ ਬਿਲਕੁਲ ਹੀ ਉਡਾਰੀ ਮਾਰ ਗਈਆਂ ਹਨ। ਘਰੇਲੂ ਲੈਵਲ ਤੋਂ ਜੇ ਸ਼ੁਰੂ ਕਰ ਲਈਏ ਤੇ ਰੋਜ਼ਾਨਾ ਦੀ ਦੁਨੀਆਂ ਵਿਚ ਵਿਚਰਦਿਆਂ ਤੇ ਇਥੋਂ ਤੱਕ ਕਿ ਧਾਰਮਿਕ ਕਾਰਜਾਂ ਵਿਚ ਵੀ ਨਿੰਦਿਆਂ, ਚੁਗਲੀ, ਦਵੈਸ਼, ਈਰਖਾ ਦੀ ਭਾਵਨਾ ਪ੍ਰਬਲ ਹੁੰਦੀ ਜਾ ਰਹੀ ਹੈ। ਇਹ ਭਾਵਨਾਵਾਂ ਸਾਡੇ ਮਨ ਨੂੰ ਅਸ਼ਾਂਤ ਕਰਦੀਆਂ ਹਨ, ਸਾਡੇ ਅੰਦਰ ਮਾਇਆ ਦਾ ਪ੍ਰਭਾਵ ਪ੍ਰਬਲ ਕਰਦੀਆਂ ਹਨ ਤੇ ਨਤੀਜਾ ਇਹ ਨਿਕਲਦਾ ਹੈ ਕਿ ਅਸੀਂ ਆਪਣੇ ਇਸ਼ਟ ਨੂੰ ਮਿਲਣ ਦੇ ਮਾਰਗ ਤੋਂ ਭਟਕ ਜਾਂਦੇ ਹਨ। ਅਸੀਂ ਆਪਣੇ ਜੀਵਨ ਨੂੰ ਸਹੀ ਸਮੇਂ ਤੇ ਸਹੀ ਸੇਧ ਨਹੀਂ ਦੇ ਸਕਦੇ। ਅੱਜਕਲ੍ਹ ਟੈਲੀਵਿਜ਼ਨ ਤੇ ਕਾਫੀ ਹੱਦ ਤੱਕ ਹੋ ਰਹੇ ਪ੍ਰਚਾਰਾਂ ਨੇ ਤਾਂ ਇਨਸਾਨ ਦੀ ਮਾਨਸਿਕਤਾ ਨੂੰ ਹੋਰ ਵੀ ਸੱਟ ਮਾਰੀ ਹੈ। ਇਸ ਲਈ ਅੱਜ ਲੋੜ ਹੈ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਾਵਨ ਬਾਣੀ ਨੂੰ ਆਪਣੇ ਹਿਰਦੇ ਵਿੱਚ ਵਸਾਈਏ, ਗੁਰਬਾਣੀ ਦੇ ਓਟ ਆਸਰੇ ਵਿਚ ਰਹੀਏ ਤੇ ਹਰ ਪਲ, ਹਰ ਘੜੀ ਗੁਰੂ ਸਾਹਿਬ ਜੀ ਦੀ ਅਗਵਾਈ ਲੈ ਕੇ ਆਪਣੇ ਕਾਰਜਾਂ ਨੂੰ ਸਿਰੇ ਚਾੜ੍ਹੀਏ। ਗੁਰੂ ਸਾਹਿਬਾਨ ਦੇ ਮਹਾਨ ਜੀਵਨ ਤੋਂ ਸੇਧ ਲੈਂਦਿਆਂ ਆਪਣੇ ਜੀਵਨ ਦੇ ਰੋਜ਼ਮਰਾ ਦੇ ਕਾਰਜਾਂ ਨੂੰ ਸਰਅੰਜਾਮ ਦੇਈਏ ਤੇ ਘਰੇਲੂ, ਸਮਾਜਿਕ ਅਤੇ ਧਾਰਮਿਕ ਲੈਵਲ ਤੇ ਆਪਣੇ ਆਪ ਨੂੰ ਸੰਭਾਲਦਿਆਂ ਭਰਾਤਰੀ ਭਾਵ, ਨਿਮਰਤਾ, ਮਿੱਠੜੇ ਬੋਲਾਂ ਅਤੇ ਪਰਸਪਰ ਪਿਆਰ ਦਾ ਵਪਾਰ ਕਰੀਏ।



ਪਰਮ ਸਤਿਕਾਰਯੋਗ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਲੱਗੀ ਹੋਈ ਡਿਊਟੀ ਮੁਤਾਬਿਕ ਸਮੁੱਚੀ ਟੀਮ ਦੀ ਮਿਹਨਤ ਸਦਕਾ ਜੀਵਨ ਸੇਧਾਂ ਦਾ ਦੂਜਾ ਭਾਗ ਸਮੂਹ ਸਾਧ ਸੰਗਤ ਦੇ ਰੂ-ਬਰੂ ਹੋ ਰਿਹਾ ਹੈ। ਅੱਜ ਮਨ ਵਿਚ ਇਹੀ ਵਿਚਾਰ ਉਤਪੰਨ ਹੋ ਰਹੇ ਹਨ ਕਿ ਸਾਡਾ ਸਮਾਜ ਗੁਰਮਤਿ ਦੀਆਂ ਸੁਗੰਧੀਆਂ ਨਾਲ ਭਰਪੂਰ ਰਹੇ। ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਨੂੰ ਸਤਿਗੁਰੂ ਜੀ ਪੂਰਨ ਚੜ੍ਹਦੀਕਲਾ ਅਤੇ ਸਿਹਤਯਾਬੀ ਬਖਸ਼ਿਸ਼ ਕਰਨ ਜਿਨ੍ਹਾਂ ਤੋਂ ਸਮੇਂ ਸਮੇਂ ਤੇ ਜੀਵਨ ਵਿਚ ਆਏ ਬਿਖੜੇ ਪੈਂਡਿਆਂ ਨੂੰ ਸੰਭਾਲਣ ਲਈ ਗੁਰਮਤਿ ਅਨੁਸਾਰ ਸੁਯੋਗ ਅਗਵਾਈ ਲਈ ਤੇ ਭਾਈ ਸਾਹਿਬ ਜੀ ਵੱਲੋਂ ਗੁਰਮਤਿ ਅਨੁਸਾਰ ਦਰਸਾਈਆਂ ਸੇਧਾਂ ਨੂੰ ਕਾਗਜ਼ ਤੇ ਉੱਕਰ ਕੇ ਸੰਭਾਲ ਕੇ ਰੱਖਿਆ ਤਾਂ ਕਿ ਇਹੋ ਜਿਹੇ ਮਸਲੇ ਜੋ ਸਾਡੀ ਆਮ ਜ਼ਿੰਦਗੀ ਵਿਚ ਵਾਪਰਦੇ ਹਨ, ਉਨ੍ਹਾਂ

ਦਾ ਸਾਨੂੰ ਗੁਰਮਤਿ ਅਨੁਸਾਰ ਸਹੀ ਮਾਰਗ ਮਿਲ ਸਕੇ।

ਇਸ ਦੂਜੇ ਭਾਗ ਵਿਚ ਮੇਰੇ ਤੋਂ ਇਲਾਵਾ ਵਰਜੀਨੀਆਂ ਤੋਂ ਬੀਬੀ ਰਮਨਦੀਪ ਕੌਰ (ਰੂਬੀ ਭੈਣ ਜੀ), ਕੈਲੀਫੋਰਨੀਆ ਤੋਂ ਬੀਬੀ ਮਨਮੋਹਨ ਕੌਰ (ਮੋਹਿਨੀ ਭੈਣ ਜੀ), ਕੈਲੀਫੋਰਨੀਆ ਤੋਂ ਹੀ ਬੀਬੀ ਮਨਪ੍ਰੀਤ ਕੌਰ (ਸਪਨਾ ਭੈਣ ਜੀ) ਕੋਲੋਂ ਵੀ ਜੋ ਜੀਵਨ ਸੇਧਾਂ ਬਾਰੇ ਲਿਖਤੀ ਮਟੀਰੀਅਲ ਸੀ, ਉਹ ਵੀ ਇਸ ਦੂਜੇ ਭਾਗ ਵਿਚ ਸ਼ਾਮਿਲ ਹੈ। ਮੈਂ ਉਨ੍ਹਾਂ ਭੈਣਾਂ ਦਾ ਵੀ ਧੰਨਵਾਦ ਕਰਦੀ ਹਾਂ ਅਤੇ ਭਾਈ ਸਾਹਿਬ ਜੀ ਦਾ ਵੀ ਕੋਟਨਿ ਕੋਟਿ ਧੰਨਵਾਦ। ਮੈਨੂੰ ਪੂਰਨ ਉਮੀਦ ਹੈ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਜੀਵਨ ਸੇਧਾਂ (ਭਾਗ ਪਹਿਲਾਂ) ਦੀ ਤਰ੍ਹਾਂ ਇਹ ਪੁਸਤਕ ਵੀ ਪਾਠਕਾਂ ਨੂੰ ਗੁਰਮਤਿ ਅਨੁਸਾਰ ਸੁਚੱਜਾ ਮਾਰਗ ਦਰਸ਼ਨ ਦੇਣ ਵਿਚ ਸਹਾਈ ਹੋਵੇਗੀ।

ਅਸੀਸਾਂ ਬਖਸ਼ਣੀਆਂ ਜੀ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



ਆਪ ਜੀ ਦੇ ਚਰਨਾਂ ਦੀ ਧੂੜ ਲੋਚਦੀ

ਜਤਿੰਦਰ ਕੌਰ ਜੋਤੀ ਦਾਰਾ ਮੈਰੀਲੈਂਡ (ਅਮਰੀਕਾ)





# ਸਵਾਲ-ਜਵਾਬ



*170. ਸਵਾਲ :–* ਸਤਿਕਾਰਯੋਗ ਵੀਰ ਜੀ ! ਜੀਵਨ ਵਿਚ ਦੁੱਖ ਸੁੱਖ ਬਣਦੇ ਰਹਿੰਦੇ ਹਨ ਤੇ ਆਪ ਜੀ ਅਕਸਰ ਕੀਰਤਨ ਵਿਚ ਕਹਿੰਦੇ ਹੋ ਕਿ ਕੋਈ ਵੀ ਆਪਣੇ 'ਤੇ ਦੁੱਖ ਆਵੇ ਤਾਂ ਉਸ ਵਿੱਚੋਂ ਵੀ ਸੁੱਖ ਲੱਭਿਆ ਕਰੋ, ਪਰੰਤੂ ਦੁੱਖ ਵਿੱਚੋਂ ਸੁੱਖ ਕਿਵੇਂ ਲੱਭਿਆ ਜਾ ਸਕਦਾ ਹੈ ?

*ਜਵਾਬ :–* ਅਸੀਂ ਗ੍ਰਹਿਸਤੀ ਹਾਂ। ਅਰਦਾਸ ਹਰ ਵੇਲੇ ਅਸੀਂ ਇਹੀ ਕਰਨੀ ਹੈ ਕਿ ਸਤਿਗੁਰੂ ! ਮਿਹਰ ਰੱਖਣੀ, ਕਾਰਜ ਰਾਸ ਕਰਨੇ, ਸਹਾਈ ਹੋਣਾ, ਪਰਦੇ ਕੱਜਣੇ ਪਰ ਸਹਿਜ ਸੁਭਾਅ ਸਾਡੇ ਜੀਵਨ ਵਿੱਚ ਜੋ ਦੁੱਖ-ਸੁੱਖ ਆਉਂਦੇ ਹਨ। ਕਈ ਸਰੀਰ ਆਪਣੇ 'ਤੇ ਆਏ ਦੁੱਖ ਦਾ ਬੋਝ ਦਿਮਾਗ਼ 'ਤੇ ਪਾ ਲੈਂਦੇ ਹਨ ਜਿਸ ਨਾਲ ਬਣੇ ਹੋਏ ਨਿਤਨੇਮ ਵੀ ਟੁੱਟ ਜਾਂਦੇ ਹਨ, ਪਰ ਦੁੱਖ ਵਿੱਚੋਂ ਵੀ ਸੁੱਖ ਲੱਭਣ ਦਾ ਯਤਨ ਕਰਨਾ, ਇਹ ਬੜੀ ਪਿਆਰੀ ਅਵਸਥਾ ਹੈ:

*ਦੁਖਿ ਸੁਖਿ ਪਿਆਰੇ ਤੁਧੁ ਧਿਆਈ॥*
*ਏਹ ਸੁਮਤਿ ਗੁਰੂ ਤੇ ਪਾਈ॥* (ਅੰਗ ੯੯)

ਗੱਲ ਤਾਂ ਸਿਰਫ਼ ਆਪਣੇ ਮਨ ਨੂੰ ਸਮਝਾਉਣ ਦੀ ਹੈ। ਸੰਗਤ ਵਿੱਚੋਂ ਇਕ ਬੀਬੀ ਦਾਸ ਨੂੰ ਕਹਿੰਦੀ ਹੈ ਕਿ ਮੇਰੀਆਂ ਲੱਤਾਂ ਬਹੁਤ ਦਰਦ ਹੁੰਦੀਆਂ ਨੇ, ਮੇਰੇ ਵਰਗਾ ਦੁਖੀ ਕੋਈ ਨਹੀਂ, ਉੱਠਿਆ ਨਹੀਂ ਜਾਂਦਾ। ਦਾਸ ਨੇ ਆਖਿਆ, ਭੈਣ ਜੀ, ਅਸੀਂ ਤੇ ਤਰਸਦੇ ਹਾਂ ਕਿ ਸਾਡੀਆਂ ਲੱਤਾਂ ਦਰਦ ਕਰਨ। ਉਹ ਹੱਸ ਕੇ ਦਾਸ ਨੂੰ ਕਹਿੰਦੀ ਹੈ ਕਿ ਤੁਸੀਂ ਕਿਉਂ ਕਹਿੰਦੇ ਹੋ ਲੱਤਾਂ ਦਰਦ ਹੋਣ ? ਦਾਸ ਨੇ ਆਖਿਆ ਕਿ ਕਲਗੀਆਂ ਵਾਲਾ ਸਾਡਾ ਪ੍ਰੀਤਮ ਹੈ। ਆਪਣੇ ਪ੍ਰੀਤਮ ਦੇ ਕੀਤੇ ਵਿੱਚੋਂ ਕਿਤੇ ਸੁੱਖ ਲੱਭ, ਤੈਨੂੰ ਲੱਭੇਗਾ। ਉਹ ਕਹਿੰਦੀ ਹੈ ਕਿ ਮੇਰੀਆਂ ਲੱਤਾਂ ਨਹੀਂ ਚੱਲਦੀਆਂ, ਇਹਦੇ ਵਿੱਚ ਕੀ ਸੁੱਖ ਹੈ ? ਦਾਸ ਨੇ ਕਿਹਾ ਕਿ ਇਹਦੇ ਵਿੱਚ ਵੀ ਸੁੱਖ ਹੈ। ਨਾ ਤੈਨੂੰ ਰੋਟੀ ਪਕਾਉਣੀ ਪੈਣੀ ਹੈ, ਨਾ ਘਰ ਦੀਆਂ ਸਫਾਈਆਂ ਕਰਨੀਆਂ ਪੈਣੀਆਂ ਹਨ, ਨਾ ਤੈਨੂੰ ਕੱਪੜੇ ਧੋਣੇ ਪੈਣੇ ਹਨ। ਆਪੇ ਧੀ ਜਾਂ ਨੂੰਹ ਕੰਮ ਕਰੇਗੀ ਜਾਂ ਘਰ ਵਾਲਾ ਕੰਮ ਕਰਨ ਵਾਲੀ

ਲਾ ਕੇ ਦੇਵੇਗਾ। ਪਰਮਾਤਮਾ ਤੈਨੂੰ ਘਰ ਦੇ ਕੰਮਾਂ ਵੱਲੋਂ ਸੰਕੋਚ ਕਰਵਾ ਕੇ ਨਿਤਨੇਮ ਦਾ ਵੱਧ ਸਮਾਂ ਦੇ ਰਿਹਾ ਹੈ। ਅਗਰ ਉਸ ਦੇ ਕੀਤੇ ਵਿੱਚੋਂ ਮਿਠਾਸ ਲੱਭੋਗੇ ਤਾਂ ਜ਼ਰੂਰ ਲੱਭੇਗੀ। ਹੁਣ ਇਹਦੇ ਵਿਚ ਵੀ ਬਰੀਕੀ ਹੈ। ਇਹ ਵੀ ਨਹੀਂ ਕਿ ਲੱਤਾਂ ਦੀ ਦਵਾਈ ਨਹੀਂ ਲੈਣੀ, ਡਾਕਟਰ ਕੋਲ ਨਹੀਂ ਜਾਣਾ। ਸਭ ਕੁਝ ਕਰਨਾ ਹੈ। ਸਿਰਫ ਮਨ ਕਲਪਨਾ ਵਿੱਚ ਨਹੀਂ ਪੈਣ ਦੇਣਾ। ਜੇ ਇਹ ਮਨ ਦੀ ਘੁੰਡੀ ਖੁੱਲ੍ਹ ਗਈ ਤਾਂ ਸਮਝੋ ਮਨ ਜਾਗ ਪਿਆ ਹੈ। ਜਿਸ ਦੀ ਘੁੰਡੀ ਨਹੀਂ ਖੁੱਲ੍ਹੀ, ਉਹ ਹਰ ਵੇਲੇ ਕਲਪਨਾ ਤੇ ਦੁੱਖਾਂ ਵਿਚ ਫਸਿਆ ਰਹਿੰਦਾ ਹੈ। ਜਿਸ ਦੀ ਅੱਖ ਖੁੱਲ੍ਹ ਗਈ, ਉਹ ਫਿਰ ਆਪਣਾ ਮਨ ਕਲਪਨਾ ਵਿਚ ਨਹੀਂ ਪੈਣ ਦੇਵੇਗਾ :

*ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ॥*
*ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ॥*

(ਅੰਗ ੩੯)

ਦਾਸ ਦਾ ਇਕ ਮਿੱਤਰ ਹੈ, ਅਮਰੀਕਾ ਵਿੱਚ। ਉਸ ਦਾ ਐਕਸੀਡੈਂਟ ਹੋ ਗਿਆ। ਉਸ ਦੀ ਸੱਜੀ ਬਾਂਹ ਦੀ ਹੱਡੀ ਕਰੈਕ ਹੋ ਗਈ। ਉਸ ਨੇ ਦਾਸ ਨੂੰ ਚਿੱਠੀ ਲਿਖੀ ਜਿਸ ਵਿੱਚ ਉਨ੍ਹਾਂ ਨੇ ਲਿਖਿਆ ਕਿ ਜਦੋਂ ਮੇਰੀ ਬਾਂਹ ਟੁੱਟ ਗਈ ਤਾਂ ਮੇਰੇ ਅੰਦਰੋਂ ਰੱਬ ਲਈ ਸ਼ੁਕਰਾਨਾ ਨਿਕਲਿਆ ਕਿ ਹੇ ਪ੍ਰੀਤਮ! ਪਹਿਲਾਂ ਸਵੇਰੇ ਪੰਜ ਵਜੇ ਘਰੋਂ ਨਿਕਲੀਦਾ ਸੀ, ਡੇਢ ਘੰਟੇ ਦਾ ਰਾਹ ਸੀ। ਸੱਤ ਵਜੇ ਨੌਕਰੀ 'ਤੇ ਜਾਂਦਾ ਸਾਂ, ਸ਼ਾਮੀ ਸੱਤ ਵਜੇ ਵਾਪਸ ਘਰ ਆਉਂਦਾ ਸਾਂ। ਨਿਤਨੇਮ ਲਈ ਕੋਈ ਸਮਾਂ ਨਹੀਂ ਸੀ। ਇੰਨੀ ਬਿਜ਼ੀ ਲਾਈਫ਼ ਸੀ। ਜੀਅ ਕਰਦਾ ਸੀ ਕਿ ਨਿਤਨੇਮ ਲਈ ਵੱਧ ਸਮਾਂ ਦੇਵਾਂ, ਪਰ ਦੇ ਨਹੀਂ ਸੀ ਸਕਦਾ। ਰੁਝੇਵਾਂ ਬੜਾ ਸੀ। ਹੁਣ ਬਾਂਹ ਟੁੱਟ ਗਈ ਹੈ। ਘਰ ਬੈਠਿਆਂ ਅੱਧੀ ਤਨਖ਼ਾਹ ਵੀ ਮਿਲ ਜਾਣੀ ਹੈ। ਹੇ ਗ਼ਰੀਬ ਨਿਵਾਜ਼ ! ਸ਼ੁਕਰ ਹੈ, ਤੂੰ ਮੈਨੂੰ ਦੋ-ਢਾਈ ਮਹੀਨੇ ਨਿਤਨੇਮ ਲਈ ਵੱਧ ਦੇ ਦਿੱਤੇ ਹਨ। ਹੁਣ ਇਥੇ ਇਹ ਧਿਆਨ ਜ਼ਰੂਰ ਰੱਖਣਾ ਹੈ ਕਿ ਅਸੀਂ ਅਰਦਾਸ ਇਹੀ ਕਰਨੀ ਹੈ ਕਿ ਸਤਿਗੁਰੂ ! ਖ਼ੁਸ਼ੀਆਂ ਬਖ਼ਸ਼ੋ ਪਰ ਸਹਿਜ ਸੁਭਾਅ ਕੋਈ ਕਰਮ ਅੱਗੇ ਆ ਵੀ ਗਿਆ ਤਾਂ ਉਸ ਵਿਚੋਂ ਵੀ ਗੁਰੂ ਦੀ ਕ੍ਰਿਪਾ ਨਾਲ ਸੁੱਖ ਲੱਭਣ ਦਾ ਯਤਨ ਜ਼ਰੂਰ ਕਰਨਾ ਹੈ।

*ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥* (ਅੰਗ ੧੪੯)
*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥*

(ਅੰਗ ੫)

ਅਰਥ—ਕਈ ਵਾਰੀ ਛੋਟੇ ਛੋਟੇ ਦੁੱਖ ਦੇ ਕੇ 'ਸਦ' ਮਾਰਦਾ ਹੈ, ਭਾਵ ਕੋਲ ਬੁਲਾਉਂਦਾ ਹੈ।

ਇੱਕ ਹਿੰਦੂ ਧਰਮ ਦੇ ਮਹਾਂਪੁਰਸ਼ ਹੋਏ ਹਨ। ਦਾਸ ਨੇ ਉਨ੍ਹਾਂ ਦਾ ਜੀਵਨ ਪੜ੍ਹਿਆ। ਉਨ੍ਹਾਂ ਨੇ ਲਿਖਿਆ ਹੈ ਕਿ ਉਨ੍ਹਾਂ ਦੇ ਗੁਰੂ ਜੀ ਇੱਕ ਦਿਨ ਬਹੁਤ ਜ਼ਿਆਦਾ ਬੀਮਾਰ ਹੋ ਗਏ ਤੇ ਉਹ ਆਪਣੇ ਗੁਰੂ ਦਾ ਪਤਾ ਲੈਣ ਹਸਪਤਾਲ ਗਏ।

ਨੋਟ :—ਸਤਿਕਾਰ ਯੋਗ ਹਿੰਦੂ ਧਰਮ ਵਿਚ ਸਰੀਰ ਕਰਕੇ ਗੁਰੂ ਧਾਰਨ ਕਰਦੇ ਹਨ, ਪਰੰਤੂ ਸਿੱਖੀ ਵਿਚ ਇਸ ਤਰ੍ਹਾਂ ਨਹੀਂ। ਸਿੱਖ ਧਰਮ ਵਿਚ ਪੰਜ ਪਿਆਰਿਆਂ ਰਾਹੀਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਿਆ ਜਾਂਦਾ ਹੈ।

ਸੋ ਜਦੋਂ ਹਸਪਤਾਲ ਜਾ ਕੇ ਉਨ੍ਹਾਂ ਨੇ ਆਪਣੇ ਗੁਰੂ ਦੀ ਹਾਲਤ ਦੇਖੀ ਕਿ ਮਲ ਮੂਤਰ ਦੀ ਕਿਰਿਆ ਵੀ ਬਿਸਤਰੇ 'ਤੇ ਹੋ ਰਹੀ ਹੈ ਤਾਂ ਉਨ੍ਹਾਂ ਬੇਨਤੀ ਕੀਤੀ, ਗੁਰੂ ਜੀ ! ਤੁਸੀਂ ਇਸ ਵੇਲੇ ਬਹੁਤ ਦੁੱਖ ਵਿਚੋਂ ਲੰਘ ਰਹੇ ਹੋ ਤਾਂ ਅੱਗੋਂ ਉਨ੍ਹਾਂ ਦੇ ਗੁਰੂ ਨੇ ਉਨ੍ਹਾਂ ਨੂੰ ਜਵਾਬ ਦਿੱਤਾ ਕਿ ਮੈਂ ਦੁਖੀ ਨਹੀਂ ਹਾਂ। ਮੈਨੂੰ ਤਾਂ ਪਰਮੇਸ਼ਰ ਨੇ ਫਿਰ ਬੱਚਾ ਬਣਾ ਦਿੱਤਾ ਹੈ। ਜਿਸ ਤਰ੍ਹਾਂ ਮਾਤਾ ਪਿਤਾ ਬੱਚੇ ਦੀ ਦੇਖਭਾਲ ਕਰਦੇ ਹਨ ਤੇ ਉਸ ਦਾ ਮਲ ਮੂਤਰ ਬਿਸਤਰ 'ਤੇ ਸਾਂਭਦੇ ਹਨ ਉਸੀ ਤਰ੍ਹਾਂ ਸੰਗਤ ਮੇਰੀ ਮਾਂ ਪਿਓ ਹੈ ਤੇ ਆਪਣਾ ਬੱਚਾ ਸਮਝ ਕੇ ਮੈਨੂੰ ਸੰਭਾਲ ਰਹੀ ਹੈ। ਇਹ ਕੀ ਹੈ ? ਮਨ ਨੂੰ ਗਿਆਨ ਦੇ ਕੇ ਦੁੱਖ ਵਿਚੋਂ ਵੀ ਸੁੱਖ ਲੱਭ ਲਿਆ ਹੈ। ਬਹੁਤ ਛੋਟਾ ਬੱਚਾ ਮਲ ਮੂਤਰ ਬਿਸਤਰੇ 'ਤੇ ਕਰਦਾ ਹੈ, ਮਾਂ ਸੰਭਾਲਦੀ ਹੈ, ਇਵੇਂ ਮੇਰਾ ਪਰਮੇਸ਼ਰ ਵੀ ਸੰਗਤ ਰਾਹੀਂ ਮੈਨੂੰ ਬੱਚੇ ਵਾਂਗ ਸੰਭਾਲ ਰਿਹਾ ਹੈ।

ਦਾਸ ਦਾ ਅੰਮ੍ਰਿਤਸਰ ਵਿੱਚ ਇਕ ਮਿੱਤਰ ਹੈ, ਕੀਰਤਨੀਆ। ਉਸ ਦਾ ਗਲਾ ਖ਼ਰਾਬ ਹੋ ਗਿਆ। ਉਸ ਨੂੰ ਡਾਕਟਰਾਂ ਨੇ ਕਹਿ ਦਿੱਤਾ ਕਿ ਤੂੰ ਸਵਾ ਮਹੀਨਾ ਕੀਰਤਨ ਨਹੀਂ ਕਰਨਾ। ਉਸ ਨੇ ਇਕ ਸਟੇਜ 'ਤੇ ਥੱਲੇ ਦੀਆਂ ਸੁਰਾਂ ਵਿੱਚ ਸ਼ਬਦ ਬੋਲਿਆ ਤੇ ਕਿਹਾ, ਸਾਧ ਸੰਗਤ ! ਮੇਰੇ ਵਰਗਾ ਦੁਖੀ ਕੋਈ ਨਹੀਂ, ਮੈਨੂੰ ਡਾਕਟਰਾਂ ਨੇ ਸਵਾ ਮਹੀਨਾ ਕੀਰਤਨ ਕਰਨ ਲਈ ਮਨ੍ਹਾ ਕਰ ਦਿੱਤਾ ਹੈ। ਮੇਰੇ ਨਾਲ ਬੜੀ ਮਾੜੀ ਹੋਈ ਹੈ। ਕੁਝ ਕਰੋ, ਮੈਂ ਬਹੁਤ ਦੁਖੀ ਹਾਂ। ਹੁਣ ਉਸ ਤੋਂ ਬਾਅਦ ਦਾਸਾਂ ਦੀ ਹਾਜ਼ਰੀ ਸੀ, ਕੀਰਤਨ ਦੀ। ਦਾਸ ਨੇ

ਕੀਰਤਨ ਦੀ ਸਮਾਪਤੀ ਤੋਂ ਬਾਅਦ ਉਸ ਨੂੰ ਬੇਨਤੀ ਕੀਤੀ ਕਿ ਪਿਆਰਿਆ! ਜੇ ਤੇਰਾ ਗਲਾ ਖ਼ਰਾਬ ਹੋ ਗਿਆ ਹੈ ਤਾਂ ਥਾਂ-ਥਾਂ 'ਤੇ ਜਾ ਕੇ ਰੱਬ ਨੂੰ ਮਿਹਣੇ ਨਾ ਮਾਰ। ਉਸ ਦੇ ਕੀਤੇ ਵਿੱਚ ਵੀ ਸੁੱਖ ਛੁਪਿਆ ਪਿਆ ਹੈ। ਉਹ ਦਾਸ ਨੂੰ ਕਹਿਣ ਲੱਗਾ ਕਿ ਮੇਰਾ ਗਲਾ ਖ਼ਰਾਬ ਹੈ, ਇਸ ਵਿੱਚ ਕੀ ਸੁੱਖ ਛੁਪਿਆ ਹੈ ? ਦਾਸ ਨੇ ਕਿਹਾ ਕਿ ਇਸ ਦੇ ਵਿੱਚ ਵੀ ਸੁੱਖ ਛੁਪਿਆ ਹੈ, ਪਰ ਤੂੰ ਵੇਖਿਆ ਨਹੀਂ। ਉਹ ਕਹਿੰਦਾ ਹੈ, ਕੀਰਤਨ ਕਰਨ ਵਾਲੇ ਨੂੰ ਕੀਰਤਨ ਮਨ੍ਹਾ ਹੋ ਜਾਵੇ, ਇਸ ਦੇ ਵਿੱਚ ਕੀ ਸੁੱਖ ਛੁਪਿਆ ਹੈ ? ਦਾਸ ਨੇ ਕਿਹਾ ਕਿ ਇਹ ਦਾਤ ਕੀਰਤਨ ਦੀ ਕਿਸ ਨੇ ਦਿੱਤੀ ਹੈ ? ਕਹਿਣ ਲੱਗਾ, ਜੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਿੱਖਾਂ ਦੀ ਝੋਲੀ ਵਿਚ ਕੀਰਤਨ ਦੀ ਦਾਤ ਪਾਈ ਹੈ।

ਫਿਰ ਦਾਸ ਨੇ ਕਿਹਾ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਇਹ ਨਹੀਂ ਕਹਿੰਦੇ ਕਿ ਸਾਰੀ ਉਮਰ ਵਾਜਾ ਹੀ ਵਜਾਉਂਦਾ ਰਹੇਂ। ਗੁਰੂ ਸਾਹਿਬ ਨੇ ਤੇਰਾ ਗਲਾ ਖ਼ਰਾਬ ਕਰਕੇ ਤੈਨੂੰ ਚਾਂਸ ਦਿੱਤਾ ਹੈ ਕਿ ਕੀਰਤਨੀਏ ਦੀ ਅਗਲੀ ਪੌੜੀ ਹੈ ਸੰਤ ਦੀ। ਮਹਾਰਾਜ ਜੀ ਦਾ ਤੇਰੇ ਵੱਲ ਇਸ਼ਾਰਾ ਹੈ ਕਿ ਤੂੰ ਕੇਵਲ ਲੋਕਾਂ ਨੂੰ ਉਪਦੇਸ਼ ਨਾ ਦਿੰਦਾ ਰਹੇਂ। ਕੁਝ ਕਮਾਈ ਵੀ ਕਰੇਂ। ਜੇ ਤੂੰ ਬਰੀਕੀ ਨਾਲ ਸੋਚੇਂ ਤਾਂ ਤੈਨੂੰ ਪਤਾ ਲੱਗੇਗਾ ਕਿ ਪਿਤਾ ਜੀ ਨੇ ਅੰਦਰ ਬੈਠ ਕੇ ਸਵਾ ਮਹੀਨਾ ਸਿਮਰਨ ਦੀ ਕਮਾਈ ਕਰਨ ਲਈ ਤੇਰਾ ਗਲਾ ਖ਼ਰਾਬ ਕੀਤਾ ਹੈ। ਇਸ ਤਰ੍ਹਾਂ ਦੁੱਖ ਵਿੱਚ ਵੀ ਸੁੱਖ ਲੱਭੋਗੇ ਤਾਂ ਜ਼ਰੂਰ ਮਿਲੇਗਾ ਤੇ ਅੰਦਰ ਸ਼ਾਂਤੀ ਆ ਜਾਵੇਗੀ, ਮਨ ਕਲਪਨਾ ਵਿਚ ਨਹੀਂ ਪਵੇਗਾ।



ਤੁਹਾਡੀ ਸੰਗਤ ਵਿੱਚੋਂ ਹੀ ਦੋ ਸਰੀਰ ਹਨ। ਅੰਮ੍ਰਿਤਸਰ ਸਰਕਾਰੀ ਨੌਕਰੀ ਕਰਦੇ ਸਨ। ਇਕ ਬੈਂਕ ਵਿੱਚ ਤੇ ਇਕ ਖੇਤੀਬਾੜੀ ਮਹਿਕਮੇ ਵਿੱਚ ਸੀ। ਮਹਿਕਮੇ ਵਾਲਿਆਂ ਨੇ ਉਨ੍ਹਾਂ ਦੋਨਾਂ ਦੀ ਬਦਲੀ ਫ਼ਿਰੋਜ਼ਪੁਰ ਕਰ ਦਿੱਤੀ। ਹੁਣ ਰੋਜ਼ ਫ਼ਿਰੋਜ਼ਪੁਰ ਜਾਣਾ, ਰੋਜ਼ ਅੰਮ੍ਰਿਤਸਰ ਆਉਣਾ ਤੇ ਉਨ੍ਹਾਂ ਵਿੱਚੋਂ ਇਕ ਸਰੀਰ ਦਾਸ ਨੂੰ ਮਿਲਿਆ ਤੇ ਫਤਹਿ ਬੁਲਾਈ। ਦਾਸ ਨੇ ਵੈਸੇ ਪੁੱਛਿਆ ਕਿ ਅੱਜਕੱਲ੍ਹ ਤੁਸੀਂ ਸੰਗਤ ਵਿਚ ਬਹੁਤ ਘੱਟ ਆਉਂਦੇ ਹੋ। ਕਹਿਣ ਲੱਗਾ ਕਿ ਮੈਂ ਬੜਾ ਦੁਖੀ ਹਾਂ। ਦਾਸ ਨੇ ਕਿਹਾ ਕਿ ਕੀ ਹੋਇਆ ਹੈ ? ਕਹਿਣ ਲੱਗਾ, ਜੀ ਚੰਗਾ ਭਲਾ ਅੰਮ੍ਰਿਤਸਰ ਵਿਚ ਨੌਕਰੀ ਕਰਦਾ ਸਾਂ, ਹੁਣ ਰੋਜ਼ ਬੱਸਾਂ 'ਤੇ ਧੱਕੇ ਖਾਣੇ ਪੈਂਦੇ ਹਨ। ਢਾਈ ਘੰਟੇ ਜਾਣ ਨੂੰ ਲੱਗਦੇ ਹਨ ਤੇ ਢਾਈ ਘੰਟੇ ਆਉਣ ਨੂੰ।

ਅਚਾਨਕ ਦੋ ਕੁ ਹਫ਼ਤੇ ਬਾਅਦ ਦੂਜਾ ਸਰੀਰ ਦਾਸ ਨੂੰ ਮਿਲਿਆ। ਦਾਸ ਨੂੰ ਪਤਾ ਸੀ ਕਿ ਇਸ ਦੀ ਵੀ ਫ਼ਿਰੋਜ਼ਪੁਰ ਹੀ ਬਦਲੀ ਹੋਈ ਹੈ। ਦਾਸ ਨੇ

ਕਿਹਾ, ਤੁਹਾਡੀ ਫ਼ਿਰੋਜ਼ਪੁਰ ਬਦਲੀ ਹੋ ਗਈ ਹੈ, ਕਾਫ਼ੀ ਮੁਸ਼ਕਿਲ ਆਉਂਦੀ ਹੋਣੀ ਹੈ, ਆਉਣ ਜਾਣ ਵਿੱਚ। ਉਹ ਅੱਗੋਂ ਕਹਿੰਦਾ ਹੈ, ਭਾਈ ਸਾਹਿਬ, ਜੇ ਸੱਚ ਪੁੱਛਦੇ ਹੋ ਤਾਂ ਜ਼ਿੰਦਗੀ ਵਿੱਚ ਬੜਾ ਅਨੰਦ ਬਣ ਗਿਆ ਹੈ। ਦਾਸ ਨੇ ਮਨ ਵਿੱਚ ਸੋਚਿਆ ਕਿ ਇਕ ਸਰੀਰ ਇੰਨਾ ਦੁਖੀ ਹੈ ਆਉਣ-ਜਾਣ ਵਿੱਚ ਤੇ ਇਹ ਕਹਿ ਰਿਹਾ ਹੈ ਕਿ ਅਨੰਦ ਬਣਿਆ ਪਿਆ ਹੈ। ਦਾਸ ਨੇ ਪੁੱਛਿਆ ਕਿ ਉਹ ਕਿਵੇਂ ? ਕਹਿਣ ਲੱਗਾ, ਜੀ ਮੈਂ ਅੰਮ੍ਰਿਤਸਰ ਤੋਂ ਜਦੋਂ ਬੱਸ ਵਿਚ ਬੈਠਦਾ ਹਾਂ ਤਾਂ ਜਪੁ ਜੀ ਸਾਹਿਬ ਜੀ ਦੇ ਪਾਠ ਕਰਨੇ ਸ਼ੁਰੂ ਕਰ ਦਿੰਦਾ ਹਾਂ। ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਢਾਈ ਘੰਟਿਆਂ ਵਿਚ 15-20 ਪਾਠ ਜਪੁ ਜੀ ਸਾਹਿਬ ਜੀ ਦੇ ਹੋ ਜਾਂਦੇ ਹਨ। ਵਾਪਸੀ 'ਤੇ ਵੀ ਇਸੇ ਤਰ੍ਹਾਂ 15-20 ਪਾਠ ਜਪੁ ਜੀ ਸਾਹਿਬ ਦੇ ਹੋ ਜਾਂਦੇ ਹਨ। ਮੇਰਾ ਤਾਂ ਨਿਤਨੇਮ ਚਾਰ ਗੁਣਾ ਵੱਧ ਗਿਆ ਹੈ। ਮੈਂ ਰੱਬ ਦਾ ਸ਼ੁਕਰ ਕਰਦਾ ਪਿਆ ਹਾਂ ਕਿ ਮੈਨੂੰ ਰੱਬ ਨੇ ਬਾਣੀ ਪੜ੍ਹਨ ਲਈ ਸਮਾਂ ਦੇ ਦਿੱਤਾ ਹੈ। ਦਾਸ ਨੇ ਕਿਹਾ ਕਿ ਇਹ ਢਾਈ ਘੰਟੇ ਬੈਠ ਕੇ ਬਾਣੀ ਆਪਣੇ ਘਰ ਵਿੱਚ ਵੀ ਤਾਂ ਪੜ੍ਹੀ ਜਾ ਸਕਦੀ ਹੈ, ਪਰ ਉਸ ਦਾ ਜੋ ਜੁਆਬ ਸੀ, ਸੁਣ ਕੇ ਅਨੰਦ ਆ ਗਿਆ। ਕਹਿਣ ਲੱਗਾ, ਘਰ ਬੈਠ ਕੇ ਵੀ ਬਾਣੀ ਪੜ੍ਹੀ ਜਾ ਸਕਦੀ ਹੈ, ਪਰ ਘਰ ਵਿਚ ਕਦੇ ਬੱਚੇ ਤੰਗ ਕਰਦੇ ਨੇ ਤੇ ਕਦੀ ਕੋਈ ਰਿਸ਼ਤੇਦਾਰ ਜਾਂ ਕੋਈ ਮਿਲਣ ਵਾਲੇ ਆ ਜਾਣ ਤਾਂ ਉਨ੍ਹਾਂ ਨੂੰ ਅਟੈਂਡ ਕਰਨਾ ਪੈਂਦਾ ਹੈ। ਜੇ ਕੋਈ ਫ਼ੋਨ ਆ ਜਾਵੇ ਤਾਂ ਉਹ ਵੀ ਅਟੈਂਡ ਕਰਨਾ ਪੈਂਦਾ ਹੈ ਜਿਸ ਕਾਰਨ ਇਕਾਗਰਤਾ ਬਣ ਹੀ ਨਹੀਂ ਪਾਉਂਦੀ। ਬੱਸ ਵਿੱਚ ਨਾ ਬੱਚਿਆਂ ਨੇ ਤੰਗ ਕਰਨਾ ਹੈ ਤੇ ਨਾ ਕਿਸੇ ਰਿਸ਼ਤੇਦਾਰ ਨੇ ਤੇ ਨਾ ਹੀ ਕੋਈ ਫੋਨ। ਮੈਂ ਆਪਣਾ ਮੋਬਾਈਲ ਬੰਦ ਕਰ ਦਿੰਦਾ ਹਾਂ ਤੇ ਸਤਿਗੁਰੂ ਦੀ ਕਿਰਪਾ ਨਾਲ ਢਾਈ ਘੰਟੇ ਜੁੜ ਕੇ ਜਪੁ ਜੀ ਸਾਹਿਬ ਦੀ ਬਾਣੀ ਪੜ੍ਹ ਕੇ ਗੁਰੂ ਦੇ ਚਰਨਾਂ ਵਿਚ ਜੁੜਦਾ ਹਾਂ।

ਹੁਣ ਤੁਸੀਂ ਆਪ ਹੀ ਸੋਧ ਲੈ ਲਵੋ ਕਿ ਇਕ ਉਹ ਸਰੀਰ ਹੈ ਜਿਸ ਨੇ ਪ੍ਰੀਤਮ ਦੇ ਦਿੱਤੇ ਦੁੱਖ ਵਿਚੋਂ ਸੁੱਖ ਨਹੀਂ ਦੇਖਿਆ। ਉਹ ਕਲਪਨਾ ਵਿਚ ਪਿਆ ਹੈ ਕਿ ਮੇਰੇ ਨਾਲ ਕੀ ਬਣ ਗਿਆ ? ਮੇਰੀ ਬਦਲੀ ਕਿਉਂ ਹੋ ਗਈ ? ਜਿਸ ਨੇ ਪਛਾਣ ਲਿਆ ਹੈ, ਉਹ ਪ੍ਰੀਤਮ ਦਾ ਸ਼ੁਕਰਾਨਾ ਕਰਦਾ ਪਿਆ ਹੈ। ਇਸੇ ਤਰ੍ਹਾਂ ਕੋਈ ਤੁਹਾਡੇ 'ਤੇ ਦੁੱਖ ਆਵੇ ਤਾਂ ਆਪਣੇ ਮਨ ਨੂੰ ਕਲਪਨਾ ਵਿਚ ਨਹੀਂ ਪੈਣ ਦੇਣਾ, ਉਸ ਵਿਚੋਂ ਵੀ ਸੁੱਖ ਲੱਭਣ ਦਾ ਯਤਨ ਕਰਨਾ ਹੈ।

***171. ਸਵਾਲ :-*** ਸਤਿਕਾਰਯੋਗ ਵੀਰ ਜੀ ! ਤੁਸੀਂ ਕਹਿੰਦੇ ਹੋ ਕਿ ਮੌਤ ਤੋਂ ਡਰਨਾ ਨਹੀਂ ਚਾਹੀਦਾ, ਮੌਤ ਨੂੰ ਯਾਦ ਰੱਖਣਾ ਚਾਹੀਦਾ ਹੈ। ਮੌਤ ਨੂੰ

ਯਾਦ ਰੱਖਣ ਦਾ ਕੀ ਲਾਭ ਹੈ ?

*ਜਵਾਬ :-* ਮੌਤ ਨੂੰ ਯਾਦ ਰੱਖਣ ਨਾਲ ਜੀਵਨ ਵਿਚ ਸਹਿਜ ਆ ਜਾਂਦਾ ਹੈ ਅਤੇ ਅੰਦਰੋਂ ਚੰਚਲਤਾ ਨਿਕਲ ਜਾਂਦੀ ਹੈ। ਜਿਸ ਨੂੰ ਮੌਤ ਯਾਦ ਹੋਵੇਗੀ, ਉਹ ਕਦੇ ਕਿਸੇ ਦਾ ਬੁਰਾ ਨਹੀਂ ਕਰੇਗਾ, ਕਿਸੇ ਨਾਲ ਈਰਖਾ ਨਹੀਂ ਕਰੇਗਾ, ਕਿਸੇ ਦਾ ਦਿਲ ਨਹੀਂ ਦੁਖਾਏਗਾ, ਫਾਲਤੂ ਦੇ ਖਲ੍ਹੇਰੇ ਨਹੀਂ ਵਧਾਏਗਾ। ਜਿਸ ਨੂੰ ਮੌਤ ਯਾਦ ਹੋਵੇਗੀ, ਉਸ ਦੇ ਅੰਦਰ ਸਤਿ, ਸੰਤੋਖ, ਦਇਆ, ਧੀਰਜ, ਵੰਡ ਛੱਕਣਾ ਜਿਹੇ ਦੈਵੀ ਗੁਣ ਆ ਜਾਣਗੇ। ਉਸ ਦੇ ਅੰਦਰੋਂ ਹੰਕਾਰ ਨਿਕਲ ਜਾਵੇਗਾ, ਉਸ ਕੋਲੋਂ ਨਿਮਰਤਾ ਦੀ ਖ਼ੁਸ਼ਬੂ ਆਵੇਗੀ। ਉਹ ਕਿਸੇ ਨਾਲ ਕੌੜਾ ਨਹੀਂ ਬੋਲੇਗਾ ਤੇ ਉਸ ਦੇ ਅੰਦਰੋਂ ਵਿਕਾਰ ਨਿਕਲ ਜਾਣਗੇ, ਬੁਰਿਆਈਆਂ ਨਿਕਲ ਜਾਣਗੀਆਂ।

ਗੁਰੂ ਨਾਨਕ ਸਾਹਿਬ ਨੇ ਵੀ ਬਚਨ ਕੀਤਾ ਸੀ ਕਿ ਮੌਤ ਨੂੰ ਇਤਨੀ ਨੇੜੇ ਸਮਝੋ ਕਿ ਜਿਹੜਾ ਸਾਹ ਅੰਦਰ ਗਿਆ ਹੈ, ਪਤਾ ਨਹੀਂ ਉਹ ਬਾਹਰ ਆਏਗਾ ਕਿ ਨਹੀਂ।

*ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥*



(ਅੰਗ ੬੬੦)

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*

(ਅੰਗ ੨੫੪)

*172. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰੂ ਸਾਹਿਬ ਦਾ ਤਾਂ ਸਤਿਕਾਰ ਕਰਨਾ ਬਣਦਾ ਹੈ ਪਰ ਕੀ ਗੁਰੂ ਦੇ ਪਿਆਰਿਆਂ ਭਗਤਾਂ ਦਾ ਤੇ ਨਾਮ ਜਪਣ ਵਾਲਿਆਂ ਦਾ ਵੀ ਸਤਿਕਾਰ-ਮਾਣ ਕਰਨਾ ਚਾਹੀਦਾ ਹੈ ?

*ਜਵਾਬ :-* ਅਸੀਂ ਜੀਵਨ ਵਿੱਚ ਚੱਲਣ ਦੀ ਪ੍ਰੇਰਨਾ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਲੈਣੀ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿਸੇ ਸ਼ਾਹੂਕਾਰ, ਕਿਸੇ ਅਰਬਾਂ ਪਤੀ, ਕਿਸੇ ਬਾਦਸ਼ਾਹ ਜਾਂ ਕਿਸੇ ਹੋਰ ਦੀ ਵਡਿਆਈ ਨਹੀਂ ਕੀਤੀ ਗਈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਤਿੰਨ ਵਡਿਆਈਆਂ ਮਿਲਣਗੀਆਂ—ਗੁਰ ਪ੍ਰਮੇਸ਼ਰ ਦੀ ਵਡਿਆਈ, ਨਾਮ ਦੀ ਵਡਿਆਈ ਤੇ ਨਾਮ ਜਪਣ ਵਾਲਿਆਂ ਦੀ ਵਡਿਆਈ। ਜਦੋਂ ਇਹ ਪੰਕਤੀ ਆ ਜਾਵੇ :

# ਇਹ ਵੀ ਤਾਂ ਕਿਸੇ ਦੇ ਲਾਡਲੇ ਹਨ!

**ਕੀ** ਇਹਨਾਂ ਦੀ ਪਰਵਰਿਸ਼ ਵਿੱਚ ਤੁਹਾਡਾ ਕੋਈ ਯੋਗਦਾਨ ਹੈ ...




**ਘਰ ਵਿੱਚ ਗਰੀਬੀ** | **ਪਿਤਾ ਦਾ ਸਾਇਆ ਨਹੀਂ**

**ਰੋਟੀ ਕਿੱਥੋਂ ਖਾਣ** | **ਸਕੂਲ ਕਿਸ ਤਰਾਂ ਜਾਣ**

4465 ਵਿਧਵਾ ਬੀਬੀਆਂ, 9660 ਇਹਨਾਂ ਦੇ ਬੱਚੇ, 22 ਸ਼ਹਿਰਾਂ ਵਿੱਚ ਹਰ ਮਹੀਨੇ ਸਹਿਯੋਗ ਪ੍ਰਾਪਤ ਕਰ ਰਹੇ ਹਨ। ਹਰ ਸੇਵਾ ਹੋ ਸਕੇ.....

ਤੁਹਾਡੀ ਵਿਸ਼ਵਾਸ ਪਾਤਰ ਸੰਸਥਾ :-

**ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ)**

ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ

ਦਾਸ **ਭਾਈ ਗੁਰਇਕਬਾਲ ਸਿੰਘ**

ਸੰਪਰਕ ਨੰ :- 0183-3294659, 98765-25828, 98765-25820
www.bkbktrustamritsar.org, bktrustasr@yahoo.com,
www.bibikaulanjibhalaikendertrust.com

ਭਲਾ ਹੀ ਭਲਾ ਕੋਈ ਵਪਾਰ ਨਹੀਂ

# ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਹੇਠ ਚੱਲ ਰਹੇ ਸਾਰੇ ਯੂਨਿਟਾਂ ਦੇ ਵੇਰਵੇ

ਭਲਾ ਹੀ ਭਲਾ ਕੋਈ ਵਪਾਰ ਨਹੀਂ



ਬੀਬੀ ਕੌਲਾਂ ਜੀ ਭਲਾਈ ਕੇਂਦਰ ਤਰਨ ਤਾਰਨ ਰੋਡ ਸ੍ਰੀ ਅੰਮ੍ਰਿਤਸਰ ਦੀ ਇਮਾਰਤ

## ਟਰੱਸਟ ਹੇਠ ਚਲ ਰਹੇ 18 ਵਿਧਵਾ ਬੀਬੀਆਂ ਦੇ ਕੇਂਦਰ

ਇੱਥੇ 1925 ਵਿਧਵਾ ਬੀਬੀਆਂ ਨੂੰ ਹਰ ਮਹੀਨੇ ਸੱਤ ਲੱਖ ਪੰਜਾਹ ਹਜ਼ਾਰ ਰੁਪਏ ਦਾ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।

2. ਰਾਸ਼ਨ ਉਨ੍ਹਾਂ ਲੋੜਵੰਦ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਇਨ੍ਹਾਂ ਬੀਬੀਆਂ ਦੀਆਂ ਹੀ ਬੇਟੀਆਂ ਅਤੇ ਹੋਰ ਲੋੜਵੰਦ ਬੱਚੀਆਂ ਨੂੰ ਕੰਪਿਊਟਰ, ਸਿਲਾਈ-ਕਢਾਈ ਦਾ ਛੇ ਮਹੀਨੇ ਦਾ ਕੋਰਸ ਬਿਲਕੁਲ ਫ੍ਰੀ ਕਰਵਾਇਆ ਜਾਂਦਾ ਹੈ। ਸਾਡੀ ਰੀਝ ਹੈ ਕਿ ਇਨ੍ਹਾਂ ਬੀਬੀਆਂ ਦੀਆਂ ਬੱਚੀਆਂ ਆਪਣੇ ਪੈਰਾਂ 'ਤੇ ਖੜ੍ਹੀਆਂ ਹੋ ਸਕਣ।
4. ਇਨ੍ਹਾਂ ਬੀਬੀਆਂ ਨੂੰ ਸਰਦੀਆਂ-ਗਰਮੀਆਂ ਦੇ ਸੂਟ, ਰਜਾਈਆਂ, ਤਲਾਈਆਂ, ਸਿਲਾਈ ਮਸ਼ੀਨਾਂ, ਪ੍ਰੈਸ਼ਰ ਕੂਕਰ, ਰੈਬਰ ਕੂਲਰ ਆਦਿ ਸਾਮਾਨ ਸਾਲ ਵਿਚ ਚਾਰ ਵਾਰੀ ਫ੍ਰੀ ਦਿੱਤਾ ਜਾਂਦਾ ਹੈ।



**ਸੰਪਰਕ ਨੰ: 98765-25828/15/30, 0183-3292255**

## ਲੁਧਿਆਣਾ ਵਿਖੇ ਬੀਬੀ ਭਾਨੀ ਜੀ ਭਲਾਈ ਕੇਂਦਰ

ਪਤਾ: 1219/22-B, ਹਰਨਾਮ ਨਗਰ, ਮਾਡਲ ਟਾਊਨ, ਲੁਧਿਆਣਾ

1. ਇੱਥੇ 595 ਵਿਧਵਾ ਬੀਬੀਆਂ ਨੂੰ ਹਰ ਮਹੀਨੇ 2 ਲੱਖ ਰੁਪਏ ਦਾ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।
2. ਰਾਸ਼ਨ ਉਨ੍ਹਾਂ ਲੋੜਵੰਦ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿੰਨ੍ਹਾ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਰਾਸ਼ਨ ਤੋਂ ਇਲਾਵਾ ਸਮੇਂ-ਸਮੇਂ 'ਤੇ ਬਸਤਰ ਤੇ ਹੋਰ ਘਰੇਲੂ ਸਾਮਾਨ ਵੀ ਦਿੱਤਾ ਜਾਂਦਾ ਹੈ।




**ਇਸ ਭਲਾਈ ਕੇਂਦਰ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਭਜਨ ਸਿੰਘ ਜੀ, ਭਾਈ ਅਰਵਿੰਦਰਪਾਲ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਤੁਹਾਡੇ ਸਹਿਯੋਗ ਦੀ ਲੋੜ ਹੈ।** ਸੰਪਰਕ ਨੰ: 0161-2429900, 98157-93713, 98726-34013

## ਲੁਧਿਆਣਾ ਵਿਖੇ ਬਾਬਾ ਦੀਪ ਸਿੰਘ ਜੀ ਚੈਰੀਟੇਬਲ ਹਸਪਤਾਲ
**ਪਤਾ: 1219/22, ਹਰਨਾਮ ਨਗਰ, ਮਾਡਲ ਟਾਊਨ, ਲੁਧਿਆਣਾ**



**ਦੰਦਾ ਦਾ ਹਸਪਤਾਲ ਸਮਾਂ ਦੁਪਿਹਰ 2 ਤੋਂ 5 ਵਜੇ ਤੱਕ**

1. ਇੱਥੇ ਦੰਦਾ ਦੇ ਇਲਾਜ ਦਾ ਚੈਕ ਅੱਪ ਬਿੱਲਕੁਲ ਫ੍ਰੀ ਕੀਤਾ ਜਾਂਦਾ ਹੈ

**ਇਸ ਹਸਪਤਾਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲਭਾਈ ਹਰਭਜਨ ਸਿੰਘ ਜੀ, ਭਾਈ ਅਰਵਿੰਦਰਪਾਲ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਸੰਪਰਕ ਨੰ:0161-2429900, 98157-93713, 98726-34013**

## ਟਰੱਸਟ ਹੇਠ ਚੱਲ ਰਹੀਆਂ ਤਿੰਨ ਗੁ. ਸਾਹਿਬ ਦੀਆਂ ਕਾਰ ਸੇਵਾਵਾਂ

ਕਲਗੀਧਰ ਦੇ ਲਾਡਲੇ,ਪਿਆਰੇ, ਬਹੁਤ ਪਿਆਰੇ, ਮਹਾਨ ਤਪੱਸਵੀ,ਮਹਾਨ ਜਰਨੈਲ, ਜਤੀ-ਸਤੀ, ਪੂਰਨ ਬ੍ਰਹਮ ਗਿਆਨੀ, ਪ੍ਰੇਮ ਕਰਨ ਅਤੇ ਸਿਖਾਉਣ ਵਾਲੇ ਅਨੋਖੇ ਅਮਰ ਸ਼ਹੀਦ, ਮਹਾਨ ਜੋਧੇ ਧੰਨ ਧੰਨ ਬਾਬਾ ਦੀਪ ਸਿੰਘ ਜੀ ਦਾ ਇਸ ਜਗ੍ਹਾ 'ਤੇ ਆਗਮਨ ਹੋਇਆ।





ਗੁ: ਸ੍ਰੀ ਪਹੂਵਿੰਡ ਸਾਹਿਬ

1. 2000 ਸਰੀਰ ਦੇ ਬੈਠਣ ਵਾਲਾ ਪ੍ਰਕਾਸ਼ ਅਸਥਾਨ ਦਾ ਹਾਲ, ਸੋਨੇ ਦੇ ਦਰਵਾਜੇ ਅਤੇ ਸੋਨੇ ਦੀਆਂ ਬਾਰੀਆਂ ਵਾਲਾ ਸੁਖਆਸਨ ਅਸਥਾਨ।
2. 5000 ਸਰੀਰ ਦੇ ਬੈਠਣ ਵਾਲਾ ਵੱਡਾ ਲੰਗਰ ਹਾਲ, ਲੰਗਰ ਬਣਾਉਣ ਵਾਲਾ ਵੱਡਾ ਰਸੋਈ ਘਰ ਪ੍ਰਬੰਧਕੀ ਬਲਾਕ, ਸੁੰਦਰ ਬਗੀਚੀਆਂ, ਕਾਰ ਪਾਰਕਿੰਗ ਆਦਿ ਤਿਆਰ ਹੋ ਚੁੱਕੀਆਂ ਹਨ।
3. ਵੱਡੀ ਪਾਣੀ ਦੀ ਟੈਂਕੀ, ਬਾਬਾ ਦੀਪ ਸਿੰਘ ਜੀ ਡੇ-ਬੋਰਡਿੰਗ ਸਕੂਲ, ਅਜਾਇਬ ਘਰ, ਸੰਗਤਾਂ ਲਈ ਸਰ੍ਹਾਂ, ਇਹ ਸਭ ਉਸਾਰੀ ਅਧੀਨ ਹੈ। ਆਪ ਜੀ ਦੇ ਸਹਿਯੋਗ ਦੀ ਲੋੜ ਹੈ।
4. ਕਰਨਲ ਜੀ. ਐੱਸ. ਸੰਧੂ ਜੀ ਅਤੇ ਗੁ: ਸਾਹਿਬ ਜੀ ਦੀ ਕਮੇਟੀ ਦੀ ਪੂਰੀ ਅਸੀਸ ਹੈ।

## (ਕਾਰ ਸੇਵਾ ਅਧੀਨ)



③ ਗੁ. ਗੁਰੂ ਨਾਨਕ ਦੇਵ ਜੀ ਚੌਂਕ ਜੈ ਸਿੰਘ, ਸ੍ਰੀ ਅੰਮ੍ਰਿਤਸਰ



**ਇਸ ਅਸਥਾਨ ਦੀ ਕਾਰ ਸੇਵਾ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਮਿੰਦਰ ਸਿੰਘ ਜੀ (ਬਾਬਾ ਜੀ) ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਸੰਪਰਕ ਨੰ: 98765-25847, 0183-3292255**

ਟਰੱਸਟ ਵੱਲੋਂ ਗੁ. ਸਾਹਿਬ ਜੀ ਦੀ ਹੋ ਚੁਕੀ ਸੰਪੂਰਨ ਕਾਰ ਸੇਵਾ

1. ਗੁ: ਬੀਬੀ ਕੌਲਾਂ ਜੀ (ਕੌਲਸਰ ਸਾਹਿਬ), ਸ੍ਰੀ ਅੰਮ੍ਰਿਤਸਰ
2. ਗੁ: ਸਤਿਸੰਗ ਸਭਾ ਅਸਥਾਨ ਬਾਬਾ ਦੀਪ ਸਿੰਘ ਜੀ ਬਜ਼ਾਰ ਲੁਹਾਰਾਂ, ਸ੍ਰੀ ਅੰਮ੍ਰਿਤਸਰ

# ਟਰੱਸਟ ਹੇਠ ਚੱਲ ਰਹੀਆਂ 2 ਸਰਾਵਾਂ

## ਗੁਰਧਾਮਾਂ ਦੇ ਦਰਸ਼ਨਾਂ ਲਈ ਬਾਹਰੋਂ ਆਈਆਂ ਸੰਗਤਾਂ ਲਈ





### ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ

ਪਤਾ: ਸੰਗਲ ਵਾਲੀ ਗਲੀ, ਨੇੜੇ ਗੁ. ਬਾਬਾ ਅਟੱਲ ਰਾਇ ਸਾਹਿਬ ਜੀ, ਸ੍ਰੀ ਅੰਮ੍ਰਿਤਸਰ

1. ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ ਸੰਗਤਾਂ ਦੇ ਆਰਾਮ ਲਈ 22 A.C. ਕਮਰੇ ਅਤੇ 3 ਵੱਡੇ A.C. ਹਾਲ ਹਨ।
2. ਸਰਾਂ ਚ ਬੁਕਿੰਗ ਲਈ 98765-25859, 98765-25811 ਤੇ ਸੰਪਰਕ ਕਰੋ।

### ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ

ਪਤਾ: ਮਾਹਣਾ ਸਿੰਘ ਰੋਡ , ਨੇੜੇ ਬ੍ਰਹਮ ਬੂਟਾ ਮਾਰਕੀਟ , ਸ੍ਰੀ ਅੰਮ੍ਰਿਤਸਰ

1. ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ ਵਿਚ ਸੰਗਤਾਂ ਦੇ ਆਰਾਮ ਲਈ 29 A.C. ਕਮਰੇ ਹਨ।
2. ਸਰ੍ਹਾਂ ਚ ਬੁਕਿੰਗ ਲਈ 98765-25832, 98765-25835 ਤੇ ਸੰਪਰਕ ਕਰੋ।



ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਪ੍ਰਿਤਪਾਲ ਸਿੰਘ ਜੀ ਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ ।

## ਇਹਨਾਂ ਦੋਵਾਂ ਸਰਾਵਾਂ ਵਿਚ ਹੇਠ ਲਿਖੀਆ ਸਹੂਲਤਾਂ ਦਿੱਤੀਆਂ ਗਈਆਂ ਹਨ।

1. ਹਰ ਕਮਰੇ ਵਿਚ ਡਬਲ ਬੈੱਡ, ਅਲਮਾਰੀ, ਅਟੈਚ ਬਾਥਰੂਮ (ਸਰਦੀਆਂ ਵਿਚ ਗਰਮ ਪਾਣੀ ਦੀ ਸਹੂਲਤ) ਇੰਟਰਕੋਮ, TV ਵਿਚ Live ਕੀਰਤਨ ਸ੍ਰੀ ਦਰਬਾਰ ਸਾਹਿਬ ਅਤੇ ਸਾਰਾ ਦਿਨ ਕਥਾ ਕੀਰਤਨ ਚੱਲਦਾ ਰਹਿੰਦਾ ਹੈ।
2. ਸੰਗਤਾਂ ਲਈ U.S.A. ਤੋਂ ਲੱਤਾਂ ਘੁੱਟਣ ਵਾਲੀ ਮਸ਼ੀਨ , ਜੋੜੇ ਪਾਲਸ਼ ਕਰਨ ਵਾਲੀ ਮਸ਼ੀਨ, ਲਿਫਟ ਦੀ ਸਹੂਲਤ ਹੈ।
3. ਸਰ੍ਹਾਂ ਦੇ ਅੰਦਰ ਹੀ ਨਾਰਮਲ ਰੇਟ 'ਤੇ ਕੰਟੀਨ ਦੀ ਸਹੂਲਤ।
4. ਆਪ ਜੀ ਕਿਸੇ ਜਗ੍ਹਾ ਤੋਂ ਵੀ 6 ਦਿਨ ਪਹਿਲੇ ਫੋਨ 'ਤੇ ਵੀ ਆਪਣੇ ਕਮਰੇ ਦੀ ਬੁਕਿੰਗ ਕਰਵਾ ਸਕਦੇ ਹੋ।
5. ਸਭ ਤੋਂ ਵੱਡੀ ਗੱਲ ਸਹੂਲਤਾਂ ਸਭ ਪਰ ਕੋਈ ਬਿਜ਼ਨੈਸ ਨਹੀਂ। ਇੱਕੋ ਰੀਝ ਹੈ ਕਿ ਤੁਸੀਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਆ ਕੇ ਨਾਮ ਦਾ ਰਸ ਲਓ ਤੇ ਤੁਹਾਡੀ ਸੇਵਾ ਹੋ ਸਕੇ ।

ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਅਮਰਜੀਤ ਸਿੰਘ ਜੀ ਸਿਲਕੀ ਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ। ਆਪ ਸੰਗਤਾਂ ਦੇ ਸਹਿਯੋਗ ਦੀ ਲੋੜ ਹੈ।

# ਅਹਿਮਦਾਬਾਦ ਵਿਖੇ ਬੀਬੀ ਕੌਲਾਂ ਜੀ ਭਲਾਈ ਕੇਂਦਰ




87/706, ਪੁਸ਼ਪਕ ਅਪਾਰਟਮੈਂਟ, ਨਰਨਪੁਰਾ, ਅਹਿਮਦਾਬਾਦ (ਗੁਜਰਾਤ)
ਸੰਪਰਕ ਨੰ: 098240-21654

1. ਇੱਥੇ 96 ਬੀਬੀਆਂ ਨੂੰ ਹਰ ਮਹੀਨੇ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।
2. ਰਾਸ਼ਨ ਉਨ੍ਹਾਂ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਰਾਸ਼ਨ ਤੋਂ ਇਲਾਵਾ ਸਮੇਂ-ਸਮੇਂ 'ਤੇ ਬਸਤਰ ਤੇ ਹੋਰ ਘਰੇਲੂ ਸਾਮਾਨ ਦਿੱਤਾ ਜਾਂਦਾ ਹੈ।
4. ਇੱਥੇ ਗੁਜਰਾਤੀ ਵਿਧਵਾ ਬੀਬੀਆਂ ਸਾੜ੍ਹੀ ਬੰਨ੍ਹ ਕੇ ਰਾਸ਼ਨ ਲੈਣ ਆਉਂਦੀਆਂ ਹਨ, ਤੇ ਉਨ੍ਹਾਂ ਦੇ ਮੁੱਖ ਵਿੱਚੋਂ ਨਿਕਲਦਾ ਹੈ ......

"ਹਮਾਰੇ ਪਤੀ ਚਲੇ ਗਏ , ਹਮਾਰੇ ਕਿਸੇ ਗੁਜਰਾਤੀ ਨੇ ਤੋ ਪੂਛਾ ਨਹੀਂ, ਯੇ ਸਿੱਖ ਕੌਨ ਹੈਂ ਜੋ ਹਮਾਰੇ ਪਤੀ ਕੀ ਮ੍ਰਿਤਯੂ ਕੇ ਬਾਅਦ ਹਮਾਰੀ ਸਾਰ ਲੈ ਰਹੇ ਹੈ ? (ਧੰਨ ਸਿੱਖੀ)"

**ਇਸ ਭਲਾਈ ਕੇਂਦਰ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਕਨਵਰਬੀਰ ਸਿੰਘ ਜੀ, ਭਾਈ ਸੁਖਬੀਰ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

## ਹੋਰ ਸ਼ਹਿਰਾਂ ਵਿਚ ਚੱਲ ਰਹੇ ਵਿਧਵਾ ਬੀਬੀਆਂ ਦੇ ਪ੍ਰੇਰਨਾਂ ਕੇਂਦਰ

4. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਮੇਰਠ (ਯੂ.ਪੀ)
5. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਫਰੀਦਾਬਾਦ (ਹਰਿਆਣਾ)
6. ਮਾਤਾ ਸਾਹਿਬ ਕੌਰ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਚੰਡੀਗੜ੍ਹ
7. ਮਾਤਾ ਨਾਨਕੀ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਸੈਦਾਂ ਗੇਟ, ਜਲੰਧਰ
8. ਮਾਤਾ ਸਾਹਿਬ ਕੌਰ ਜੀ ਅਸੀਸ ਭਲਾਈ ਕੇਂਦਰ — ਈਸਟ ਆਫ ਕੈਲਾਸ਼, ਦਿੱਲੀ
9. ਮਾਤਾ ਸਦਾ ਕੌਰ ਜੀ ਅਸੀਸ ਭਲਾਈ ਕੇਂਦਰ ਟਰੱਸਟ — ਗੁ: ਗੋਬਿੰਦ ਦਰਬਾਰ, ਮਦਨਪੁਰੀ ਗਲੀ ਨੰ: 11 ਗੁੜਗਾਂਓ, (ਹਰਿਆਣਾ)
10. ਮਾਈ ਭਾਗੋ ਜੀ ਵਿਧਵਾ ਬਹਨ ਭਲਾਈ ਕੇਂਦਰ (ਬੇਵਾ ਔਰਤਾਂ) — ਤਿਲਕ ਨਗਰ, ਦਿੱਲੀ
11. ਬਾਬਾ ਦੀਪ ਸਿੰਘ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਨੇੜੇ ਨੇਪਾਲ ਬਾਰਡਰ, ਨਤੱਨਵਾ
12. ਗੁਰੂ ਨਾਨਕ ਭਲਾਈ ਕੇਂਦਰ, (ਬੇਵਾ ਔਰਤਾਂ) ਗੁ: ਇਮਲੀ ਸਾਹਿਬ — ਇੰਦੌਰ (ਐਮ.ਪੀ)
13. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ( ਕਾਨਪੁਰ ਯੂ.ਪੀ)
    ਕੋਸ਼ਲਪੁਰੀ ਗੁਮਟੀ ਨੰ:5, (ਦਸ਼ਮੇਸ਼ ਸੇਵਕ ਸਭਾ)
14. ਮਾਤਾ ਮਨਮੋਹਨ ਕੌਰ ਜੀ ਭਲਾਈ ਕੇਂਦਰ (ਬੇਵਾ ਔਰਤਾਂ) — ਤੁਗਲਕਾਬਾਦ, ਦਿੱਲੀ
15. ਮਾਈ ਭਾਗੋ ਜੀ ਵਿਧਵਾ ਬਹਨ ਭਲਾਈ ਕੇਂਦਰ (ਬੇਵਾ ਔਰਤਾਂ) — ਰਜਿੰਦਰ ਨਗਰ, ਦਿੱਲੀ
16. ਬੀਬੀ ਕੌਲਾਂ ਜੀ ਵੈੱਲਫੇਅਰ ਸੁਸਾਇਟੀ ਭਲਾਈ ਕੇਂਦਰ, (ਰਾਜਾ ਜੀ ਪੂਰਮ), ਲਖਨਊ, (ਯੂ.ਪੀ)
17. ਬੀਬੀ ਕੌਲਾਂ ਜੀ ਵੈੱਲਫੇਅਰ ਸੈਂਟਰ, ਮੈਰੀਲੈਂਡ, ਅਮਰੀਕਾ (USA)
18. ਬੀਬੀ ਕੌਲਾਂ ਜੀ ਨਿਸ਼ਕਾਮ ਵੈੱਲਫੇਅਰ ਸੈਂਟਰ, ਕੈਲੀਫੋਰਨੀਆਂ, ਅਮਰੀਕਾ (USA)

# ਟਰੱਸਟ ਹੇਠ ਚੱਲ ਰਹੇ 3 ਹਸਪਤਾਲਾਂ ਦਾ ਵੇਰਵਾ



ਬੀਬੀ ਕੌਲਾਂ ਜੀ ਬੰਦੀ ਛੋੜ ਚੈਰੀਟੇਬਲ ਹਸਪਤਾਲ
ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ

1. ਇੱਥੇ X-ray, Ultrasound, Heart, Ortho, Skin, Eyes, Physio, Pseychiatry, Dental E.N.T, T.B, ਅਤੇ ਸਾਰੇ ਸਰੀਰਕ ਟੈਸਟ ਹੁੰਦੇ ਹਨ। ਸਭ ਤੋਂ ਵੱਡੀ ਗੱਲ ਇਹ ਸਾਰੇ ਟੈਸਟ No Profit, No Loss 'ਤੇ ਕੀਤੇ ਜਾਂਦੇ ਹਨ।
2. ਇੱਥੇ ਗੁਰੂ ਦੀ ਮਿਹਰ ਨਾਲ ਰੋਜ਼ਾਨਾ 1200 ਮਰੀਜ਼ ਲਾਭ ਲੈ ਰਹੇ ਹਨ।
3. ਇੱਕੋ ਛੱਤ ਹੇਠਾਂ ਤਕਰੀਬਨ ਸਾਰੇ ਇਲਾਜ ਕੇਵਲ 10/- ਦੀ ਪਰਚੀ ਨਾਲ। ਦੋ ਦਿਨ ਦੀ ਦਵਾਈ ਅਤੇ ਚੈਕ-ਅਪ ਬਿੱਲਕੁਲ ਫ੍ਰੀ।
4. ਚਾਹ ਮਰੀਜ਼ ਕੋਲ ਫ੍ਰੀ ਪਹੁੰਚਦੀ ਹੈ, ਪਾਣੀ ਮਰੀਜ਼ ਕੋਲ ਪਹੁੰਚਦਾ ਹੈ, ਲੱਤਾਂ ਘੁੱਟਣ ਦੀ ਮਸ਼ੀਨ ਦੀ ਸੁਵਿਧਾ ਫ੍ਰੀ ਹੈ, ਜੋੜੇ ਪਾਲਿਸ਼ ਦੀ ਸੁਵਿਧਾ ਫ੍ਰੀ ਹੈ ਤੇ ਟੀ.ਵੀ. 'ਤੇ ਧਾਰਮਿਕ ਪ੍ਰੋਗਰਾਮ ਚੱਲਦਾ ਰਹਿੰਦਾ ਹੈ।

**ਇਸ ਹਸਪਤਾਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਵਿੰਦਰ ਪਾਲ ਸਿੰਘ ਜੀ (ਲਿਟਲ ਜੀ) ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਸੰਪਰਕ ਨੰ: 97795-99990 ,98765-25865,98725-95910,0183-2485920**

## ਬਾਬਾ ਦੀਪ ਸਿੰਘ ਜੀ ਬਾਬਾ ਕੁੰਦਨ ਸਿੰਘ ਜੀ ਚੈਰੀਟੇਬਲ ਹਸਪਤਾਲ

**ਪਤਾ: ਬਾਬਾ ਦੀਪ ਸਿੰਘ ਕਾਲੋਨੀ, ਅੰਦਰੂਨ ਚਾਟੀਵਿੰਡ ਗੇਟ , ਸ੍ਰੀ ਅੰਮ੍ਰਿਤਸਰ**



1. ਇਥੇ 10/ਰੁ: ਦੀ ਪਰਚੀ 'ਤੇ (ਚੈਕ-ਅਪ) ਕੀਤਾ ਜਾਂਦਾ ਹੈ ਤੇ ਦੋ ਦਿਨ ਦੀ ਦਵਾਈ ਫ੍ਰੀ ਮਿਲਦੀ ਹੈ।
2. M.D. ਡਾਕਟਰਾਂ ਤੋਂ ਮਰੀਜ਼ ਲਾਭ ਲੈਂਦੇ ਹਨ।
3. ਹਸਪਤਾਲ ਵਿਚ ਹੀ ਲੈਬ (LAB) ਸਾਰੇ ਟੈਸਟਾਂ ਲਈ ਉਪਲਬਧ ਹੈ।
4. ਇਹ ਸ਼ਾਮ 5 ਵਜੇ ਤੋਂ 8 ਵਜੇ ਤਕ ਖੁੱਲ੍ਹਦਾ ਹੈ। ਤਕਰੀਬਨ 200 ਮਰੀਜ਼ ਰੋਜ਼ਾਨਾ ਲਾਭ ਲੈ ਰਹੇ ਹਨ।
5. ਇਹ ਹਸਪਤਾਲ ਮੌਜੂਦਾ ਮਹਾਂਪੁਰਸ਼ ਬਾਬਾ ਹਰਭਜਨ ਸਿੰਘ ਜੀ ਨਾਨਕਸਰ ਵਾਲਿਆਂ ਦੀ ਅਸੀਸਾਂ ਨਾਲ ਖੋਲ੍ਹਿਆ ਗਿਆ ਹੈ ਤੇ ਮਾਤਾ ਗਿਆਨ ਕੌਰ ਜੀ ਦੀ ਅਸੀਸ ਨਾਲ ਚੱਲ ਰਿਹਾ ਹੈ।

**ਸੰਪਰਕ ਨੰ: 0183-2546277,98725-95910**

# ਟਰੱਸਟ ਹੇਠ ਚੱਲ ਰਹੇ ਤਿੰਨ ਸਕੂਲ

1. ਇਸ ਸਕੂਲ ਵਿਚ ਪੜ੍ਹਾਈ C.B.S.E. ਪੈਟਰਨ, (ਡੇ-ਬੋਰਡਿੰਗ) ਹੈ।
2. ਪੰਜਾਬ ਵਿਚ ਪਹਿਲੀ ਵਾਰੀ ਸਾਰਾ ਸਕੂਲ A.C. ਹੈ।
3. ਗੁਰਮਤਿ ਤੇ ਅੰਗਰੇਜ਼ੀ ਦੋਵਾਂ ਦਾ ਖਜ਼ਾਨਾ ਬੱਚੇ ਨੂੰ ਮਿਲੇ, ਇਹ ਰੀਝ ਹੈ।
4. ਰੋਟੀ ਖਾਣ ਤੋਂ ਪਹਿਲਾਂ ਅਰਦਾਸ, ਬਾਅਦ ਵਿਚ ਅਰਦਾਸ, ਸਕੂਲ ਛੁੱਟੀ ਵੇਲੇ ਅਰਦਾਸ ਕਿਵੇਂ ਕਰਨੀ ਹੈ, ਕਿਵੇਂ ਬੋਲਣਾ ਹੈ, ਸਾਰੀ ਗੁਰਮਤਿ ਦੀ ਸਿਖਲਾਈ।
5. ਗਤਕਾ, ਕੀਰਤਨ, ਤਬਲਾ, ਪੁਰਾਣੇ ਤੰਤੀ ਸਾਜ਼, ਕੰਪਿਊਟਰ, ਖੇਡਾਂ ਦੇ ਵਿਸ਼ੇਸ਼ ਪ੍ਰਬੰਧ।
6. ਪੰਜਵੀਂ ਦਾ ਬੱਚਾ ਅਮਰੀਕਾ ਦੀ ਅੰਬੈਸੀ (Embassy) ਵਿਚ ਅੰਗਰੇਜ਼ੀ ਵਿਚ ਗੱਲ ਕਰ ਸਕੇ, ਇਹ ਸਾਡੀ ਰੀਝ ਹੈ।
7. ਬੱਚਾ ਬਾਣੀ ਕੰਠ ਕਰੇ, ਰੋਜ਼ ਗੁਰਦੁਆਰੇ ਜਾਵੇ, 15 ਮਿੰਟ ਸੇਵਾ ਕਰੇ, ਇਸ ਦੇ ਵੱਖਰੇ ਨੰਬਰ ਹਨ।
8. ਇਸ ਸਕੂਲ 'ਤੇ ਤੁਹਾਡੇ ਦਿੱਤੇ ਦਸਵੰਧ ਵਿਚੋਂ ਤਕਰੀਬਨ 10 ਕਰੋੜ ਰੁਪਏ ਦੀ ਲਾਗਤ ਆਈ ਹੈ।
9. ਇਹ ਸਭ ਕੁਝ ਹੁੰਦੇ ਹੋਏ ਫੀਸ ਕੇਵਲ 400/-ਰੁ:ਅਤੇ 460/-ਰੁ: ਹੈ। ਕੋਈ ਵਪਾਰ ਨਹੀਂ, ਰੀਝ ਹੈ ਕਿ ਆਮ ਬੰਦਾ ਵੀ ਆਪਣੇ ਬੱਚੇ ਨੂੰ ਦੋਵੇ ਵਿੱਦਿਆ ਦੇ ਸਕੇ। ਐਸੇ ਹੋਰ ਸਕੂਲ ਖੁੱਲ੍ਹਣ ਇਸ ਲਈ ਆਪ ਜੀ ਦੇ ਸਹਿਯੋਗ ਦੀ ਲੋੜ ਹੈ।


ਬੀਬੀ ਕੌਲਾਂ ਜੀ ਪਬਲਿਕ ਸਕੂਲ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ


ਬੀਬੀ ਕੌਲਾਂ ਜੀ ਪਬਲਿਕ ਸਕੂਲ, ਨੇੜੇ ਗੁ: ਟਾਹਲਾ ਸਾਹਿਬ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ


ਸਕੂਲ ਦੀ ਤੀਸਰੀ ਬ੍ਰਾਂਚ
ਦਾਤਾ ਬੰਦੀ ਛੋੜ ਪਬਲਿਕ ਸਕੂਲ, ਨੇੜੇ ਪਿੰਡ ਭਿੱਟੇਵੱਡ, ਰਾਮ ਤੀਰਥ ਰੋਡ, ਜਿਲਾ ਅੰਮ੍ਰਿਤਸਰ

**ਇਸ ਸਕੂਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਅਮਨਦੀਪ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਸੰਪਰਕ ਨੰ: 98765-25824,98150-89513, 98765-25887**



## ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਦੇ ਸਮੂਹ ਕੀਰਤਨੀ ਜੱਥਿਆਂ ਦੇ ਸੰਪਰਕ ਨੰਬਰ

| | | |
|---|---|---|
| 1. | ਮੁਖ ਕੀਰਤਨੀਏ ਭਾਈ ਗੁਰਇਕਬਾਲ ਸਿੰਘ ਜੀ | |
| 2. | ਭਾਈ ਗੁਰਪਾਲ ਸਿੰਘ ਜੀ (ਉਸਤਾਦ ਜੀ) | 098765-25825 |
| 3. | ਭਾਈ ਹਰਵਿੰਦਰਪਾਲ ਸਿੰਘ ਜੀ (ਲਿਟਲ) | 097795-99990 |
| 4. | ਭਾਈ ਅਮਨਦੀਪ ਸਿੰਘ ਜੀ | 098765-25824, 098150-89513 |
| 5. | ਭਾਈ ਹਰਦੇਵ ਸਿੰਘ ਜੀ (ਦੀਵਾਨਾਂ ਜੀ) | 098765-25822, 0183-2493213 |
| 6. | ਭਾਈ ਜਸਵਿੰਦਰ ਸਿੰਘ ਜੀ (ਸਿਵਲ-ਲਾਈਨ) | 098765-25809 |
| 7. | ਭਾਈ ਗੁਰਦੀਪ ਸਿੰਘ ਜੀ (ਬਸੰਤ ਐਵੀਨਿਊ) | 099152-82913 |
| 8. | ਭਾਈ ਅੰਤਰਪ੍ਰੀਤ ਸਿੰਘ ਜੀ | 097791-12513, 098553-46036 |
| 9. | ਭਾਈ ਜਤਿੰਦਰ ਸਿੰਘ ਜੀ (ਬਿੱਟੂ ਜੀ) | 098150-29312 |
| 10 | ਭਾਈ ਤੇਜਪਾਲ ਸਿੰਘ ਜੀ | 095010-13678 |
| 11. | ਭਾਈ ਸੁਰਿੰਦਰ ਸਿੰਘ ਜੀ (ਮਨੀ ਜੀ) | 094641-18919 |
| 12. | ਭਾਈ ਅਰਵਿੰਦਰ ਸਿੰਘ ਜੀ (ਲੌਂਗ ਮਾਸਟਰ) | 98765-25840 |
| 13. | ਭਾਈ ਗੁਰਪ੍ਰੀਤ ਸਿੰਘ ਜੀ | 98765-25821 |
| 14. | ਭਾਈ ਧਰਮਵੀਰ ਸਿੰਘ ਜੀ | 092168-70871, 097809-14539 |
| 15. | ਭਾਈ ਹਰਮਿੰਦਰ ਸਿੰਘ ਜੀ (ਕਥਾ ਵਾਚਕ) | 098765-25847 |
| 16. | ਬੀਬੀ ਪਰਮਜੀਤ ਕੌਰ ਜੀ (ਪੰਮਾਂ ਭੈਣ ਜੀ) | 098765-25833 |
| 17. | ਬੀਬੀ ਹਰਵੀਨ ਕੌਰ ਜੀ (ਬਿਨ੍ਹੂੰ ਭੈਣ ਜੀ) | 099150-33901 |
| 18. | ਭਾਈ ਹਰਭਜਨ ਸਿੰਘ ਜੀ (ਲੁਧਿਆਣਾ) | 098157-93713, 098720-07184 |
| 19. | ਭਾਈ ਤਜਿੰਦਰ ਸਿੰਘ ਜੀ ਜੋਸ਼ (ਲੁਧਿਆਣਾ) | 098760-58304 |
| 20. | ਭਾਈ ਕੰਵਲਜੀਤ ਸਿੰਘ ਜੀ (ਦਿੱਲੀ) | 098106-22413, 011-26220372 |
| 21. | ਭਾਈ ਬਲਵਿੰਦਰ ਸਿੰਘ ਜੀ (ਕਥਾ ਵਾਚਕ) (ਦੇਹਰਾਦੂਨ) | 092196-01313, 099277-22464 |
| 22. | ਭਾਈ ਗਗਨਜੋਤ ਸਿੰਘ ਜੀ (ਜਲੰਧਰ) | 098154-13138 |
| 23. | ਭਾਈ ਨਰਿੰਦਰ ਸਿੰਘ ਜੀ | 099156-08409 |
| 24. | ਭਾਈ ਸਰਬਜੀਤ ਸਿੰਘ ਜੀ (ਕ੍ਰਿਸ਼ਨਾ ਨਗਰ) | 098149-09931 |
| 25. | ਭਾਈ ਜਸਪ੍ਰੀਤ ਸਿੰਘ ਜੀ (ਸ਼ਾਹਜਹਾਨਪੁਰ) | 098882-44200 |
| 26. | ਭਾਈ ਅਮਰਜੀਤ ਸਿੰਘ ਜੀ | 095695-13932 |
| 27. | ਭਾਈ ਭੁਪਿੰਦਰ ਸਿੰਘ ਜੀ | 097803-36251 |

**ਜ਼ਰੂਰੀ ਬੇਨਤੀ** ਸਭਾ ਦੇ ਸਮੂਹ ਪ੍ਰੇਮੀਆਂ ਅਤੇ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਉੱਪਰ ਲਿਖੇ ਸਾਰੇ ਜੱਥੇ ਬੀਬੀ ਕੌਲਾਂ ਜੀ ਭਲਾਈ ਕੇਂਦਰ ਦੀ ਪਿਆਰ ਭਰੀ ਕਮਾਂਡ ਹੇਠ ਨਿਸ਼ਕਾਮ ਸੇਵਾ ਨਿਭਾ ਰਹੇ ਹਨ। ਬੇਨਤੀ ਹੈ ਕਿ ਦਾਸ ਸਮੇਤ ਇਹਨਾਂ ਸਾਰੇ ਜੱਥਿਆਂ ਨੂੰ ਕੋਈ ਵੀ ਘਰੇਲੂ ਵਸਤੂ ਜਿਵੇ ਕਿ ਦਸਤਾਰ, ਸੂਟ, ਕੁੜਤਾ-ਪਜਾਮਾ, ਜਰਸੀਆਂ, ਘੜੀ, ਮੋਬਾਈਲ, ਬੱਚਿਆਂ ਦੇ ਕੱਪੜੇ ਆਦਿਕ ਕੋਈ ਵੀ ਘਰੇਲੂ ਵਸਤੂ ਨਾ ਦਿੱਤੀ ਜਾਵੇ ਜੀ। ਅਗਰ ਆਪ ਜੀ ਦਾ ਮਨ ਸੇਵਾ ਕਰਨ ਲਈ ਕਹੇ ਤਾਂ ਕਛਿਹਰਿਆਂ ਦਾ ਕੱਪੜਾ, ਸੀਤੇ ਕਛਿਹਰੇ, ਕ੍ਰਿਪਾਨਾਂ, ਗਾਤਰੇ, ਗੁਟਕੇ, ਕੇਸਕੀਆਂ ਲਈ ਕੱਪੜਾ, ਮਾਲਾ ਜਾਂ ਚੱਲ ਰਹੇ ਵਿਧਵਾ ਬੀਬੀਆਂ ਦੇ ਕੇਂਦਰ ਲਈ ਮਾਇਕ ਜਾਂ ਰਾਸ਼ਨ ਦਾ ਸਹਿਯੋਗ ਦਿੱਤਾ ਜਾਵੇ ਜੀ। ਸਾਡੀ ਭਾਵਨਾ ਹੈ ਕਿ ਤੁਹਾਡੀ ਦਿੱਤੀ ਵਸਤੂ ਸੰਗਤ ਦੇ ਕੰਮ ਆਵੇ, ਜਿਸ ਨਾਲ ਸਭ ਦਾ ਭਲਾ ਹੋਵੇ। ਇਸ ਲਿਖਤ ਨੂੰ ਪੜ੍ਹਨ ਦੇ ਬਾਵਜੂਦ ਵੀ ਅਗਰ ਕੋਈ ਪ੍ਰੇਮੀ ਘਰੇਲੂ ਵਸਤੂ ਦਾਸਾਂ ਨੂੰ ਜਾਂ ਜੱਥਿਆਂ ਨੂੰ ਦੇਵੇਗਾ ਤਾਂ ਉਸ ਉੱਪਰ ਗੁਰੂ ਦੀ ਚਲਾਈ ਹੋਈ ਸਭਾ ਵੱਲੋਂ ਖੁਸ਼ੀ ਨਹੀਂ ਹੋਵੇਗੀ।

**ਆਸ ਹੈ ਬੇਨਤੀ ਪ੍ਰਵਾਨ ਕਰਦੇ ਹੋਏ ਅਸੀਸਾਂ ਬਖਸ਼ੋਗੇ ਜੀ। ਧੰਨਵਾਦ।**

ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ), ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ
(ਫੋਨ) : 0183-3292255 (ਫੈਕਸ) : 0183-2483920

## ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਵੱਲੋਂ 5 ਨਿਵੇਕਲੀਆਂ ਲਹਿਰਾਂ

- 300 ਸਾਲ ਗੁਰਬਾਣੀ ਕੰਠ ਦੇ ਨਾਲ" ਦੇ ਹੁਣ ਤੱਕ 3 ਭਾਗ ਹੋ ਚੁੱਕੇ ਹਨ ਇਸ ਲਹਿਰ ਵਿਚ ਕ੍ਰਮਵਾਰ 3,23,207/4,12,820/11,32000 ਬੱਚਿਆਂ ਨੇ ਭਾਗ ਲਿਆ
- ਦੂਸਰੀ ਲਹਿਰ '300 ਸਾਲ ਲਿਖਣ ਭਗਤੀ ਦੇ ਨਾਲ" ਇਸ ਲਹਿਰ ਵਿਚ 2,81000 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।
- ਤੀਸਰੀ ਲਹਿਰ '300 ਸਾਲ ਸਿੱਖੀ ਸਰੂਪ ਦੇ ਨਾਲ" ਇਸ ਲਹਿਰ ਵਿਚ 3,24,804 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।
- ਚੌਥੀ ਲਹਿਰ '300 ਸਾਲ ਸਿੱਖ ਇਤਿਹਾਸ ਦੇ ਨਾਲ" " ਇਸ ਲਹਿਰ ਵਿਚ 19,32,536 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।
- ਪੰਜਵੀਂ ਲਹਿਰ '350 ਸਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ ਇਹ ਲਹਿਰ 2017 ਵਿੱਚ ਆ ਰਹੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਦਿਨ ਨੂੰ ਸਮਰਪਿਤ ਹੈ।



# ਭਲਾ ਹੀ ਭਲਾ ਕੋਈ ਵਪਾਰ ਨਹੀਂ

ਇਹ ਜੋ ਵੀ ਸਭ ਕੁਝ ਚੱਲ ਰਿਹਾ ਹੈ, ਸਾਰੀ ਅਸੀਸ ਨਦਰਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬਾਬਾ ਕੁੰਦਨ ਸਿੰਘ ਜੀ (ਨਾਨਕਸਰ ਕਲੇਰਾਂ) ਤੇ ਮੌਜੂਦਾ ਮਹਾਪੁਰਸ਼ ਬਾਬਾ ਹਰਭਜਨ ਸਿੰਘ ਜੀ ਨਾਨਕਸਰ ਵਾਲਿਆਂ ਦੀ ਹੈ।

ਇਹ ਉੱਪਰ ਲਿਖੀਆਂ ਸੰਸਥਾਵਾਂ ਤੁਸੀਂ ਆਪ ਆ ਕੇ ਵੇਖੋ , ਆਪ ਦਰਸ਼ਨ ਦਿਉ, ਸਾਨੂੰ ਹੋਰ ਸੁਮੱਤ ਬਖਸ਼ੋ, ਤਕਰੀਬਨ ਹਰ ਸਿੱਖ ਦਸਵੰਧ ਕੱਢਦਾ ਹੈ, ਉਹ ਦਸਵੰਧ ਲੱਗ ਕਿੱਥੇ ਰਿਹਾ ਹੈ, ਇਹ ਵੇਖਣਾ ਤੁਹਾਡੀ ਡਿਊਟੀ ਹੈ, ਦਸਵੰਧ ਸਹੀ ਜਗ੍ਹਾ ਲਗਾਉਣਾ ,ਸਹੀ ਸੰਸਥਾ 'ਚ ਦੇਣਾ, ਇਹ ਸਾਡਾ ਫਰਜ਼ ਹੈ। ਧਿਆਨ ਰੱਖਣਾ ਐਸੇ ਭਲਾਈ ਕੇਂਦਰ, ਐਸੇ ਹਸਪਤਾਲ, ਐਸੀਆਂ ਸਰਾਵਾਂ, ਐਸੇ ਸਕੂਲ ਹੋਰ ਖੁੱਲ੍ਹਣ, ਸੰਗਤ ਜੀ ਆਪ ਜੀ ਦੀ ਅਸੀਸ ਅਤੇ ਸਹਿਯੋਗ ਦੀ ਲੋੜ ਹੈ।

ਤੁਹਾਡੀ ਵਿਸ਼ਵਾਸ ਪਾਤਰ ਸੰਸਥਾ

ਇਹਨਾਂ ਚੱਲ ਰਹੇ ਕਾਰਜਾਂ ਲਈ ਅਗਰ ਆਪ ਜੀ ਆਪਣੇ ਦਸਵੰਧ ਵਿਚੋਂ ਸੇਵਾ ਹਿਤ (ਚੈੱਕ ਜਾਂ ਡਰਾਫਟ) ਭੇਜਣਾ ਚਾਹੋ ਤਾਂ ਹੇਠ ਲਿਖੇ ਨਾਮ ਅਤੇ ਪਤੇ ਤੇ ਭੇਜਣਾ ਜੀ:-



ਨਾਮ:- ਬੀਬੀ ਕੌਲਾਂ ਜੀ ਭਲਾਈ ਕੇਂਦਰ (ਟਰੱਸਟ)

ਪਤਾ:- ਬੀਬੀ ਕੌਲਾਂ ਜੀ ਭਲਾਈ ਕੇਂਦਰ (ਟਰੱਸਟ) ਤਰਨ ਤਾਰਨ ਰੋਡ ਸ੍ਰੀ ਅੰਮ੍ਰਿਤਸਰ ਸਾਹਿਬ।

ਆਪ ਜੀ ਆਪਣਾ ਪੂਰਾ ਪਤਾ ਅਤੇ ਮੋਬਾਇਲ ਨੰਬਰ ਸਾਫ-ਸਾਫ ਅੱਖਰਾਂ ਵਿਚ ਲਿਖ ਕੇ ਨਾਲ ਜਰੂਰੀ ਭੇਜਣਾ ਜੀ ਤਾਂ ਕਿ ਰਸੀਦ ਅਤੇ ਸਤਿਕਾਰ ਆਪ ਜੀ ਦੇ ਦਿੱਤੇ ਪਤੇ 'ਤੇ ਪੋਸਟ ਕੀਤਾ ਜਾ ਸਕੇ। ਟਰੱਸਟ ਨੂੰ ਦਿੱਤੀ ਹੋਈ ਸੇਵਾ ਵਿੱਚ ਇੰਨਕਮ ਟੈਕਸ ਦੇ ਕਾਨੂੰਨ 80-G ਅਨੁਸਾਰ ਛੋਟ ਹੈ ਜੀ।

ਜੇਕਰ ਆਪ ਜੀ ਨੇ ਦਸਵੰਧ ਦੀ ਸੇਵਾ ਸਿੱਧੀ ਬੈਂਕ ਵਿਚ ਟਰਾਂਸਫਰ ਕਰਕੇ ਭੇਜਣੀ ਹੋਵੇ ਤਾਂ ਸਾਡੇ ਦੋਵੇਂ ਬੈਂਕਾ ਦੇ ਆਨ ਲਾਈਨ ਅਕਾਉਂਟ ਨੰਬਰ (ONLINE Account No.) ਹੇਠ ਲਿਖੇ ਅਨੁਸਾਰ ਹਨ ਜੀ:-

ਨਾਮ: ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ)
ਖਾਤਾ ਨੰਬਰ : 3398000100114013
ਬੈਂਕ: ਪੰਜਾਬ ਨੈਸ਼ਨਲ ਬੈਂਕ
ਬ੍ਰਾਂਚ: ਕੋਟ ਮਿਤ ਸਿੰਘ , ਤਰਨ ਤਾਰਨ ਰੋਡ ਅੰਮ੍ਰਿਤਸਰ
IFSC CODE : PUNB0339800

ਨਾਮ: ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ)
ਖਾਤਾ ਨੰਬਰ : 02631770000020
ਬੈਂਕ: ਐਚ ਡੀ ਐਫ ਸੀ ਬੈਂਕ
ਬ੍ਰਾਂਚ: ਆਰ ਐਸ ਟਾਵਰ, ਅੰਮ੍ਰਿਤਸਰ
IFSC CODE : HDFC 0000263

ਜਰੂਰੀ ਬੇਨਤੀ :- ਆਨ ਲਾਈਨ ਬੈਂਕ ਖਾਤੇ ਵਿਚ ਸੇਵਾ ਪਾ ਕੇ ਮੋਬਾਇਲ ਨੰਬਰ 9876525820 ਜਾਂ 9876525828 ਤੇ ਜਰੂਰ ਸੂਚਿਤ ਕਰੋ ਜੀ ਤਾਂ ਕਿ ਆਪ ਜੀ ਨੂੰ ਰਸੀਦ ਅਤੇ ਸਤਿਕਾਰ ਪੋਸਟ ਕੀਤਾ ਜਾ ਸਕੇ।

ਧੰਨਵਾਦ ਸਹਿਤ।

ਦਾਸਨ ਦਾਸ ਭਾਈ ਗੁਰਇਕਬਾਲ ਸਿੰਘ ਅਤੇ
ਸਹਿਯੋਗੀ

**0183-3292255, FAX 0183-2483920,**
**(M) 98765-25826, 98765-25828,98765-25820**
**www.bkbktrustamritsar.org, bktrustasr@yahoo.com,**
**www.bibikaulanjibhalaikendertrust.com**

*ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥* (ਅੰਗ ੩੨੮)

ਇਹ ਨਾਮ ਜ਼ਪਣ ਵਾਲਿਆਂ ਦੀ ਵਡਿਆਈ ਹੈ। ਸੋ, ਸਾਡੇ ਸਤਿਗੁਰੂ ਜੀ ਨੇ ਆਪ ਨਾਮ ਜਪਣ ਵਾਲੇ ਭਗਤਾਂ ਦੀ ਵਡਿਆਈ ਕੀਤੀ ਹੈ ਤੇ ਸਾਡਾ ਵੀ ਭਗਤਾਂ ਪਿਆਰਿਆਂ, ਨਾਮ ਜਪਣ ਵਾਲਿਆਂ ਦਾ ਸਤਿਕਾਰ ਕਰਨਾ ਬਣਦਾ ਹੈ। ਬਾਣੀ ਦਾ ਵੀ ਫ਼ੁਰਮਾਨ ਹੈ :

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*

(ਅੰਗ ੧੨੫੨)

*173 ਸਵਾਲ :-* ਸਤਿਕਾਰਯੋਗ ਵੀਰ ਜੀ, ਔਗੁਣਾਂ ਦਾ ਦੱਬੇ ਜਾਣਾ ਤੇ ਜ਼ਿੰਦਗੀ ਵਿਚੋਂ ਨਿਕਲ ਜਾਣਾ, ਇਨ੍ਹਾਂ ਦੋਨਾਂ ਗੱਲਾਂ ਵਿੱਚ ਕੀ ਫ਼ਰਕ ਹੈ ?

*ਜਵਾਬ :-* ਅਸੀਂ ਕਈ ਵਾਰੀ ਕਿਸੇ ਦੇ ਪ੍ਰਭਾਵ ਹੇਠ ਆ ਕੇ ਜਾਂ ਕਿਸੇ ਦੇ ਕਹਿਣ 'ਤੇ ਜਾਂ ਕਿਸੇ ਦੇ ਭੈਅ ਵਿਚ ਜਾਂ ਕਿਸੇ ਲਾਲਚ ਵਿਚ ਜਾਂ ਫਿਰ ਸੋਭਾ ਦੀ ਖ਼ਾਤਰ ਕਿਸੇ ਔਗੁਣ ਨੂੰ ਛੱਡ ਦਿੰਦੇ ਹਾਂ, ਪਰ ਅਸਲੀਅਤ ਵਿੱਚ ਸਾਡੀ ਜ਼ਿੰਦਗੀ ਵਿਚੋਂ ਉਸ ਔਗੁਣ ਦਾ ਤਿਆਗ ਨਹੀਂ ਹੋਇਆ ਹੁੰਦਾ। ਉਹ ਸਾਡੇ ਅੰਦਰ ਦੱਬਿਆ ਪਿਆ ਹੁੰਦਾ ਹੈ। ਕਿਸੇ ਵੀ ਸਮੇਂ ਮੌਕਾ ਮਿਲਣ 'ਤੇ ਉਠ ਖਲੋਂਦਾ ਹੈ।

ਮਹਾਂਪੁਰਸ਼ ਇਕ ਗਾਥਾ ਸੁਣਾਉਂਦੇ ਹੁੰਦੇ ਸਨ। ਕੋਈ ਪੰਡਿਤ ਸੀ, ਉਸ ਨੇ ਇਕ ਬਿੱਲੀ ਨੂੰ ਇੰਨਾ ਟਰੇਂਡ ਕੀਤਾ ਹੋਇਆ ਸੀ ਕਿ ਜਦ ਤੱਕ ਉਹ ਕਥਾ ਕਰਦਾ ਸੀ ਤਾਂ ਉਹ ਬਿੱਲੀ ਇਕ ਸਾਹ ਬੈਠੀ ਰਹਿੰਦੀ ਸੀ। ਇਥੋਂ ਤੱਕ ਕਿ ਜੇ ਉਸ ਦੇ ਸਿਰ 'ਤੇ ਜਗਦਾ ਦੀਵਾ ਵੀ ਰੱਖ ਦੇਣਾ ਤਾਂ ਉਹ ਵੀ ਨਾ ਹਿਲਣਾ। ਉਸ ਦੀ ਇਸ ਚੀਜ਼ ਨੂੰ ਵੇਖ ਕੇ ਲੋਕਾਂ ਵਿੱਚ ਉਸ ਦੀ ਬੜੀ ਸੋਭਾ ਹੋਣ ਲੱਗ ਪਈ। ਦੂਰੋਂ ਦੂਰੋਂ ਲੋਕ ਕਥਾ ਸੁਣਨ ਲਈ ਆਉਣ ਲੱਗ ਪਏ।

ਕਿਸੇ ਸਰੀਰ ਨੇ ਜਦ ਕਿਸੇ ਪੂਰਨ ਮਹਾਂਪੁਰਸ਼ ਨੂੰ ਇਹ ਗੱਲ ਸੁਣਾਈ ਤਾਂ ਉਹ ਹੱਸ ਕੇ ਕਹਿਣ ਲੱਗੇ ਕਿ ਬਿੱਲੀ ਤਦ ਤੱਕ ਚੁੱਪ ਬੈਠਦੀ ਹੈ ਜਦ ਤੱਕ ਉਹ ਚੂਹਾ ਨਾ ਵੇਖ ਲਵੇ। ਜੇ ਨਹੀਂ ਤਸੱਲੀ ਤਾਂ ਕੱਲ੍ਹ ਇਕ ਪਿੰਜਰੇ ਵਿੱਚ ਚੂਹਾ ਬੰਦ ਕਰ ਕੇ ਲੈ ਜਾਣਾ। ਪੰਡਿਤ ਜੀ ਕਥਾ ਕਰ ਰਹੇ ਹੋਣ ਤਾਂ ਚੂਹੇ ਵਾਲਾ ਪਿੰਜਰਾ ਖੋਲ੍ਹ ਦੇਣਾ। ਉਸ ਸਰੀਰ ਨੇ ਉਵੇਂ ਹੀ ਕੀਤਾ। ਜਿਉਂ ਹੀ ਬਿੱਲੀ ਦੀ ਨਜ਼ਰ ਚੂਹੇ 'ਤੇ ਪਈ, ਬਿੱਲੀ ਝਪਟ ਕੇ ਚੂਹੇ ਵੱਲ ਦੌੜੀ।

ਸਾਡੇ ਵੀ ਔਗੁਣਾਂ ਦੀ ਹਾਲਤ ਕਈ ਵਾਰ ਬਿੱਲੀ ਦੀ ਤਰ੍ਹਾਂ ਹੁੰਦੀ ਹੈ। ਉਹ ਸਾਡੇ ਅੰਦਰ ਦੱਬੇ ਹੁੰਦੇ ਹਨ, ਪਰ ਮੌਕਾ ਮਿਲਦੇ ਹੀ ਉਠ ਖਲੋਂਦੇ ਹਨ, ਜਿਵੇਂ ਬਿੱਲੀ ਚੂਹੇ ਨੂੰ ਵੇਖ ਕੇ ਉਠ ਭੱਜੀ। ਜੇ ਗੱਲ ਪਕੜ ਵਿੱਚ ਹਾਲੇ ਵੀ ਨਾ ਆਈ ਹੋਵੇ ਤਾਂ ਦਾਸ ਇਸ ਪ੍ਰਕਰਨ ਨੂੰ ਹੋਰ ਖੋਲ੍ਹ ਦੇਵੇ। ਕਈ ਕਹਿ ਦਿੰਦੇ ਹਨ ਕਿ ਜੀ, ਅਸੀਂ ਅੱਜ ਤੋਂ ਸ਼ਰਾਬ ਛੱਡੀ ਪਰ ਜਿਨ੍ਹਾਂ ਦੀ ਜ਼ਿੰਦਗੀ ਵਿਚੋਂ ਇਹ ਔਗੁਣ ਨਿਕਲਿਆ ਨਾ ਹੋਵੇ, ਸਿਰਫ ਕੁਝ ਸਮੇਂ ਲਈ ਦਬਿਆ ਹੋਵੇ, ਉਨ੍ਹਾਂ ਨੂੰ ਜ਼ਰਾ ਮੌਕਾ ਮਿਲ ਜਾਵੇ, ਕੋਈ ਸਾਥੀ ਸ਼ਰਾਬੀ ਮਿਲ ਜਾਏ ਜਾਂ ਕਿਸੇ ਵਿਆਹ ਜਾਂ ਪਾਰਟੀ 'ਤੇ ਚਲੇ ਜਾਣ ਤੇ ਉਥੇ ਸ਼ਰਾਬ ਹੋਵੇ ਤਾਂ ਆਪਣੇ 'ਤੇ ਕੰਟਰੋਲ ਨਹੀਂ ਕਰ ਪਾਉਂਦੇ। ਇਹ ਕੀ ਹੈ ? ਔਗੁਣ ਨਿਕਲਿਆ ਨਹੀਂ, ਦੱਬਿਆ ਗਿਆ ਹੈ।

ਦਾਸ ਗੱਲ ਨੂੰ ਹੋਰ ਖੋਲ੍ਹ ਦੇਵੇ। ਕੋਈ ਸੰਸਥਾ ਸੀ। ਉਨ੍ਹਾਂ ਨੇ ਇਹ ਤੈਅ ਕੀਤਾ ਕਿ ਜੋ ਸਰੀਰ ਕ੍ਰੋਧ ਦਾ ਤਿਆਗ ਕਰੇਗਾ, ਉਸ ਨੂੰ ਸਾਲ ਬਾਅਦ ਸਟੇਜ 'ਤੇ ਸਨਮਾਨਿਤ ਕੀਤਾ ਜਾਵੇਗਾ। ਇਕ ਸਰੀਰ ਜਿਸ ਦਾ ਨਾਮ ਗੰਧਰਵ ਸੀ, ਉਸ ਨੇ ਸੋਭਾ ਦੇ, ਵਡਿਆਈ ਦੇ ਲਾਲਚ ਵਿੱਚ ਆ ਕੇ ਆਪਣੇ 'ਤੇ ਬੈਨ ਲਗਾਇਆ। ਉਸ ਨੇ ਸਾਲ ਭਰ ਆਪਣੇ ਕ੍ਰੋਧ 'ਤੇ ਪੂਰਾ ਕਾਬੂ ਰੱਖਿਆ। ਹੁਣ ਜਿਸ ਦਿਨ ਉਸ ਨੂੰ ਸਨਮਾਨਿਤ ਕੀਤਾ ਜਾਣਾ ਸੀ, ਪਤਾ ਨਹੀਂ ਕੁਦਰਤੀ ਜਾਂ ਫਿਰ ਪ੍ਰਬੰਧਕਾਂ ਨੇ ਉਸ ਦਾ ਕ੍ਰੋਧ ਚੈੱਕ ਕਰਨ ਵਾਸਤੇ ਜਦੋਂ ਉਸ ਨੂੰ ਸਟੇਜ ਦੇ ਪਿੱਛੇ ਚਾਹ ਪਾਣੀ ਛਕਾਇਆ ਤਾਂ ਕਿਸੇ ਬਹਿਰੇ ਕੋਲੋਂ ਰਸਗੁੱਲਿਆਂ ਦੀ ਪਲੇਟ ਵਿਚੋਂ ਰਸ ਉਲਟ ਕੇ ਉਸ ਦੇ ਕੱਪੜਿਆਂ 'ਤੇ ਪੈ ਗਿਆ। ਬੱਸ ਫਿਰ ਕੀ ਸੀ ? ਕ੍ਰੋਧ ਜਾਗ ਪਿਆ। ਨਾਲ ਹੀ ਧਿਆਨ ਆ ਗਿਆ ਕਿ ਮੈਂ ਤਾਂ ਇਥੇ ਕ੍ਰੋਧ 'ਤੇ ਤਿਆਗ ਕਰਨ ਦੀ ਖ਼ਾਤਰ ਸਨਮਾਨ ਲੈਣ ਆਇਆ ਹਾਂ। ਉਹ ਸਰੀਰ ਉਸ ਬਹਿਰੇ ਨੂੰ ਕਹਿਣ ਲੱਗਾ ਕਿ ਜੇ ਮੈਂ ਕ੍ਰੋਧ ਦਾ ਤਿਆਗ ਨਾ ਕੀਤਾ ਹੁੰਦਾ ਤਾਂ ਮੈਂ ਤੇਰਾ ਮੂੰਹ ਚਪੇੜਾਂ ਮਾਰ ਕੇ ਲਾਲ ਕਰ ਦੇਣਾ ਸੀ। ਅਜੇ ਵੀ ਕ੍ਰੋਧ ਜਦ ਕੰਟਰੋਲ ਨਾ ਹੋ ਪਾਇਆ ਤਾਂ ਆਪਣੇ ਸਾਥੀ ਨੂੰ ਕਹਿਣ ਲੱਗਾ, ਇਸ ਸਰੀਰ ਨੂੰ ਅੰਦਰ ਲਿਜਾ ਕੇ ਚੰਗੀ ਤਰ੍ਹਾਂ ਕੁਝ ਚਪੇੜਾਂ ਜ਼ਰੂਰ ਮਾਰ ਕੇ ਮਜ਼ਾ ਚਖਾ ਦੇ, ਕਿਉਂਕਿ ਮੈਂ ਮਜਬੂਰ ਹਾਂ, ਕ੍ਰੋਧ ਦਾ ਪ੍ਰਗਟਾਵਾ ਕਰ ਨਹੀਂ ਸਕਦਾ। ਜੇ ਮੈਂ ਕ੍ਰੋਧ ਕਰ ਦਿੱਤਾ ਤਾਂ ਅੱਜ ਜਿਹੜਾ ਮੈਨੂੰ ਸਨਮਾਨ ਮਿਲਣਾ ਹੈ, ਉਸ ਦੀ ਜਗ੍ਹਾ ਮੇਰੀ ਬੇਇੱਜ਼ਤੀ ਹੋ ਜਾਵੇਗੀ। ਇਹ ਕੀ ਹੈ ? ਕ੍ਰੋਧ ਦਾ ਔਗੁਣ ਨਿਕਲਿਆ ਨਹੀਂ, ਦੱਬਿਆ ਪਿਆ ਹੈ। ਇਸ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ

ਅਰਦਾਸ ਕਰਿਆ ਕਰੋ, ਸਾਡੇ ਔਗੁਣ ਦੱਬੇ ਨਾ ਜਾਣ, ਨਿਕਲ ਜਾਣ।

ਕੋਈ ਸਰੀਰ ਸੀ ਤੇ ਉਹ ਗੁਰਦੁਆਰਿਆਂ ਦੀ ਯਾਤਰਾ 'ਤੇ ਗਿਆ, ਛੇ ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਜੋ ਕਿ ਚੰਗੇ ਨਾਮ ਜਪਣ ਵਾਲੇ ਸਨ। ਇਹ ਸਰੀਰ ਜਦੋਂ ਉਨ੍ਹਾਂ ਗੁਰਮੁਖਾਂ ਦੇ ਨਾਲ ਸੱਤ ਦਿਨਾਂ ਦੀ ਯਾਤਰਾ 'ਤੇ ਗਿਆ ਤਾਂ ਸੱਤ ਦਿਨ ਉਸ ਨੇ ਕਿਸੇ ਨੂੰ ਨਾ ਕੋਈ ਉੱਚੀ, ਨਾ ਨੀਵੀਂ ਕਹੀ। ਕੇਵਲ ਸਿਮਰਨ ਕਰਨਾ, ਨਾਮ ਜਪਣ, ਸੇਵਾ ਕਰਨੀ, ਕੋਈ ਉੱਚਾ ਨਾ ਬੋਲਣਾ। ਕਹਿੰਦੇ ਹਨ ਕਿ ਹੁਣ ਅੱਠਵੇਂ ਦਿਨ ਜਦੋਂ ਵਾਪਸ ਆਇਆ ਯਾਤਰਾ ਤੋਂ ਤੇ ਆਉਂਦਿਆਂ ਹੀ ਆਪਣੇ ਮੈਨੇਜਰ ਨੂੰ ਪੁੱਛਦਾ ਹੈ ਕਿ ਕੀ ਸਾਰੇ ਬੰਦੇ ਸਮੇਂ ਸਿਰ ਕਾਰੋਬਾਰ 'ਤੇ, ਨੌਕਰੀ 'ਤੇ ਪਹੁੰਚਦੇ ਰਹੇ ਹਨ ? ਮੈਨੇਜਰ ਨੇ ਦੱਸਿਆ ਕਿ ਫਲਾਣੇ ਬੰਦੇ ਨੇ ਦੋ ਛੁੱਟੀਆਂ ਕੀਤੀਆਂ। ਇਸ ਸਰੀਰ ਨੇ 4-5 ਗਾਲ੍ਹਾਂ ਨਾਲ ਹੀ ਕੱਢ ਦਿੱਤੀਆਂ, ਛੁੱਟੀ ਕਰਨ ਵਾਲੇ ਨੂੰ। ਮੈਨੇਜਰ ਕਹਿਣ ਲੱਗਾ, ਜੀ, ਹੁਣੇ ਹੀ ਉਹ ਛੇ ਗੁਰਸਿੱਖ ਬੜੀ ਸਿਫ਼ਤ ਕਰਦੇ ਪਏ ਸਨ ਤੁਹਾਡੀ ਕਿ ਯਾਤਰਾ ਦੇ ਵਿੱਚ, ਤੁਸੀਂ ਇਕ ਲਫ਼ਜ਼ ਵੀ ਮੰਦਾ ਨਹੀਂ ਬੋਲਿਆ। ਸੇਵਾ, ਸਿਮਰਨ ਕਰਦਿਆਂ ਤੇ ਨਾਮ ਜਪਦਿਆਂ ਗਏ ਹੋ, ਪਰ ਇਥੇ ਆਉਂਦਿਆਂ ਹੀ ਤੁਸੀਂ ਆਪਣੇ ਬੰਦੇ ਨੂੰ 4-5 ਗਾਲ੍ਹਾਂ ਕੱਢ ਦਿੱਤੀਆਂ। ਹੁਣ ਗ਼ੌਰ ਕਰਿਓ, ਉਹ ਕਹਿਣ ਲੱਗਾ ਕਿ ਰਸਤੇ ਵਿੱਚ ਤਾਂ ਛੇ ਗੁਰਸਿੱਖ ਨਾਲ ਸਨ, ਇਸ ਕਰਕੇ ਮੈਂ ਰਾਹ ਵਿੱਚ ਗਾਲ੍ਹ ਕਿਵੇਂ ਕੱਢਦਾ ? ਇਥੇ ਕੀ ਕਹੋਗੇ ਕਿ ਗੁਰਸਿੱਖਾਂ ਦੇ ਭੈਅ ਕਾਰਨ, ਗੁਰਸਿੱਖਾਂ ਵਿੱਚ ਆਪਣੀ ਸੋਭਾ, ਆਪਣਾ ਮਾਣ ਵਧਾਉਣ ਦੀ ਖ਼ਾਤਰ, ਆਪਣੇ ਗਾਲ੍ਹਾਂ ਕੱਢਣ ਵਾਲੇ ਔਗੁਣ ਨੂੰ ਅੰਦਰ ਦਬਾਇਆ ਹੋਇਆ ਸੀ ਪਰ ਦਫ਼ਤਰ ਆਉਂਦੇ ਹੀ ਇਹ ਔਗੁਣ ਬਾਹਰ ਆ ਗਿਆ। ਇੰਝ ਸਾਡੀ ਜ਼ਿੰਦਗੀ ਵਿੱਚ ਵੀ ਕਈ ਵਾਰੀ ਔਗੁਣ ਦੱਬੇ ਜਾਂਦੇ ਹਨ। ਦੱਬੇ ਹੋਏ ਔਗੁਣ ਫਿਰ ਦੁਬਾਰਾ ਕਿਸੇ ਵੇਲੇ ਵੀ ਜਾਗ ਸਕਦੇ ਹਨ ਤੇ ਜੇ ਪੂਰਨ ਤੌਰ 'ਤੇ ਜ਼ਿੰਦਗੀ ਵਿਚੋਂ ਔਗੁਣ ਨਿਕਲ ਜਾਣ ਤਾਂ ਬੜੀ ਵੱਡੀ ਬਖ਼ਸ਼ਿਸ਼ ਹੈ, ਇਸ ਦੇ ਵਰਗੀ ਕਿਰਪਾ ਕੋਈ ਨਹੀਂ। ਇਸ ਲਈ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* (ਅੰਗ ੭੬੬)

*174. ਸਵਾਲ :-* ਸਤਿਕਾਰਯੋਗ ਵੀਰ ਜੀ, ਵੈਰਾਗ ਕਿੰਨੇ ਤਰ੍ਹਾਂ ਦਾ ਹੁੰਦਾ ਹੈ ਅਤੇ ਗੁਰਸਿੱਖ ਕੋਲ ਕਿਹੜਾ ਵੈਰਾਗ ਹੋਵੇ ?

*ਜਵਾਬ :-* ਵੈਰਾਗ ਦੋ ਤਰ੍ਹਾਂ ਦਾ ਹੁੰਦਾ ਹੈ। ਪਹਿਲਾ ਹੈ ਵਿਛੋੜੇ ਦਾ

ਵੈਰਾਗ। ਦੂਸਰਾ ਹੈ ਸ਼ੁਕਰਾਨੇ ਦਾ ਵੈਰਾਗ। ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਦੋਵੇਂ ਵੈਰਾਗ ਸਿੱਖ ਦੀ ਜ਼ਿੰਦਗੀ ਵਿਚ ਆਉਣੇ ਚਾਹੀਦੇ ਹਨ। ਜੇ ਅੰਮ੍ਰਿਤ ਵੇਲਾ ਨਹੀਂ ਬਣਦਾ ਤੇ ਅੰਦਰ ਤੜਫ ਹੋਵੇ, ਵਿਛੋੜੇ ਦੇ ਵੈਰਾਗ ਦੀ:-

*ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥*
*ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥*

(ਅੰਗ ੯੫੯)

ਜਿਸ ਦਿਨ ਸਿੱਖ ਦਾ ਨੇਮ ਟੁੱਟ ਜਾਵੇ ਤੇ ਮਨ ਵਿਚ ਵੈਰਾਗ ਆਵੇ ਕਿ ਅੱਜ ਮੇਰੇ ਕੋਲੋਂ ਨਿਤਨੇਮ ਨਹੀਂ ਹੋਇਆ ਤੇ ਫਿਰ ਪੰਜ ਪਾਠ ਜਪੁ ਜੀ ਸਾਹਿਬ ਜੀ ਦੇ ਵੱਧ ਕਰ ਕੇ ਆਪਣੇ 'ਤੇ ਸਜ਼ਾ ਲਗਾਵੇ। ਇਸ ਨੂੰ ਕਹਿੰਦੇ ਹਨ, ਸੱਚਾ ਵੈਰਾਗ।

*ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ॥*

(ਅੰਗ ੪੪੦)



ਫ਼ਰੀਦ ਜੀ ਕਹਿੰਦੇ ਹਨ ਕਿ ਜਿਸ ਦੇ ਅੰਦਰ ਪਰਮੇਸ਼ਰ ਲਈ ਵੈਰਾਗ ਨਹੀਂ ਆਇਆ, ਉਹ ਮਨੁੱਖ ਜਿਊਂਦਾ ਹੀ ਮਰਿਆਂ ਵਾਂਗ ਹੈ :-

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥*

(ਅੰਗ ੧੩੭੯)

ਜੇਕਰ ਤੁਹਾਡਾ ਅੰਮ੍ਰਿਤ ਵੇਲੇ ਦੋ ਵਜੇ ਦਾ ਨੇਮ ਹੈ, ਸਤਿਗੁਰੂ ਜੀ ਸੇਵਾ ਲੈਂਦੇ ਪਏ ਨੇ ਤਾਂ ਵੈਰਾਗ ਵਿਚ ਸਤਿਗੁਰੂ ਜੀ ਦਾ ਸ਼ੁਕਰਾਨਾ ਕਰੋ ਕਿ ਹੇ ਵਾਹਿਗੁਰੂ ! ਆਪ ਜੀ ਨੇ ਮੇਰੇ 'ਤੇ ਤਰਸ ਕਰਕੇ ਮੈਨੂੰ ਗ਼ਰੀਬ ਨੂੰ ਸੁੱਤੇ ਨੂੰ ਜਗਾ ਦਿੱਤਾ ਹੈ। ਆਪ ਜੀ ਦਾ ਕੋਟਾਨ ਕੋਟਿ ਸ਼ੁਕਰਾਨਾ ਹੈ। ਇਹ ਸ਼ੁਕਰਾਨੇ ਦਾ ਵੈਰਾਗ ਹੈ। ਚੌਥੇ ਪਾਤਸ਼ਾਹ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਦੋਂ ਗੁਰਗੱਦੀ 'ਤੇ ਬਿਰਾਜਮਾਨ ਹੋਏ ਅਤੇ ਦੁਨੀਆਂ ਨਮਸਕਾਰਾਂ ਕਰ ਰਹੀ ਹੈ ਤਾਂ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਸ਼ੁਕਰਾਨੇ ਦੇ ਵੈਰਾਗ ਵਿਚ ਸ਼ਬਦ ਉਚਾਰਨ ਕੀਤਾ:-

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ*
*ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥ (ਅੰਗ ੧੬੭)

ਭਾਵ ਜੇ ਕੁਝ ਮਿਲ ਗਿਆ ਹੈ ਤਾਂ ਸ਼ੁਕਰਾਨੇ ਦਾ ਵੈਰਾਗ ਕਰੋ ਕਿ ਹੇ ਸਤਿਗੁਰੂ! ਮੈਂ ਤੇਰੀਆਂ ਦੇਣੀਆਂ ਨਹੀਂ ਦੇ ਸਕਦਾ। ਇਸ ਤਰ੍ਹਾਂ ਫਿਰ ਹਉਮੈ ਜਨਮ ਨਹੀਂ ਲੈਂਦੀ। ਜਲੰਧਰ ਦਾ ਇਕ ਸਰੀਰ ਸੀ। ਉਸ ਦੇ ਘਰ ਤਿੰਨ ਲੜਕੀਆਂ ਤੋਂ ਬਾਅਦ ਲੜਕੇ ਦਾ ਜਨਮ ਹੋਇਆ। ਜਦੋਂ ਉਸ ਨੇ ਦਾਸ ਨਾਲ ਟੈਲੀਫੋਨ 'ਤੇ ਗੱਲ ਕੀਤੀ ਤਾਂ ਉਸ ਦਾ ਮਨ ਭਰ ਆਇਆ। ਦਾਸ ਨੇ ਉਸ ਨੂੰ ਕਿਹਾ ਕਿ ਤੇਰੇ ਘਰ ਮੁੰਡਾ ਹੋਇਆ ਹੈ ਤੇ ਤੂੰ ਮਨ ਕਿਉਂ ਭਰਿਆ ਹੈ? ਤੈਨੂੰ ਤਾਂ ਖ਼ੁਸ਼ ਹੋਣਾ ਚਾਹੀਦਾ ਹੈ। ਉਹ ਕਹਿਣ ਲੱਗਾ, ਮੈਂ ਰੋ ਨਹੀਂ ਰਿਹਾ। ਮੇਰਾ ਮਨ ਤਾਂ ਭਰ ਆਇਆ ਹੈ ਕਿ ਮੇਰੇ ਅੰਦਰੋਂ ਸ਼ੁਕਰਾਨਾ ਨਿਕਲਦਾ ਪਿਆ ਹੈ ਕਿ ਮੇਰੇ ਗੁਰੂ ਨੇ ਮੇਰੀ ਘਰ ਵਿੱਚ ਤੇ ਦੁਨੀਆਂ ਵਿੱਚ ਲਾਜ ਰੱਖ ਲਈ ਹੈ। ਇਹ ਹੈ ਸ਼ੁਕਰਾਨੇ ਦਾ ਵੈਰਾਗ। ਜਦੋਂ ਕੋਈ ਗੁਰੂ ਘਰ 'ਚੋਂ ਝੋਲੀ ਭਰੇ ਅਤੇ ਅੰਦਰੋਂ ਸ਼ੁਕਰਾਨਾ ਨਿਕਲੇ, ਨਿਤਨੇਮ ਵਧੇ ਤਾਂ ਉਹ ਫਿਰ ਗੁਰੂ ਦੇ ਹੋਰ ਨੇੜੇ ਹੋ ਜਾਂਦਾ ਹੈ। ਜੇ ਅਜੇ ਵੀ ਗੱਲ ਕਿਸੇ ਦੀ ਸਮਝ ਵਿਚ ਨਾ ਆਈ ਹੋਵੇ ਤਾਂ ਇਕ ਹੋਰ ਪਿਆਰ ਭਰਿਆ ਜ਼ਿਕਰ ਹੈ। ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਆਪਣੇ ਗੁਰੂ ਪਿਤਾ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਵਿਛੋੜੇ ਵਿੱਚ ਉਚਾਰਨ ਕੀਤੀ ਬਾਣੀ ਵਿੱਚੋਂ ਕਿਵੇਂ ਵਿਛੋੜੇ ਦੇ ਵੈਰਾਗ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

ਮੇਰਾ ਮਨ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥ (ਅੰਗ ੯੬)
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥ (ਅੰਗ ੯੬)
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ (ਅੰਗ ੯੬)

ਇਹ ਹੈ ਵਿਛੋੜੇ ਦੇ ਵੈਰਾਗ ਦਾ ਨਕਸ਼ਾ। ਉਹੋ ਗੁਰੂ ਅਰਜਨ ਦੇਵ ਜੀ ਨੂੰ ਜਦੋਂ ਦਰਸ਼ਨਾਂ ਦੀ ਪ੍ਰਾਪਤੀ ਹੋਈ ਤਾਂ ਉਸ ਵੇਲੇ ਪੰਚਮ ਪਾਤਸ਼ਾਹ ਜੀ ਨੇ ਸ਼ੁਕਰਾਨੇ ਦੇ ਵੈਰਾਗ ਵਿੱਚੋਂ ਬਾਣੀ ਉਚਾਰੀ :

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥

ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ॥

(ਅੰਗ ੯੭)

ਇਹ ਹੈ ਸ਼ੁਕਰਾਨੇ ਦੇ ਵੈਰਾਗ ਦਾ ਨਕਸ਼ਾ।

*175 ਸਵਾਲ :-* ਸਤਿਕਾਰਯੋਗ ਵੀਰ ਜੀ, ਅੰਤਰਾ ਸਤਿਸੰਗ ਕਰਨ ਦਾ ਮਹਾਤਮ ਕਿਉਂ ਜ਼ਿਆਦਾ ਮੰਨਿਆ ਗਿਆ ਹੈ ?

*ਜਵਾਬ :-* ਆਮ ਤੌਰ ਤੇ ਦੇਖੋ, ਅਸੀਂ ਸਤਿਸੰਗ ਵਿਚ ਬੈਠ ਕੇ ਕਥਾ ਕੀਰਤਨ ਸਰਵਣ ਕਰਦੇ ਹਾਂ। ਜਦੋਂ ਤੱਕ ਕਥਾ ਕੀਰਤਨ ਚੱਲ ਰਿਹਾ ਹੁੰਦਾ ਹੈ ਤਾਂ ਮਨ ਜੁੜਿਆ ਹੁੰਦਾ ਹੈ। ਕੀਰਤਨ ਦੀ ਸਮਾਪਤੀ ਉਪਰੰਤ ਸਾਡਾ ਮਨ ਗੁਰੂ ਚਰਨਾਂ ਤੋਂ ਟੁੱਟ ਕੇ ਉਸੇ ਤਰ੍ਹਾਂ ਕਾਰ ਵਿਹਾਰਾਂ ਵਿਚ ਫਸ ਜਾਂਦਾ ਹੈ ਪਰ ਜਿਹੜਾ ਅੰਤਰਾ ਸਤਿਸੰਗ ਕਰਦਾ ਹੈਂ, ਉਸ ਦੇ ਲਈ ਜਿੰਨੇ ਮਰਜ਼ੀ ਕੀਰਤਨ ਦਰਬਾਰਾਂ ਦੇ ਭੋਗ ਪੈ ਜਾਣ, ਉਸ ਦੇ ਅੰਦਰ ਸਿਮਰਨ ਦੀ ਰੌਅ ਚਲਦੀ ਰਹਿੰਦੀ ਹੈ। ਉਹ ਜਦ ਕੀਰਤਨ ਸਰਵਣ ਕਰਨ ਲਈ ਬੈਠਦਾ ਹੈ ਤਾਂ ਉਹ ਕੰਨਾਂ ਨਾਲ ਕੀਰਤਨ ਸਰਵਣ ਕਰਦਾ ਹੈ ਤੇ ਨਾਲ ਅੰਦਰ ਸਿਮਰਨ ਚੱਲ ਰਿਹਾ ਹੁੰਦਾ ਹੈ।

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥*

(ਅੰਗ ੫੧੭)

ਉਹ ਕੀਰਤਨ ਵਿੱਚ ਹੋ ਰਹੀ ਗੁਰਬਾਣੀ ਵਿਚਾਰ ਅਨੁਸਾਰ ਆਪਣੇ ਮਨ ਨੂੰ ਨਾਲ ਨਾਲ ਚੈੱਕ ਕਰਦਾ ਹੈ ਕਿ ਮੇਰਾ ਜੀਵਨ ਕਿੱਥੇ ਖੜਾ ਹੈ ਅਤੇ ਫਿਰ ਆਪਣੇ 'ਤੇ ਗੁਰਬਾਣੀ ਦੇ ਛੋਟੇ ਛੋਟੇ ਬੈਨ ਲਗਾ ਕੇ ਆਪਣੇ ਅਵਗੁਣਾਂ ਨੂੰ ਦੂਰ ਕਰਨ ਲਈ ਗੁਰੂ ਚਰਨਾਂ ਵਿਚ ਬੇਨਤੀਆਂ ਕਰਦਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਇਕ ਸਮੇਂ ਇਕ ਸਿੱਖ ਨੇ ਪੁੱਛਿਆ ਕਿ ਮਹਾਰਾਜ ! ਸਤਿਸੰਗ ਵਿਚ ਜਗਿਆਸੂ ਕਿੰਨੀ ਤਰ੍ਹਾਂ ਦੇ ਆਉਂਦੇ ਹਨ ? ਮਹਾਰਾਜ ਨੇ ਜਵਾਬ ਦਿੱਤਾ ਕਿ ਇਕ ਜਗਿਆਸੂ ਪੱਥਰ ਵਾਂਗ ਹੁੰਦੇ ਹਨ। ਜਦ ਤੱਕ ਪੱਥਰ ਪਾਣੀ ਵਿਚ ਭਿੱਜਿਆ ਪਿਆ ਹੈ, ਉਦੋਂ ਤਕ ਭਿੱਜਿਆ ਰਹੇਗਾ, ਪਰ ਜਦੋਂ ਬਾਹਰ ਕੱਢਾਂਗੇ ਤਾਂ ਉਹ ਇਕਦਮ ਸੁੱਕ ਜਾਵੇਗਾ। ਇਸ ਤਰ੍ਹਾਂ ਦੇ ਜਗਿਆਸੂ ਜਦ ਤੱਕ ਸੰਗਤ ਵਿਚ ਬੈਠੇ ਹਨ ਉਦੋਂ ਤੱਕ ਜੁੜੇ ਰਹਿੰਦੇ ਹਨ, ਪਰ ਸੰਗਤ ਤੋਂ ਬਾਹਰ ਆ ਕੇ ਫਿਰ ਪਹਿਲਾਂ ਵਾਲੀ ਦੁਨਿਆਵੀ ਬਿਰਤੀ

ਉਨ੍ਹਾਂ ਤੇ ਭਾਰੂ ਹੋ ਜਾਂਦੀ ਹੈ। ਦੂਜੀ ਤਰ੍ਹਾਂ ਦੇ ਜਗਿਆਸੂ ਉਹ ਹੁੰਦੇ ਹਨ, ਜਿਹੜੇ ਤੋਲੀਏ ਵਾਂਗ ਹੁੰਦੇ ਹਨ। ਤੋਲੀਏ ਨੂੰ ਪਾਣੀ ਵਿਚ ਪਾਉ ਤੇ ਬਾਹਰ ਕੱਢੋ ਤਾਂ ਕਾਫ਼ੀ ਦੇਰ ਬਾਅਦ ਸੁੱਕਦਾ ਹੈ। ਇਸ ਤਰ੍ਹਾਂ ਦੇ ਜਗਿਆਸੂ ਥੋੜ੍ਹੀ ਉੱਚੀ ਅਵਸਥਾ ਦੇ ਹੁੰਦੇ ਹਨ ਜਿਹੜੇ ਸਤਿ ਸੰਗਤ ਤੋਂ ਬਾਅਦ ਵੀ ਕਾਫ਼ੀ ਦੇਰ ਨਾਮ ਦੇ ਰਸ ਵਿਚ ਭਿੱਜੇ ਰਹਿੰਦੇ ਹਨ। ਸਤਿਗੁਰੂ ਜੀ ਨੇ ਫ਼ਰਮਾਨ ਕੀਤਾ ਕਿ ਤੀਸਰੀ ਤਰ੍ਹਾਂ ਦੇ ਜਗਿਆਸੂ ਪਤਾਸੇ ਵਾਂਗ ਹੁੰਦੇ ਹਨ। ਪਤਾਸੇ ਨੂੰ ਪਾਣੀ ਵਿਚ ਪਾਓ ਤਾਂ ਉਸ ਨੂੰ ਉਸ ਤਰ੍ਹਾਂ ਬਾਹਰ ਨਹੀਂ ਕੱਢ ਸਕਦੇ ਜਿਵੇਂ ਵਿੱਚ ਪਾਇਆ ਸੀ। ਪਾਣੀ ਵਿੱਚ ਇਹ ਆਪਣਾ ਆਪ ਛੱਡ ਦਿੰਦਾ ਹੈ ਤੇ ਘੁਲ ਜਾਂਦਾ ਹੈ। ਇਸ ਤਰ੍ਹਾਂ ਦੇ ਜਗਿਆਸੂ ਸੰਗਤ ਵਿੱਚ ਆ ਕੇ ਫਿਰ ਨਾਮ ਦਾ ਹੀ ਰੂਪ ਹੋ ਜਾਂਦੇ ਹਨ। ਅਜਿਹੇ ਜਗਿਆਸੂਆਂ ਨੂੰ ਫਿਰ ਨਾਮ ਰਸ ਮਿੱਠਾ ਲੱਗਣ ਲੱਗ ਜਾਂਦਾ ਹੈ ਕਿਉਂਕਿ ਇਨ੍ਹਾਂ ਨੇ ਅੰਤਰਾ ਸਤਿਸੰਗ ਕੀਤਾ ਹੁੰਦਾ ਹੈ :

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*

(ਸੁਖਮਨੀ ਸਾਹਿਬ)

ਅਸੀਂ ਸਾਰੇ ਗੁਰੂ ਚਰਨਾਂ ਵਿੱਚ ਇਹ ਅਰਦਾਸ ਕਰਿਆ ਕਰੀਏ ਕਿ ਹੇ ਸਤਿਗੁਰੂ ਜੀ, ਸਾਨੂੰ ਵੀ ਅੰਤਰਾ ਸਤਿਸੰਗ ਕਰਨ ਵਾਲਿਆਂ ਦੀ ਲਾਈਨ ਵਿਚ ਲੈ ਆਓ।



*176. ਸਵਾਲ :-* ਸਤਿਕਾਰਯੋਗ ਵੀਰ ਜੀ, ਜੇ ਕੋਈ ਸਿੱਖ ਗੁਰੂ ਦੇ ਬਹੁਤ ਨੇੜੇ ਹੋਵੇ, ਨਾਮ ਬੰਦਗੀ ਵਾਲਾ ਹੋਵੇ, ਉਸ ਅੰਦਰ ਹਉਮੈ ਦੀ ਕਣੀ ਆ ਜਾਵੇ ਤਾਂ ਕੀ ਉਹ ਪਰਵਾਨ ਹੈ ?

*ਜਵਾਬ :-* ਇਸ ਗੱਲ ਦੀ ਬਹੁਤ ਵੱਡੀ ਮਿਸਾਲ ਭਾਈ ਗੁਰਦਾਸ ਜੀ ਦੇ ਜੀਵਨ ਵਿਚੋਂ ਮਿਲਦੀ ਹੈ। ਇਕ ਵਾਰੀ ਭਾਈ ਗੁਰਦਾਸ ਜੀ ਨੇ ਪੰਕਤੀ ਉਚਾਰੀ :

*ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥*

(ਵਾਰ ੩੫, ਪਉੜੀ ੨੦)

ਛੇਵੇਂ ਪਾਤਸ਼ਾਹ ਨੇ ਦੇਖਿਆ ਕਿ ਇਸ ਪੰਕਤੀ 'ਚੋਂ ਹਉਮੈ ਪ੍ਰਗਟ ਹੋ ਰਹੀ ਹੈ। ਜੇ ਗੁਰੂ ਪਰਚਾ ਪਾਵੇ ਤਾਂ ਸਿੱਖ ਸਿਦਕ ਨਾ ਹਾਰੇ, ਅੱਗੋਂ ਡੱਟ ਜਾਵੇ ਤਾਂ ਛੇਵੇਂ ਪਾਤਸ਼ਾਹ ਜੀ ਨੇ ਨਾਲ ਹੀ ਪਰਚਾ ਪਾ ਦਿੱਤਾ। ਪਾਤਸ਼ਾਹ ਕਹਿੰਦੇ ਹਨ ਭਾਈ ਗੁਰਦਾਸ ਜੀ ਨੂੰ ਕਿ ਕਾਬਲ ਜਾਓ ਤੇ ਉਥੋਂ ਵਧੀਆ ਘੋੜੇ ਖ਼ਰੀਦ ਕੇ

ਲਿਆਓ। ਭਾਈ ਗੁਰਦਾਸ ਜੀ ਨੇ ਕਾਬਲ ਜਾ ਕੇ ਘੋੜੇ ਖ਼ਰੀਦ ਲਏ ਤੇ ਜਦੋਂ ਪਠਾਣਾਂ ਨੂੰ ਮੋਹਰਾਂ ਦੇਣ ਲੱਗੇ ਤਾਂ ਕੀ ਦੇਖਿਆ ਕਿ ਮੋਹਰਾਂ ਦੀ ਜਗ੍ਹਾ ਠੀਕਰੀਆਂ ਹਨ ਤਾਂ ਭਾਈ ਗੁਰਦਾਸ ਜੀ ਤੰਬੂ ਪਾੜ ਕੇ ਪਿੱਛੋਂ ਦੀ ਭੱਜ ਗਏ ਤੇ ਆਗਰੇ ਪਹੁੰਚ ਗਏ। ਗੁਣੀ ਗਿਆਨੀ ਤਾਂ ਸਨ ਹੀ, ਉਥੇ ਜਾ ਕੇ ਕਥਾ ਕਰਨ ਲੱਗ ਗਏ। ਕਥਾ ਵਿੱਚ ਰਸ ਸੀ ਕਿਉਂਕਿ ਕਮਾਈ ਬਹੁਤ ਸੀ। ਆਗਰੇ ਦੀ ਸੰਗਤ ਤੇ ਇਥੋਂ ਤੱਕ ਕਿ ਉਥੋਂ ਦਾ ਬਾਦਸ਼ਾਹ ਵੀ ਭਾਈ ਗੁਰਦਾਸ ਜੀ ਦਾ ਮੁਰੀਦ ਬਣ ਗਿਆ। ਇਕ ਦਿਨ ਭਾਈ ਗੁਰਦਾਸ ਜੀ ਦੇ ਮਨ ਵਿਚ ਆਪਣੇ ਮੁਰਸ਼ਦ, ਆਪਣੇ ਗੁਰੂ ਦੇ ਵਿਛੋੜੇ ਦੀ ਇੰਨੀ ਤੀਬਰ ਤੜਪ ਉਠੀ ਕਿ ਵਿਛੋੜੇ ਦੇ ਵੈਰਾਗ ਨਾਲ ਅੱਖਾਂ ਵਿਚ ਹੰਝੂਆਂ ਦੀ ਝੜੀ ਲੱਗ ਗਈ। ਵੈਰਾਗ ਦੇ ਅੱਥਰੂਆਂ ਨੇ ਅੰਦਰ ਦੀ ਮੈਲ ਧੋ ਦਿੱਤੀ। ਆਪਣੀ ਗ਼ਲਤੀ ਦਾ ਅਹਿਸਾਸ ਹੋ ਗਿਆ। ਜਦੋਂ ਹਉਮੈ ਧੋਤੀ ਗਈ ਵੈਰਾਗ ਦੇ ਹੰਝੂਆਂ ਨਾਲ ਤੇ ਉਧਰੋਂ ਗੁਰੂ ਸਾਹਿਬ ਜੀ ਨੇ ਸੁਨੇਹਾ ਭੇਜ ਕੇ ਬੁਲਵਾਇਆ ਕਿ ਸਾਡਾ ਕੋਈ ਚੋਰ ਇੱਥੇ ਹੈ, ਉਸ ਨੂੰ ਸਾਡੇ ਕੋਲ ਮੁਸ਼ਕਾਂ ਬੰਨ੍ਹ ਕੇ ਲਿਆਓ। ਭਾਈ ਸਾਹਿਬ ਕਹਿੰਦੇ ਹਨ ਕਿ ਜਲਦੀ ਨਾਲ ਮੈਨੂੰ ਮੇਰੇ ਗੁਰੂ ਕੋਲ ਲੈ ਚਲੋ, ਉਹ ਚੋਰ ਮੈਂ ਹੀ ਹਾਂ। ਜਦ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਪਹੁੰਚੇ ਤਾਂ ਗੁਰੂ ਸਾਹਿਬ ਜੀ ਨੇ ਉਹ ਪੰਕਤੀ ਲਿਖਿਆ ਕਾਗਜ਼ ਭਾਈ ਗੁਰਦਾਸ ਜੀ ਦੇ ਸਾਹਮਣੇ ਕਰ ਦਿੱਤਾ ਤੇ ਆਖਿਆ—ਭਾਈ ਗੁਰਦਾਸ ਜੀ, ਤੁਸੀਂ ਤਾਂ ਲਿਖਿਆ ਹੈ, ਜੇ ਗੁਰੂ ਪਰਚਾ ਪਾਵੇ ਤਾਂ ਸਿੱਖ ਡੋਲਿਆ ਰਹੇ, ਸਿਦਕ ਨਾ ਹਾਰੇ, ਫਿਰ ਜਦ ਅਸੀਂ ਪਰਚਾ ਪਾਇਆ ਤਾਂ ਤੁਸੀਂ ਡਟੇ ਕਿਉਂ ਨਹੀਂ, ਭੱਜ ਕਿਉਂ ਗਏ ਮੈਦਾਨ ਛੱਡ ਕੇ ? ਜਾ ਕੇ ਛੁੱਪ ਕਿਉਂ ਗਏ ? ਭਾਈ ਗੁਰਦਾਸ ਜੀ ਗੁਰੂ ਸਾਹਿਬ ਜੀ ਦੇ ਚਰਨਾਂ 'ਤੇ ਢਹਿ ਪਏ, ਆਪਣੀ ਭੁੱਲ ਬਖਸ਼ਵਾਈ ਤੇ ਦੂਜੀ ਵਾਰ ਉਚਾਰੀ :

*ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ॥*

(ਵਾਰ ੩੫, ਪਉੜੀ ੨੨)

ਜੇ ਗੁਰੂ ਪਰਚਾ ਪਾਏ ਤਾਂ ਸਿੱਖ ਵਿਚਾਰਾ ਕੀ ਕਰ ਸਕਦਾ ਹੈ। ਸਤਿਗੁਰੂ ਜੀ ! ਤੁਹਾਡੇ ਪਰਚਿਆਂ ਵਿਚੋਂ ਉਹ ਹੀ ਪਾਸ ਹੋ ਸਕਦਾ ਹੈ ਜਿਸ ਨੂੰ ਤੁਸੀਂ ਆਪ ਆਪਣੀ ਮਿਹਰ ਨਾਲ ਪਰਚਿਆਂ ਵਿਚੋਂ ਕੱਢ ਲਵੋ।

*ਸਾਂਗੈ ਅੰਦਰਿ ਸਾਬਤਾ ਜਿਸੁ ਗੁਰੂ ਸਹਾਏ॥*

(ਵਾਰ ੩੫, ਪਉੜੀ ੨੩)

ਇਹ ਨਿਮਰਤਾ ਭਰੀ ਪੰਕਤੀ ਸੁਣ ਕੇ ਸਤਿਗੁਰੂ ਜੀ ਨੇ ਭਾਈ ਗੁਰਦਾਸ

ਜੀ ਨੂੰ ਗਲ ਨਾਲ ਲਗਾ ਲਿਆ। ਇਸ ਲਈ ਸਿੱਖ ਜਿੰਨਾ ਮਰਜ਼ੀ ਗੁਰੂ ਦੇ ਨੇੜੇ ਹੋਵੇ, ਬੰਦਗੀ ਵਾਲਾ ਵੀ ਹੋਵੇ ਪਰ ਹਉਮੈ ਦੀ ਕਣੀ ਤੋਂ ਬਚ ਕੇ ਰਹੇ ਤਾਂ ਹੀ ਗੁਰੂ ਦੀ ਖ਼ੁਸ਼ੀ ਮਿਲਦੀ ਹੈ।

*177. ਸਵਾਲ :-* ਸਤਿਕਾਰਯੋਗ ਵੀਰ ਜੀ, ਅਸੀਂ ਸੰਸਾਰੀ ਜੀਵ ਹਾਂ। ਜ਼ਿੰਦਗੀ ਵਿਚ ਕਾਫ਼ੀ ਮੁਸ਼ਕਲਾਂ ਆਉਂਦੀਆਂ ਹਨ, ਮਨ ਨੂੰ ਚਿੰਤਾ ਲੱਗ ਜਾਂਦੀ ਹੈ ਪਰ ਗੁਰਬਾਣੀ ਕਹਿੰਦੀ ਹੈ ਕਿ ਚਿੰਤਾ ਨਾ ਕਰੋ। ਇਸ ਬਾਰੇ ਦੱਸੋ।

*ਜਵਾਬ :-* ਜਦੋਂ ਵੀ ਕੋਈ ਮੁਸ਼ਕਲ ਬਣੇ ਤਾਂ ਚਿੰਤਾ ਨਹੀਂ ਕਰਨੀ। ਚਿੰਤਾ ਸਰੀਰ ਨੂੰ ਰੋਗੀ ਕਰ ਦਿੰਦੀ ਹੈ :

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥* (ਅੰਗ ੭੦)

ਕਈ ਵਾਰ ਜਦੋਂ ਚਿੰਤਾ ਲੱਗਦੀ ਹੈ ਤਾਂ ਅਸੀਂ ਚੁੱਪ ਰਹਿਣਾ ਸ਼ੁਰੂ ਕਰ ਦਿੰਦੇ ਹਾਂ। ਮਹਾਂਪੁਰਸ਼ ਬਚਨ ਕਰਦੇ ਸਨ ਕਿ ਇਹ ਵੀ ਸਹੀ ਦਵਾਈ ਨਹੀਂ ਖਾਧੀ। ਦਵਾਈ ਗ਼ਲਤ ਖਾ ਰਿਹਾ ਹੈ।

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ॥*



(ਜਪੁ ਜੀ ਸਾਹਿਬ)

ਵੈਸੇ ਚੁੱਪ ਰਹੋ ਤਾਂ ਚੰਗਾਂ ਹੈ, ਪਰ ਚੁੱਪ ਰਹਿਣ ਨਾਲ ਚਿੰਤਾ ਚਲੀ ਜਾਵੇ, ਇਹ ਗ਼ਲਤ ਦਵਾਈ ਹੈ। ਦੂਜੀ ਗੱਲ, ਜਦੋਂ ਚਿੰਤਾ ਲੱਗਦੀ ਹੈ ਤਾਂ ਅਸੀਂ ਬਹੁਤ ਜ਼ਿਆਦਾ ਸੋਚਣ ਲੱਗ ਪੈਂਦੇ ਹਾਂ। ਬਹੁਤ ਸੋਚਦੇ ਹਾਂ। ਜ਼ਿਹੜਾ ਜ਼ਿਆਦਾ ਸੋਚਦਾ ਹੈ, ਉਸ ਨੂੰ ਫਿਰ ਡਿਪਰੈਸ਼ਨ ਜਾਂ ਜਿਸ ਨੂੰ ਟੈਨਸ਼ਨ ਕਹਿੰਦੇ ਹਨ, ਉਹ ਬਿਮਾਰੀ ਲੱਗ ਜਾਂਦੀ ਹੈ। ਜਿਸ ਨੂੰ ਡਿਪਰੈਸ਼ਨ ਹੋ ਜਾਵੇ, ਉਸ ਨੂੰ ਘਰ ਵਾਲੇ ਜੇ ਡਾਕਟਰ ਕੋਲ ਲੈ ਕੇ ਜਾਣ ਤਾਂ ਡਾਕਟਰ ਐਸੀ ਦਵਾਈ ਦਿੰਦਾ ਹੈ ਕਿ ਬੰਦਾ ਫਿਰ ਕਈ ਕਈ ਘੰਟੇ ਸੁੱਤਾ ਰਹਿੰਦਾ ਹੈ। ਕਾਰੋਬਾਰ ਵੀ ਗਿਆ। ਨਾਮ ਵੀ ਗਿਆ। ਬਾਣੀ ਤੋਂ ਵੀ ਗਿਆ। ਸਿਮਰਨ ਕਰਨ ਤੋਂ ਵੀ ਗਿਆ। ਆਪਣੇ ਪਰਿਵਾਰ ਤੋਂ ਵੀ ਗਿਆ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਪਹਿਲੀ ਦਵਾਈ ਖਾਧੀ, ਚੁੱਪ ਰਹਿਣ ਲੱਗ ਗਿਆ, ਉਹ ਵੀ ਗ਼ਲਤ। ਦੂਜੀ ਦਵਾਈ ਖਾਧੀ, ਸੋਚਣ ਲੱਗ ਪਿਆ, ਉਹ ਵੀ ਗ਼ਲਤ। ਦੋਵੇਂ ਦਵਾਈਆਂ ਗ਼ਲਤ ਖਾ ਲਈਆਂ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਜਦੋਂ ਕੋਈ ਚਿੰਤਾ ਆਵੇ ਤਾਂ ਨਾ ਸੋਚਣ ਦੀ ਲੋੜ, ਨਾ ਚੁੱਪ ਰਹਿਣ ਦੀ ਲੋੜ, ਬਲਕਿ ਆਪਣੀ ਚਿੰਤਾ ਨੂੰ ਚਿੰਤਨ ਬਣਾ ਦਿਓ। ਇਹ ਦਵਾਈ ਖਾਣੀ ਹੈ। ਜਦੋਂ

ਆਪਣੀ ਚਿੰਤਾ ਨੂੰ ਚਿੰਤਨ ਬਣਾ ਦੇਵਾਂਗੇ ਤਾਂ ਫਿਰ ਚਿੰਤਾ ਗੁਰੂ ਨਾਨਕ ਦੇ ਚਰਨਾਂ ਵਿਚ ਚਲੀ ਜਾਵੇਗੀ।

*ਸਾਸਿ ਸਾਸਿ ਸਿਮਰਹੁ ਗੋਬਿੰਦ॥*
*ਮਨ ਅੰਤਰ ਕੀ ਉਤਰੈ ਚਿੰਦ॥* (ਅੰਗ ੨੯੫)

ਚਿੰਤਾ ਨੂੰ ਚਿੰਤਨ ਬਣਾ ਲਓ। ਆਪਣੀ ਚਿੰਤਾ ਗੁਰੂ ਦੇ ਚਰਨਾਂ ਵਿਚ ਰੱਖ ਦਿਓ ਤੇ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਆਸਰਾ ਲਓ। ਰੱਖ ਲਵੋ ਸੈਂਚੀ ਸਾਹਿਬ, ਲਾਵੋ ਆਪਣੇ 'ਤੇ ਬੈਨ, ਕਰੋ ਆਪਣੇ ਨਿਤਨੇਮ ਤੋਂ ਇਲਾਵਾ ਇਕ ਚੌਂਕੜੇ 'ਤੇ ਬੈਠ ਕੇ ਪੰਜ ਪਾਠ ਸੁਖਮਨੀ ਸਾਹਿਬ ਜੀ ਦੇ ਅਤੇ ਕਰੋ ਨਿਮਰਤਾ ਵਿਚ ਅਰਦਾਸ। ਗੁਰੂ ਸਾਹਿਬ ਪ੍ਰਸੰਨ ਹੋ ਕੇ ਤੁਹਾਡੀ ਚਿੰਤਾ ਮਿਟਾਉਂਦੇ ਨੇ। ਕਈ ਥੋੜ੍ਹਾ ਚਿਰ ਗੁਰਬਾਣੀ ਪੜ੍ਹ ਕੇ ਗੁਰੂ ਨੂੰ ਮਿਹਣੇ ਮਾਰਨੇ ਸ਼ੁਰੂ ਕਰ ਦਿੰਦੇ ਹਨ ਕਿ ਇੰਨੀ ਬਾਣੀ ਪੜ੍ਹੀ, ਕਾਰਜ ਤੇ ਕੋਈ ਰਾਸ ਹੋਇਆ ਨਹੀਂ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਸਿੱਖ ਕਾਹਲਾ ਨਾ ਪਵੇ, ਦਰ ਨਾ ਛੱਡੇ ਤੇ ਹੰਕਾਰ ਨਾ ਕਰੇ, ਫਿਰ ਉਹ ਕਦੀ ਗੁਰੂ ਕੋਲੋਂ ਖ਼ਾਲੀ ਨਹੀਂ ਜਾਂਦਾ। ਕਈ ਵਾਰੀ ਜ਼ਖ਼ਮ ਵੱਡਾ ਹੋਵੇ ਤਾਂ ਉਸ ਨੂੰ ਰਾਜ਼ੀ ਹੋਣ ਵਿਚ ਸਮਾਂ ਵੱਧ ਲੱਗ ਜਾਂਦਾ ਹੈ। ਦੂਸਰਾ, ਕਈ ਵਾਰੀ ਸਾਡਾ ਗੁਰੂ ਮੌਜ ਵਿਚ ਆ ਕੇ ਚੈੱਕ ਵੀ ਕਰਦਾ ਹੈ ਕਿ ਮੇਰਾ ਸਿੱਖ ਬਾਣੀ ਤਾਂ ਪੜ੍ਹ ਰਿਹਾ ਹੈ, ਪਰ ਇਸ ਨੂੰ ਮੇਰੇ 'ਤੇ ਭਰੋਸਾ ਵੀ ਹੈ ਕਿ ਨਹੀਂ। ਕਿਧਰੇ ਕੁਝ ਸਮਾਂ ਮੰਗ ਨਾ ਪੂਰੀ ਹੋਣ 'ਤੇ ਜਾਂ ਬਿਪਤਾ ਦੂਰ ਨਾ ਹੋਣ 'ਤੇ ਕਿਸੇ ਦੂਸਰੇ ਆਸਰੇ ਵੱਲ ਤਾਂ ਨਹੀਂ ਦੌੜਦਾ। ਅਸੀਂ ਇਸ ਭਰੋਸੇ ਨਾਲ ਗੁਰੂ ਦਾ, ਗੁਰਬਾਣੀ ਦਾ ਲੜ ਫੜਨਾ ਹੈ ਕਿ ਸਤਿਗੁਰੂ ! ਤੇਰੇ ਹਾਂ ਤੇ ਤੇਰੇ ਤੋਂ ਇਲਾਵਾ ਸਾਡਾ ਕੋਈ ਨਹੀਂ, ਜਿਸ ਅੱਗੇ ਆਪਣਾ ਦੁੱਖ ਰੱਖੀਏ। ਦਾਸ ਗੁਰੂ ਦੀ ਕਿਰਪਾ ਨਾਲ ਲਿਖ ਰਿਹਾ ਹੈ ਕਿ ਜੇ ਐਸੇ ਦ੍ਰਿੜ੍ਹ ਨਿਸ਼ਚੇ ਨਾਲ ਗੁਰੂ ਦੇ ਬਣੇ ਰਹਾਂਗੇ ਤਾਂ ਗੁਰੂ ਨੂੰ ਵੱਡੇ ਤੋਂ ਵੱਡੇ ਬੰਧਨ ਵੀ ਕੱਟਣੇ ਪੈਣਗੇ ਕਿਉਂਕਿ ਸਾਡਾ ਗੁਰੂ ਸਰਬ ਕਲਾ ਸਮਰੱਥ ਹੈ।

*ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥*
*ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ॥*

(ਅੰਗ ੯੯)

*178. ਸਵਾਲ :-* ਸਤਿਕਾਰਯੋਗ ਵੀਰ ਜੀ, ਸਾਕਤ ਵਿੱਚ ਵੀ ਰੱਬੀ ਜੋਤ ਹੈ, ਫਿਰ ਉਸ ਪ੍ਰਤੀ ਨਫਰਤ ਕਿਉਂ ? ਸਾਕਤ ਦੀ ਸੰਗਤ ਤੋਂ ਦੂਰ ਰਹਿਣ ਲਈ ਕਿਉਂ ਕਿਹਾ ਜਾਂਦਾ ਹੈ ?

*ਜਵਾਬ :-* ਰੱਬ ਤਾਂ ਸਾਰਿਆਂ ਵਿੱਚ ਹੈ, ਇਸ ਵਿੱਚ ਕੋਈ ਸ਼ੱਕ ਨਹੀਂ, ਪਰ ਗੁਰਮੁਖਾਂ ਦੇ ਅੰਦਰ ਰੱਬ ਪ੍ਰਗਟ ਹੋ ਚੁੱਕਾ ਹੁੰਦਾ ਹੈ। ਉਹ ਨਾਮ ਜਪਦੇ ਜਪਦੇ, ਗੁਰੂ ਨਾਨਕ ਦੇ ਘਰ ਦੀਆਂ ਕਲਾਸਾਂ ਪਾਸ ਕਰਦੇ ਕਰਦੇ ਇਕ ਦਿਨ ਡਬਲ ਐਮ. ਏ. ਦੀ ਪੜ੍ਹਾਈ 'ਤੇ ਪਹੁੰਚ ਜਾਂਦੇ ਹਨ, ਭਾਵ ਕਿ ਰੱਬ ਦਾ ਰੂਪ ਹੋ ਜਾਂਦੇ ਹਨ ਅਤੇ ਰੱਬ ਨਾਲ ਇਕਮਿੱਕ ਹੋ ਜਾਂਦੇ ਹਨ। ਇਹੋ ਜਿਹੇ ਰੰਗ ਰਤੜੇ ਰੱਬ ਦੇ ਪਿਆਰਿਆਂ ਨੂੰ ਮਿਲਣ ਨਾਲ, ਉਨ੍ਹਾਂ ਦੀ ਸੰਗਤ ਕਰਨ ਨਾਲ ਨਾਮ ਜਪਣ ਦਾ ਚਾਉ ਚੜ੍ਹਦਾ ਹੈ ਅਤੇ ਮਨ ਨੂੰ ਟਿਕਾਉ ਮਿਲਦਾ ਹੈ। ਪਰਮਾਤਮਾ ਦੀ ਪ੍ਰਾਪਤੀ ਲਈ ਕਿਹੜੇ ਗੁਣ ਧਾਰਨ ਕਰਨੇ ਚਾਹੀਦੇ ਹਨ, ਕਿਹੜੇ ਔਗੁਣਾਂ ਦਾ ਤਿਆਗ ਜ਼ਰੂਰੀ ਹੈ, ਇਹ ਸੇਧ ਮਿਲਦੀ ਹੈ ਪਰ ਗੁਰਬਾਣੀ ਵਿਚ ਵੀ ਸਾਕਤ ਦੀ ਸੰਗਤ ਤੋਂ ਦੂਰ ਰਹਿਣ ਲਈ ਉਪਦੇਸ਼ ਦਿੱਤਾ ਗਿਆ ਹੈ :

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥ ੧॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥ ੧॥ ਰਹਾਉ॥*



(ਅੰਗ ੩੩੨)

ਕਬੀਰ ਸਾਹਿਬ ਇਹ ਵੀ ਉਪਦੇਸ਼ ਦੇ ਰਹੇ ਹਨ :

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*

(ਅੰਗ ੧੩੭੧)

ਸਾਕਤ ਨਾਲ ਕੋਈ ਨਫ਼ਰਤ ਨਹੀਂ, ਪਰ ਜਿਵੇਂ ਕਾਲਖ ਲੱਗੇ ਭਾਂਡੇ ਨੂੰ ਜੇ ਹੱਥ ਲੱਗ ਜਾਵੇ ਤਾਂ ਬਦੋਬਦੀ ਕਾਲਖ ਲੱਗ ਹੀ ਜਾਂਦੀ ਹੈ। ਇਸ ਲਈ ਜਿਹੜਾ ਵੀ ਖ਼ਾਸ ਕਰਕੇ ਅਧਿਆਤਮਿਕ ਰਾਹ ਦਾ ਪਾਂਧੀ ਹੈ, ਉਹ ਆਪਣੀ ਜ਼ਿੰਦਗੀ ਵਿਚ ਇਹ ਪ੍ਰਣ ਕਰ ਲਵੇ ਕਿ ਰੱਬ ਤੋਂ ਟੁੱਟਿਆਂ ਦੀ ਭਾਵ ਸਾਕਤ ਪੁਰਸ਼ਾਂ ਦੀ ਸੰਗਤ ਤੋਂ ਬਚ ਕੇ ਰਹਿਣਾ ਹੈ ਕਿਉਂਕਿ ਉਨ੍ਹਾਂ ਦੇ ਅੰਦਰ ਕੇਵਲ ਅੱਗ ਹੈ। ਉਨ੍ਹਾਂ ਦੀ ਜ਼ਬਾਨ ਤੋਂ ਨਿਕਲੇ ਹੋਏ ਸ਼ਬਦ, ਜੁੜਨ ਵਾਲੇ ਦੀ ਇਕਾਗਰਤਾ ਨੂੰ ਭੰਗ ਕਰ ਸਕਦੇ ਹਨ। ਕਬੀਰ ਸਾਹਿਬ ਆਪਣੇ ਇਕ ਸਲੋਕ ਵਿੱਚ ਸਾਨੂੰ ਸਮਝਾਉਣ ਲਈ ਉਦਾਹਰਣ ਦਿੰਦੇ ਹਨ। ਕਹਿੰਦੇ ਹਨ, ਕੇਲੇ ਦੇ ਪੱਤੇ ਬਹੁਤ ਨਰਮ ਹੁੰਦੇ ਹਨ ਤੇ ਬੇਰੀ ਦੇ ਅੰਦਰ ਤਿੱਖੇ ਕੰਡੇ ਹੁੰਦੇ ਹਨ। ਜੇ ਬੇਰੀ

ਦੇ ਕੰਡੇ, ਕਿਧਰੇ ਕੇਲੇ ਦੇ ਨਰਮ ਪੱਤਿਆਂ ਨੂੰ ਲੱਗ ਜਾਣ ਤਾਂ ਚੀਰ ਕੇ ਰੱਖ ਦਿੰਦੇ ਹਨ। ਇਸੇ ਤਰ੍ਹਾਂ ਸਾਕਤਾਂ ਦੇ ਕਹੇ ਹੋਏ ਕੌੜੇ ਸ਼ਬਦ ਪਰਮਾਤਮਾ ਨਾਲ ਜੁੜਨ ਵਾਲੇ ਨਰਮ ਹਿਰਦਿਆਂ ਨੂੰ ਚੀਰ ਕੇ ਰੱਖ ਦਿੰਦੇ ਹਨ।

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥*

(ਅੰਗ ੧੩੬੯)

ਸਾਕਤ ਬੰਦੇ ਦੇ ਬੋਲ ਬਦੋਬਦੀ ਸ਼ੰਕਿਆਂ ਦੀ ਕਾਲਖ ਪੈਦਾ ਕਰ ਦਿੰਦੇ ਹਨ। ਫਰੀਦ ਜੀ ਨੇ ਬਚਪਨ ਅਵਸਥਾ ਵਿੱਚ ਇਕ ਵਾਰੀ ਆਪਣੀ ਮਾਂ ਨੂੰ ਸਵਾਲ ਕੀਤਾ। ਕਹਿਣ ਲੱਗੇ, ਮਾਂ ! ਕਦੇ ਕਦੇ ਤੂੰ ਕੰਮ-ਕਾਜ ਕਰਦੀ ਕਰਦੀ ਬੋਲਦੀ ਹੈਂ, ਅੱਜ ਰੱਬ ਤੁੱਠਾ ਤੇ ਕਦੀ ਇਹ ਬੋਲਦੀ ਹੈਂ, ਅੱਜ ਰੱਬ ਰੁੱਠਾ।

ਇਸ ਦਾ ਕੀ ਮਤਲਬ ਹੈ ? ਮਾਂ ਕਹਿੰਦੀ ਹੈ, ਜਿਸ ਦਿਨ ਕਿਸੇ ਜੁੜੀ ਆਤਮਾ ਦੀ ਸੰਗਤ ਹੋ ਜਾਵੇ ਤਾਂ ਮੈਂ ਕਹਿੰਦੀ ਹਾਂ ਕਿ ਅੱਜ ਰੱਬ ਤੁੱਠਾ ਤੇ ਜਿਸ ਦਿਨ ਕਿਸੇ ਸਾਕਤ ਦਾ ਮੇਲ ਹੋ ਜਾਵੇ, ਉਸ ਦਿਨ ਕਹਿੰਦੀ ਹਾਂ ਕਿ ਅੱਜ ਰੱਬ ਰੁੱਠਾ।



*ਰਬ ਤੁੱਠੇ ਦੀ ਇਹ ਨਿਸ਼ਾਨੀ ਸੰਤਾਂ ਸੰਗ ਵਿਹਾਵੇ।*
*ਰਬ ਰੁੱਠੇ ਦੀ ਇਹ ਨਿਸ਼ਾਨੀ ਸਾਕਤ ਪੁਰਸ਼ ਮੱਥੇ ਲੱਗ ਜਾਵੇ।*

ਕਿਸੇ ਗੁਰਸਿੱਖ ਦਾ ਮੇਲ ਹੋਵੇ ਤਾਂ ਉਹ ਜ਼ਰੂਰ ਕੋਈ ਰੱਬ ਦੇ ਘਰ ਦੀ ਗੱਲ ਕਰੇਗਾ। ਗੁਰਮੁਖਾਂ, ਗੁਰਸਿੱਖਾਂ ਦੇ ਮੇਲ ਨਾਲ ਰੱਬ ਚੇਤੇ ਆਉਂਦਾ ਹੈ। ਬਾਬਾ ਨੰਦ ਸਿੰਘ ਜੀ ਅਰਦਾਸ ਵਿੱਚ ਇਹ ਬੇਨਤੀ ਕਰਨ ਦੀ ਸੁਮੱਤ ਬਖ਼ਸ਼ਦੇ ਸਨ—ਹੇ ਗ਼ਰੀਬ ਨਿਵਾਜ ਸਤਿਗੁਰੂ ! ਆਪਣੇ ਗੁਰਮੁਖਾਂ, ਪਿਆਰਿਆਂ, ਬਖ਼ਸ਼ਿਆਂ ਦੇ ਮੇਲੇ ਬਖ਼ਸ਼ੀਂ, ਜਿਨ੍ਹਾਂ ਦੇ ਮਿਲਣ ਕਰਕੇ ਤੂੰ ਚਿੱਤ ਆਵੇਂ, ਕਿਸੇ ਡਿੱਗੇ ਢੱਠੇ ਨਿੰਦਕ ਦੀ ਸੰਗਤ ਨਾ ਦੇਵੀਂ ਜਿਸ ਦੇ ਮਿਲਣ ਕਰਕੇ ਤੂੰ ਵਿਸਰ ਜਾਵੇਂ। ਇਸ ਲਈ ਜ਼ਰੂਰ ਅਰਦਾਸ ਕਰਿਆ ਕਰੋ। ਹੇ ਸਤਿਗੁਰੂ ! ਸਾਕਤ ਦੀ ਸੰਗਤ ਤੋਂ ਬਚਾਅ ਕੇ ਰੱਖੀਂ ਕਿਉਂਕਿ ਕਈ ਵਾਰ ਸਾਕਤ ਦੇ ਸੰਗ ਦਾ ਅਸਰ ਹੋ ਜਾਵੇ ਤਾਂ ਚੰਗਾ ਭਲਾ ਜੁੜਿਆ ਬੰਦਾ ਵੀ ਟੁੱਟ ਜਾਂਦਾ ਹੈ।

ਦਾਸ ਇਕ ਸੱਚੀ ਘਟਨਾ, ਸੱਚੀ ਵਿਥਿਆ ਗੁਰੂ ਦੀ ਕ੍ਰਿਪਾ ਨਾਲ ਸਾਂਝੀ ਕਰੇ ਤਾਂ ਕਿ ਗੱਲ ਪੂਰੀ ਤਰ੍ਹਾਂ ਸਮਝ ਵਿਚ ਆ ਜਾਵੇ। ਦਾਸ ਨੂੰ ਨਾਨਕਸਰ ਵਿਖੇ ਇਕ ਵਾਰ ਮਹਾਂਪੁਰਸ਼ ਬਾਬਾ ਹਰਭਜਨ ਸਿੰਘ ਜੀ ਵੱਡੇ ਉਨ੍ਹਾਂ ਨੇ ਇਕ

ਫੋਟੋ ਵਿਖਾਈ ਜਿਸ ਵਿਚ ਬਾਬਾ ਈਸ਼ਰ ਸਿੰਘ ਜੀ ਹਾਥੀ 'ਤੇ ਬੈਠੇ ਸਨ ਤੇ ਉਨ੍ਹਾਂ ਦੇ ਪਿੱਛੇ ਇਕ 14-15 ਸਾਲ ਦਾ ਲੜਕਾ, ਬਾਬਾ ਜੀ ਨੂੰ ਗਲਵਕੜੀ ਪਾਈ ਬੈਠਾ ਸੀ। ਦਾਸ ਨੂੰ ਬਾਬਾ ਜੀ ਆਖਣ ਲੱਗੇ ਕਿ ਇਹ ਲੜਕਾ ਬਾਬਾ ਜੀ ਦੇ ਕਿੰਨੇ ਕੁ ਨੇੜੇ ਹੋਵੇਗਾ ? ਤਾਂ ਦਾਸ ਨੇ ਆਖਿਆ ਕਿ ਬਾਬਾ ਜੀ ! ਇਹ ਬਹੁਤ ਵੱਡੇ ਭਾਗਾਂ ਵਾਲਾ ਹੈ ਤਾਂ ਬਾਬਾ ਜੀ ਨੇ ਬਚਨ ਸੁਣਾਇਆ। ਕਹਿਣ ਲੱਗੇ ਕਿ ਬਾਬਾ ਈਸ਼ਰ ਸਿੰਘ ਜੀ ਦੇ ਨਾਲ 200-250 ਬਿਹੰਗਮ ਸਨ, ਪਰ ਉਨ੍ਹਾਂ ਇਸ ਲੜਕੇ ਨੂੰ ਆਪਣੇ ਕਿੰਨਾ ਨੇੜੇ ਰੱਖਿਆ ਹੈ, ਕਿੰਨੇ ਵੱਡੇ ਭਾਗ ਹਨ, ਇਸ ਬੱਚੇ ਦੇ, ਕਿੰਨਾ ਪਿਆਰ ਬਖ਼ਸ਼ਿਆ ਹੈ ਤੇ ਬਾਬਾ ਜੀ ਨੇ ਹਾਥੀ 'ਤੇ ਬੈਠਣ ਵੇਲੇ ਵੀ ਕਿਵੇਂ ਨਾਲ ਬਿਠਾਇਆ ਹੈ ਪਰ ਜੋ ਅਗਲੀ ਗੱਲ ਉਨ੍ਹਾਂ ਸੁਣਾਈ, ਦਾਸ ਸੁਣ ਕੇ ਹੈਰਾਨ ਹੋ ਗਿਆ। ਉਨ੍ਹਾਂ ਦੱਸਿਆ ਕਿ ਇਸ ਲੜਕੇ ਦੀ ਅੱਜ ਇਹ ਹਾਲਤ ਹੈ ਕਿ ਇਸ ਨੇ ਦਾਹੜੀ ਵੀ ਕੱਟ ਲਈ ਹੈ, ਸ਼ਰਾਬ ਵੀ ਪੀਂਦਾ ਹੈ ਤੇ ਹੋਰ ਵੀ ਕਈ ਮਾੜੀਆਂ ਆਦਤਾਂ ਲੱਗ ਚੁੱਕੀਆਂ ਹਨ। ਜੀਵਨ ਕਿੱਥੇ ਦਾ ਕਿੱਥੇ ਡਿੱਗ ਚੁੱਕਾ ਹੈ। ਸਭ ਕਿਸ ਕਾਰਨ ? ਕਿਸੇ ਸਾਕਤ ਦੀ ਸੰਗਤ ਹੋ ਗਈ। ਬਸ ਉਹ ਸਾਕਤ ਦਾ ਸੰਗ ਸਭ ਕੁਝ ਜੋ ਪ੍ਰਾਪਤ ਹੋਇਆ, ਰੋੜ ਕੇ ਲੈ ਗਿਆ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ, ਸਾਕਤ ਦੇ ਸੰਗ ਤੋਂ ਬਚਣ ਲਈ ਕਿਉਂ ਕਿਹਾ ਜਾਂਦਾ ਹੈ। ਇਸ ਲਈ ਗੁਰੂ ਰਾਮਦਾਸ ਮਹਾਰਾਜ ਫ਼ੁਰਮਾਉਂਦੇ ਹਨ ਕਿ ਸਾਕਤ ਦੇ ਕੋਲ ਕਦੀ ਵੀ ਨਾ ਜਾਈਏ :

*ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥*

(ਅੰਗ ੧੭੦)

*179. ਸਵਾਲ :-* ਸਤਿਕਾਰਯੋਗ ਵੀਰ ਜੀ, ਤੁਸੀਂ ਕਹਿੰਦੇ ਹੋ ਕਿ ਮਹਾਂਪੁਰਖਾਂ ਦੀ, ਰੰਗਿਆਂ ਗੁਰਸਿੱਖਾਂ ਦੀ ਸੰਗਤ ਕਰਨੀ ਬਹੁਤ ਜ਼ਰੂਰੀ ਹੈ। ਇਹ ਕਿਉਂ ?

*ਜਵਾਬ :-* ਜਿਵੇਂ ਦੁਨਿਆਵੀ ਪੜ੍ਹਾਈ ਕਰਨੀ ਹੋਵੇ ਤਾਂ ਕਿਸੇ ਨਾ ਕਿਸੇ ਅਧਿਆਪਕ ਕੋਲ ਜਾ ਕੇ ਸਿੱਖਿਆ ਲੈਣੀ ਪੈਂਦੀ ਹੈ। ਉਨ੍ਹਾਂ ਅਧਿਆਪਕਾਂ ਨੇ ਆਪ ਪੜ੍ਹਾਈਆਂ ਕਰਕੇ ਡਿਗਰੀਆਂ ਪ੍ਰਾਪਤ ਕੀਤੀਆਂ ਹੁੰਦੀਆਂ ਹਨ ਤੇ ਬੱਚਿਆਂ ਨੂੰ ਪੜ੍ਹਾਈ ਕਰਨ ਦਾ ਸਹੀ ਰਸਤਾ ਦੱਸਦੇ ਹਨ। ਜਿਥੇ ਕੋਈ ਮੁਸ਼ਕਲ ਆਵੇ, ਉਥੇ ਸਮਝਾਉਂਦੇ ਹਨ ਕਿ ਇਸ ਤਰ੍ਹਾਂ ਪੜ੍ਹਾਈ ਕਰ। ਬੱਚੇ ਦਾ ਸ਼ੁਰੂ ਤੋਂ ਬੇਸ ਬਣਾਉਂਦੇ ਹਨ ਤਾਂ ਜੋ ਬੱਚਾ ਵੱਡਾ ਹੋ ਕੇ ਕਿਸੇ ਗੱਲੋਂ ਮਾਰ ਨਾ ਖਾ ਸਕੇ। ਇਕ ਦਿਨ ਉਹੀ ਬੱਚੇ ਪੜ੍ਹ ਲਿਖ ਕੇ ਕਿੰਨੇ ਕਿੰਨੇ ਵੱਡੇ ਅਹੁਦਿਆਂ 'ਤੇ

ਨੌਕਰੀਆਂ ਕਰਦੇ ਹਨ ਤੇ ਆਪਣੀ ਮੰਜ਼ਿਲ 'ਤੇ ਪਹੁੰਚ ਜਾਂਦੇ ਹਨ। ਇਸੇ ਤਰ੍ਹਾਂ ਮਹਾਂਪੁਰਖ ਵੀ ਗੁਰੂ ਨਾਨਕ ਦੇ ਘਰ ਦੇ ਸਕੂਲ ਦੇ ਅਧਿਆਪਕ ਹੁੰਦੇ ਹਨ ਜੋ ਜ਼ਿੰਦਗੀ ਜਿਊਣ ਦਾ ਸਹੀ ਢੰਗ ਦੱਸਦੇ ਹਨ ਕਿ ਅੰਮ੍ਰਿਤ ਵੇਲਾ ਸੰਭਾਲਣਾ ਹੈ, ਗੁਰਬਾਣੀ ਪੜ੍ਹਨੀ ਹੈ, ਸੰਗਤ ਕਰਨੀ ਹੈ। ਮਹਾਂਪੁਰਖਾਂ ਨੇ ਆਪ ਘਾਲਣਾ ਘਾਲ ਕੇ ਗੁਰੂ ਨਾਨਕ ਦੇ ਘਰ ਦੀਆਂ ਕਲਾਸਾਂ ਪਾਸ ਕੀਤੀਆਂ ਹੁੰਦੀਆਂ ਹਨ ਤੇ ਹਰ ਜਗਿਆਸੂ ਨੂੰ ਦੱਸਦੇ ਹਨ ਕਿ ਗੁਰੂ ਨਾਨਕ ਦੇ ਘਰ ਦੀ ਕੱਚੀ ਕਲਾਸ ਕਿਹੜੀ ਹੈ ਤੇ ਅਖ਼ੀਰਲੀ ਕਿਹੜੀ ਹੈ। ਮਹਾਂਪੁਰਖਾਂ ਦੀ ਸੰਗਤ ਨਾ ਕੀਤੀ ਹੋਵੇ ਤਾਂ ਉਸ ਨੂੰ ਇਹ ਵੀ ਨਹੀਂ ਪਤਾ ਹੁੰਦਾ ਕਿ ਅੱਖਾਂ ਨਾਲ ਕੀ ਵੇਖਣਾ ਹੈ ਤੇ ਕੀ ਨਹੀਂ। ਕੰਨਾਂ ਨਾਲ ਕੀ ਸੁਣਨਾ ਹੈ ਤੇ ਕੀ ਨਹੀਂ। ਰਸਨਾ ਨਾਲ ਕੀ ਬੋਲਣਾ ਹੈ ਤੇ ਕੀ ਨਹੀਂ। ਕੀ ਖਾਣਾ ਹੈ ਤੇ ਕੀ ਨਹੀਂ। ਆਮ ਬੰਦਾ ਆਪਣਾ ਸਮਾਂ ਪਾਸ ਕਰਦਾ ਹੈ ਪਰ ਮਹਾਂਪੁਰਖਾਂ ਦੀ ਸੰਗਤ ਕਰਨ ਨਾਲ ਸਮਾਂ ਪਾਸ ਕਰਨ ਦੀ ਜਗ੍ਹਾ ਸਮਾਂ ਸਫਲਾ ਕਰਨ ਦੀ ਸੋਝੀ ਆ ਜਾਂਦੀ ਹੈ। ਮਹਾਂਪੁਰਖਾਂ ਦੀ ਸੰਗਤ ਦਾ ਇਹ ਵੀ ਫ਼ਾਇਦਾ ਹੈ ਕਿ ਮਹਾਂਪੁਰਸ਼ ਔਖੀ ਘੜੀ ਵੇਲੇ ਵੀ ਗੁਰੂ ਨਾਨਕ ਦੇ ਘਰ ਨਾਲੋਂ ਟੁੱਟਣ ਨਹੀਂ ਦੇਣਗੇ। ਕਈ ਵਾਰੀ ਬੈਟਰੀ ਡਾਊਨ ਹੋ ਜਾਂਦੀ ਹੈ ਤਾਂ ਮਹਾਂਪੁਰਸ਼ਾਂ ਦੀ, ਰੰਗਿਆਂ ਦੀ ਸੰਗਤ ਕਰਨ ਨਾਲ ਬੈਟਰੀ ਚਾਰਜ ਹੋ ਜਾਂਦੀ ਹੈ।



*ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥*

(ਅੰਗ ੩੯੩)

ਮਹਾਂਪੁਰਸ਼ਾਂ ਦੀ ਸੰਗਤ ਕਰਨ ਨਾਲ ਰੰਗ ਲੱਗ ਜਾਂਦਾ ਹੈ। ਬੀਬੀ ਕੌਲਾਂ ਜੀ ਨੂੰ ਕਿੱਥੋਂ ਰੰਗ ਲੱਗਾ ? ਸਾਂਈਂ ਮੀਆਂ ਮੀਰ ਜੀ ਦੀ ਸੰਗਤ ਤੋਂ। ਭਾਈ ਬਿਧੀ ਚੰਦ ਜੀ ਨੂੰ ਕਿਥੋਂ ਰੰਗ ਲੱਗਾ ? ਸੰਗ ਹੋ ਗਿਆ ਰੰਗੇ ਹੋਏ ਸਿੱਖ ਭਾਈ ਅਦਲੀ ਜੀ ਦਾ ਤੇ ਜ਼ਿੰਦਗੀ ਦਾ ਹੈਂਡਲ ਹੀ ਘੁੰਮ ਗਿਆ। ਇਕ ਦਿਨ ਐਸੀ ਕਿਰਪਾ ਹੋ ਗਈ ਕਿ ਗੁਰੂ ਸਾਹਿਬ ਨੇ ਪ੍ਰਸੰਨ ਹੋ ਕੇ ਵਰ ਦੇ ਦਿੱਤਾ :-

*ਬਿਧੀ ਚੰਦ ਛੀਨਾ ਗੁਰੂ ਕਾ ਸੀਨਾ।*

ਭਾਈ ਲੱਖੂ ਜੀ ਜਿਨ੍ਹਾਂ ਨੇ ਬਚਨ ਕਰ ਦਿੱਤਾ ਸੀ, ਬੁੱਧੂ ਦਾ ਆਵਾ ਕੱਚਾ ਤੇ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣਾ ਬਚਨ ਪਿੱਛੇ ਕਰ ਦਿੱਤਾ ਸੀ। ਗੁਰੂ ਸਾਹਿਬ ਨੇ ਭਾਈ ਬੁੱਧੂ ਜੀ ਨੂੰ ਆਖਿਆ, ਆਵਾ ਤੇ ਕੱਚਾ ਹੀ ਨਿਕਲੇਗਾ, ਮੈਂ ਆਪਣੇ ਸਿੱਖ ਦਾ ਬਚਨ ਨਹੀਂ ਕੱਟ ਸਕਦਾ, ਪਰ ਭਾਈ ਬੁੱਧੂ ਫ਼ਿਕਰ ਨਾ ਕਰ ਤੇਰੇ ਨਾਲ ਬਚਨ ਕਰਦੇ ਹਾਂ ਆਵਾ ਤਾਂ ਕੱਚਾ ਹੀ ਨਿਕਲੇਗਾ,

ਪਰ ਵਿਕ ਪੱਕਿਆਂ ਦੇ ਭਾਅ ਜਾਵੇਗਾ। ਦੇਖੋ, ਭਾਈ ਲੱਖੂ ਜੀ ਦੇ ਬਚਨ ਦਾ ਗੁਰੂ ਸਾਹਿਬ ਨੇ ਇੰਨਾ ਮਾਣ ਰੱਖਿਆ। ਉਸ ਨੂੰ ਰੰਗ ਕਿਥੋਂ ਲੱਗਾ ? ਭਾਈ ਪਿਰਾਣਾ ਜੀ ਦੀ ਸੰਗਤ ਤੋਂ। ਇਸ ਲਈ ਰੰਗਿਆਂ ਦੀ, ਮਹਾਂਪੁਰਸ਼ਾਂ ਦੀ, ਗੁਰਸਿੱਖਾਂ ਦੀ ਸੰਗਤ ਦੀ ਬਹੁਤ ਲੋੜ ਹੈ। ਮਹਾਂਪੁਰਖ ਆਪ ਨਾਮ ਜਪ-ਜਪ ਕੇ ਆਤਮ ਪਦ 'ਤੇ ਪਹੁੰਚੇ ਹੁੰਦੇ ਹਨ ਤੇ ਇਕ ਦਿਨ ਐਸਾ ਆਉਂਦਾ ਹੈ ਕਿ ਉਨ੍ਹਾਂ ਦੀ ਸੰਗਤ ਕਰਕੇ ਜਗਿਆਸੂ ਨੂੰ ਵੀ ਆਤਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਲਈ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਸਾਧ ਕੈ ਸੰਗਿ ਬਸੈ ਥਾਨਿ ਊਚੈ॥ ਸਾਧੂ ਕੈ ਸੰਗਿ ਮਹਲਿ ਪਹੂਚੈ॥*

(ਅੰਗ ੨੭੧)

*180. ਸਵਾਲ :-* ਸਤਿਕਾਰਯੋਗ ਵੀਰ ਜੀ, ਕਈ ਸਰੀਰ ਵਿਅਰਥ ਦੀਆਂ ਗੱਲਾਂ 'ਤੇ ਬਹਿਸ ਕਰੀ ਜਾਣਗੇ ਜਿਸ ਦਾ ਕੋਈ ਮਤਲਬ ਨਹੀਂ ਹੁੰਦਾ, ਉਨ੍ਹਾਂ ਨੂੰ ਕਿਵੇਂ ਸਮਝਾਈਏ ?

*ਜਵਾਬ :-* ਵਿਅਰਥ ਦੀਆਂ ਗੱਲਾਂ ਉਹ ਕਰੇਗਾ ਜਿਸ ਨੂੰ ਰੱਬ ਦੇ ਦਿੱਤੇ ਹੋਏ ਹੀਰੇ ਲਾਲਾਂ ਤੋਂ ਵੀ ਕੀਮਤੀ ਸੁਆਸਾਂ ਦੀ ਕਦਰ ਨਹੀਂ। ਜਦੋਂ ਕੋਈ ਵਿਅਰਥ ਦੀਆਂ ਗੱਲਾਂ ਕਰਨ ਲੱਗੇ ਤਾਂ ਉਸ ਨੂੰ ਇਹ ਸਮਝਾਓ ਕਿ ਰੱਬ ਵੱਲੋਂ ਸਾਨੂੰ ਸਵਾਸ ਗਿਣ ਕੇ ਮਿਲੇ ਹਨ। ਇਹ ਸਵਾਸ ਨਾਮ ਜਪਣ ਲਈ ਮਿਲੇ ਹਨ, ਇਸ ਨੂੰ ਜਪ ਜਪ ਕੇ ਸਫਲਾ ਕਰੋ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਲਸ ਰਾਏ ਜੌਹਰੀ ਨੂੰ ਪਟਨਾ ਸ਼ਹਿਰ ਵਿਚ ਇਹ ਹੀ ਉਪਦੇਸ਼ ਦਿੱਤਾ ਸੀ ਕਿ ਇਹ ਸਵਾਸ ਹੀਰਿਆਂ ਤੋਂ ਵੀ ਕੀਮਤੀ ਹਨ ਤੇ ਇਨ੍ਹਾਂ ਨੂੰ ਨਾਮ ਜਪ ਕੇ ਸਫਲਾ ਕਰਨਾ ਹੈ।

*ਸੁਣ ਸਾਲਸ ਤੂ ਜੌਹਰੀ ਆਪਣਾ ਮੂਲ ਪਛਾਣ।*
*ਕੂੜੇ ਲਾਲ ਨ ਗੰਢ ਬੰਨ੍ਹ ਆਪਣਾ ਸਹੁ ਸਿਵਾਣ।*

(ਸਾਖੀ ਭਾਈ ਬਾਲਾ ਜੀ ਵਿਚੋਂ)

ਮੰਨ ਲਓ ਅਗਰ ਤੁਹਾਨੂੰ ਡਾਕਟਰ ਦੱਸ ਦੇਵੇ ਕਿ ਤਿੰਨ ਦਿਨ ਬਾਅਦ ਤੁਹਾਡੀ ਮੌਤ ਹੋ ਜਾਣੀ ਹੈ ਤਾਂ ਤੁਸੀਂ ਕਿਸੇ ਨੂੰ ਕਹੋ ਕਿ ਮੇਰੇ ਕੋਲੋਂ ਪੰਜ ਲੱਖ ਰੁਪਏ ਲੈ ਲੈ ਤੇ ਮੈਨੂੰ ਪੰਜ ਦਿਨਾਂ ਲਈ ਸੁਆਸ ਦੇ ਦੇ। ਕਦੀ ਨਹੀਂ ਮਿਲਣਗੇ। ਸੁਆਸਾਂ ਦੀ ਕਦਰ ਤਾਂ ਮਹਾਂਪੁਰਖਾਂ ਕੋਲੋਂ ਮਿਲੇਗੀ। ਇਕ ਵਾਰ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਮਹਾਂਪੁਰਖਾਂ ਕੋਲ ਕੋਈ ਸਰੀਰ

ਆ ਕੇ ਵਿਅਰਥ ਦੀਆਂ ਗੱਲਾਂ ਮਾਰਨ ਲੱਗ ਪਿਆ। ਮਹਾਂਪੁਰਖਾਂ ਨੇ ਸੋਚਿਆ ਕਿ ਇਸ ਨੂੰ ਕਿਵੇਂ ਕਹੀਏ ਕਿ ਸਾਡੇ ਕੋਲੋਂ ਉਠ ਕੇ ਚਲੇ ਜਾ। ਆਪਣੇ ਵੀ ਸੁਆਸ ਵਿਅਰਥ ਗਵਾ ਰਿਹਾ ਹੈ ਅਤੇ ਸਾਡੀ ਵੀ ਬਿਰਤੀ ਤੋੜ ਰਿਹਾ ਹੈ। ਬਾਬਾ ਜੀ ਨੇ ਜੁਗਤੀ ਵਰਤੀ ਤੇ ਸੁਖਮਨੀ ਸਾਹਿਬ ਜੀ ਦਾ ਪਾਠ ਗੁਟਕਾ ਸਾਹਿਬ ਤੋਂ ਕਰਨਾ ਸ਼ੁਰੂ ਕਰ ਦਿੱਤਾ। ਉਹ ਸਰੀਰ ਵੀ ਚੁੱਪ ਕਰਕੇ ਬੈਠ ਗਿਆ ਤੇ ਦੇਖਣ ਲੱਗਾ ਕਿ ਬਾਬਾ ਜੀ ਕਦੋਂ ਗੁਟਕਾ ਸਾਹਿਬ ਰੱਖ ਕੇ ਮੇਰੀ ਗੱਲ ਸੁਣਨ ਪਰ ਬਾਬਾ ਜੀ ਪਾਠ ਕਰੀ ਗਏ ਤੇ ਉਹ ਸਰੀਰ ਹਾਰ ਕੇ ਉਠ ਕੇ ਚਲਾ ਗਿਆ। ਇਸੇ ਤਰ੍ਹਾਂ ਵਿਅਰਥ ਦੀਆਂ ਗੱਲਾਂ ਕੋਈ ਕਰੇ ਤਾਂ ਤੁਸੀਂ ਨੇਮ ਸ਼ੁਰੂ ਕਰ ਦਿਉ, ਆਪੇ ਗੁਰੂ ਸਹਾਈ ਹੋਵੇਗਾ।

*181. ਸਵਾਲ :-* ਸਤਿਕਾਰਯੋਗ ਵੀਰ ਜੀ, ਜਿਹੜੇ ਨਾਮ ਜਪ ਕੇ ਉੱਚੀ ਅਵਸਥਾ ਵਿਚ ਪਹੁੰਚ ਜਾਂਦੇ ਹਨ, ਕੀ ਉਨ੍ਹਾਂ ਲਈ ਵੀ ਸਤਿਸੰਗਤ ਕਰਨੀ ਜ਼ਰੂਰੀ ਹੈ ?

*ਜਵਾਬ :-* ਸਤਿਸੰਗ ਹਰ ਅਵਸਥਾ ਵਿਚ ਜ਼ਰੂਰੀ ਹੈ। ਜਿਹੜਾ ਕੋਈ ਨੀਵੀਂ ਅਵਸਥਾ ਵਾਲਾ ਹੁੰਦਾ ਹੈ, ਉਸ ਨੂੰ ਸਤਿਸੰਗ ਵਿਚ ਆ ਕੇ ਅਗਲੀਆਂ ਕਲਾਸਾਂ ਮਿਲਦੀਆਂ ਹਨ ਤੇ ਜਿਹੜੇ ਉੱਚੀ ਅਵਸਥਾ ਵਾਲੇ ਹੁੰਦੇ ਹਨ, ਉਨ੍ਹਾਂ ਨੂੰ ਸਤਿਸੰਗ ਵਿਚ ਆ ਕੇ ਰਸ ਪ੍ਰਾਪਤ ਹੁੰਦਾ ਹੈ। ਚਾਹੇ ਕੋਈ ਜਿੰਨਾ ਮਰਜ਼ੀ ਨਾਮ ਜਪ ਕੇ ਉੱਚੀ ਅਵਸਥਾ ਵਿਚ ਪਹੁੰਚ ਜਾਵੇ, ਪਰ ਸਤਿਸੰਗ ਉਸ ਲਈ ਵੀ ਜ਼ਰੂਰੀ ਹੈ ਕਿਉਂਕਿ ਸਤਿਸੰਗ ਵਿਚ ਆ ਕੇ ਨਾਮ ਸੰਭਾਲਿਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਨੇ ਸਤਿਸੰਗ ਵਿਚ ਨਾਮ ਨੂੰ ਟਿਕਾਇਆ ਹੈ। ਗੁਰੂ ਨਾਨਕ ਸਾਹਿਬ ਜੀ ਨੇ ਵੀ ਚਾਰ ਉਦਾਸੀਆਂ ਸਮੇਂ ਜਿਸ ਨੂੰ ਵੀ ਉਪਦੇਸ਼ ਦਿੱਤਾ, ਨਾਲ ਇਹ ਬਚਨ ਵੀ ਕੀਤਾ ਕਿ ਦੋਵੇਂ ਟਾਈਮ ਅੰਮ੍ਰਿਤ ਵੇਲੇ ਤੇ ਸੰਧਿਆ ਵੇਲੇ ਕੀਰਤਨ ਕਰਿਆ ਕਰੋ। ਸਤਿਸੰਗ ਵਿਚ ਆ ਕੇ ਸਭ ਤੋਂ ਭੈੜੀ ਬਿਮਾਰੀ ਹਉਮੈ, ਇਸ ਤੋਂ ਛੁਟਕਾਰਾ ਮਿਲਦਾ ਹੈ।

*ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥*
*ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ॥*

(ਅੰਗ ੧੦੯੮)

ਜਦੋਂ ਵੀ ਅਸੀਂ ਸਤਿਸੰਗ ਵਿਚ ਜਾਂਦੇ ਹਾਂ ਤੇ ਆਪਣੇ ਤੋਂ ਉੱਚਿਆਂ ਦੀਆਂ ਗੱਲਾਂ ਸੁਣਦੇ ਹਾਂ, ਆਪਣੇ ਤੋਂ ਉੱਚੀ ਅਵਸਥਾ ਵਾਲਿਆਂ ਦੇ ਦਰਸ਼ਨ

ਕਰਦੇ ਹਾਂ ਤਾਂ ਸਾਡੀ ਹਉਮੈ ਟੁੱਟ ਜਾਂਦੀ ਹੈ ਕਿ ਮੈਂ ਤਾਂ ਸਮਝਦਾ ਸੀ, ਮੈਂ ਹੀ ਉੱਚਾ ਹਾਂ ਪਰ ਮੇਰੇ ਤੋਂ ਵੀ ਉੱਚੀ ਅਵਸਥਾ ਵਾਲੇ ਹੈ ਨੇ। ਸਤਿਸੰਗ ਵਿਚ ਜਾ ਕੇ ਜ਼ਰੂਰ ਹੀ ਕੋਈ ਨਾ ਕੋਈ ਨਵੀਂ ਗੱਲ ਸਿੱਖਣ ਨੂੰ ਮਿਲ ਹੀ ਜਾਂਦੀ ਹੈ ਤੇ ਸਿੱਖ ਦਾ ਤਾਂ ਕੰਮ ਹੀ ਹੈ ਸਿੱਖਣਾ। ਗੁਰੂ ਨਾਨਕ ਸਾਹਿਬ ਨੇ ਆਪਣੇ ਧਰਮ ਦਾ ਨਾਂ ਸਿੱਖ ਰੱਖਿਆ ਹੈ। ਇਹ ਇਸ ਕਰਕੇ ਰੱਖਿਆ ਹੈ ਕਿ ਸਿੱਖ ਚਾਹੇ ਆਖ਼ਰੀ ਸੁਆਸ ਵੀ ਲੈ ਰਿਹਾ ਹੋਵੇ ਤਾਂ ਵੀ ਕਹੇ ਕਿ ਮੈਂ ਤਾਂ ਅਜੇ ਸਿੱਖਣਾ ਹੈ।

ਬਾਬਾ ਨੰਦ ਸਿੰਘ ਜੀ ਜਿਨ੍ਹਾਂ ਦਾ 24 ਘੰਟਿਆਂ ਵਿਚੋਂ ਇਕ ਸਵਾਸ ਵੀ ਬਿਰਥਾ ਨਹੀਂ ਸੀ ਜਾਂਦਾ, ਫਿਰ ਵੀ ਹਰ ਰੋਜ਼ ਦੋਨੋਂ ਟਾਈਮ ਸੰਗਤ ਕਰਦੇ ਸਨ। ਬਾਬਾ ਜੀ ਸੰਗਤ ਵਿਚ ਟੋਇਆ ਪੁੱਟ ਕੇ ਬੈਠਦੇ ਸਨ ਅਤੇ ਕਹਿੰਦੇ ਸਨ ਕਿ ਮੈਂ ਸੰਗਤ ਤੋਂ ਵੀ ਨੀਵਾਂ ਹਾਂ ਤੇ ਟੋਆ ਪੁੱਟ ਕੇ ਇਸ ਲਈ ਬੈਠਦਾ ਹਾਂ ਕਿ ਸੰਗਤਾਂ ਦੀ ਚਰਨ ਧੂੜੀ ਮੇਰੇ ਸੀਸ ਵਿਚ ਪਵੇ ਤੇ ਕਿਤੇ ਗੁਰੂ ਨਾਨਕ ਸਾਹਿਬ ਮੈਨੂੰ ਵੀ ਆਪਣਾ ਸਿੱਖ ਬਣਾ ਲੈਣ, ਕਿਉਂਕਿ ਮੈਂ ਅਜੇ ਸਿੱਖ ਵੀ ਨਹੀਂ ਬਣਿਆ। ਹੁਣ ਬਰੀਕੀ ਆਪੇ ਸਮਝ ਲਇਓ ਕਿ ਇੰਨੀ ਕਮਾਈ, ਇੰਨੀ ਉੱਚੀ ਅਵਸਥਾ ਹੈ, ਪਰ ਸੰਗਤ ਦਾ ਕਿਤਨਾ ਸਤਿਕਾਰ ਬਾਬਾ ਜੀ ਨੇ ਕੀਤਾ ਹੈ।



*ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥*

*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥*

(ਅੰਗ ੧੧੦੬)

*182. ਸਵਾਲ :-* ਸਤਿਕਾਰਯੋਗ ਵੀਰ ਜੀ, ਇਕ ਮਨਮੁਖ ਦੀ ਬਿਰਤੀ ਤੇ ਇਕ ਗੁਰਮੁਖ ਦੀ ਬਿਰਤੀ ਵਿੱਚ ਕੀ ਅੰਤਰ ਹੈ ?

*ਜਵਾਬ :-* ਮਨਮੁਖ ਦੀ ਬਿਰਤੀ ਅਤੇ ਗੁਰਮੁਖ ਦੀ ਬਿਰਤੀ ਵਿੱਚ ਜ਼ਮੀਨ ਅਸਮਾਨ ਦਾ ਅੰਤਰ ਹੈ। ਮਹਾਂਪੁਰਖ ਕਹਿੰਦੇ ਸਨ ਕਿ ਮਨਮੁਖ ਦੀ ਬਿਰਤੀ ਕਾਂ-ਬਿਰਤੀ ਹੁੰਦੀ ਹੈ। ਤੁਸੀਂ ਕਦੀ ਵੀ ਦੇਖਿਓ, ਕਿਸੇ ਮੱਝ ਦੀ ਪਿੱਠ 'ਤੇ ਜ਼ਖ਼ਮ ਹੋਇਆ ਹੋਵੇਗਾ ਤਾਂ ਕਾਂ ਉਸ ਜ਼ਖ਼ਮ ਵਿਚ ਠੂੰਗਾ ਮਾਰ ਕੇ ਆਪਣਾ ਸਵਾਦ ਲਵੇਗਾ। ਉਸ ਨੂੰ ਇਹ ਪਤਾ ਹੈ ਕਿ ਇਸ ਨੂੰ ਤਕਲੀਫ਼ ਹੋ ਰਹੀ ਹੈ ਜਦ ਕਿ ਗੁਰਮੁਖ ਦਾ ਹਿਰਦਾ ਨਰਮ ਹੁੰਦਾ ਹੈ। ਇਸੇ ਤਰ੍ਹਾਂ ਮਹਾਂਪੁਰਖ ਦੱਸਦੇ ਸਨ ਕਿ ਗੁਰਮੁਖ ਦੀ ਬਿਰਤੀ ਹੰਸ-ਬਿਰਤੀ ਹੁੰਦੀ ਹੈ। ਹੰਸ ਦਾ ਕੰਮ ਹੈ ਮੋਤੀ ਚੁਗਣੇ। ਔਕੜ ਕਿਸੇ 'ਤੇ ਬਣੀ ਹੁੰਦੀ ਹੈ, ਪਰ ਹਿਰਦਾ ਗੁਰਮੁਖ ਦਾ ਦੁਖਦਾ ਹੈ। ਮਨਮੁਖ ਹਮੇਸ਼ਾ ਕਿਸੇ ਦਾ ਵਿਗਾੜ ਕੇ ਖ਼ੁਸ਼ ਹੋਵੇਗਾ ਅਤੇ ਗੁਰਮੁਖ ਹਮੇਸ਼ਾ

ਕਿਸੇ ਦਾ ਸੰਵਾਰ ਕੇ ਖ਼ੁਸ਼ ਹੁੰਦਾ ਹੈ। ਮਨਮੁਖ ਕਿਸੇ ਨੂੰ ਕਸਰ ਲਗਾ ਕੇ ਖ਼ੁਸ਼ ਹੁੰਦਾ ਹੈ ਤੇ ਗੁਰਮੁਖ ਕਹੇਗਾ, ਮੈਨੂੰ ਭਾਵੇਂ ਕਸਰ ਲੱਗਦੀ ਹੈ ਲੱਗ ਜਾਵੇ, ਪਰ ਮੇਰੇ ਕੋਲੋਂ ਕਿਸੇ ਦਾ ਹੱਕ ਨਾ ਮਾਰਿਆ ਜਾਵੇ। ਮਨਮੁਖ ਕੋਈ ਕੰਮ ਕਰੇਗਾ ਤਾਂ ਹਰ ਕੰਮ ਵਿਚ ਆਪਣੀ ਮਤ ਨੂੰ ਅੱਗੇ ਰੱਖਦਾ ਹੈ ਜਦ ਕਿ ਗੁਰਮੁਖ ਗੁਰੂ ਦੀ ਮਤ ਨੂੰ ਅੱਗੇ ਰੱਖਦੇ ਹਨ। ਮਨਮੁਖ ਉਹ ਹਨ ਜੋ ਸਦਾ ਵਿਕਾਰ ਹੀ ਕਰਦੇ ਹਨ। ਜੇ ਕੋਈ ਉਨ੍ਹਾਂ ਨਾਲ ਭਲਾਈ ਕਰੇ ਤਾਂ ਵਿਸਾਰ ਦਿੰਦੇ ਹਨ ਪਰ ਜੇ ਉਨ੍ਹਾਂ ਨਾਲ ਕੋਈ ਬੁਰਾਈ ਕਰੇ ਤਾਂ ਵਿਸਾਰਦੇ ਨਹੀਂ। ਗੁਰਮੁਖਾਂ ਨੇ ਖੋਟੇ ਕਰਮਾਂ ਨੂੰ ਪਿੱਠ ਦਿੱਤੀ ਹੁੰਦੀ ਹੈ ਤੇ ਗੁਰੂ ਦੇ ਬਚਨਾਂ ਵੱਲ ਮੁੱਖ ਕੀਤਾ ਹੁੰਦਾ ਹੈ। ਜੇ ਕੋਈ ਉਨ੍ਹਾਂ ਨਾਲ ਬੁਰਾ ਕਰੇ, ਉਸ ਦਾ ਵੀ ਭਲਾ ਹੀ ਕਰਦੇ ਹਨ। ਗੁਰਮੁਖ ਨੂੰ ਝੂਠ ਨਹੀਂ ਭਾਉਂਦਾ, ਪਰ ਮਨਮੁੱਖ ਨੂੰ ਸੱਚ ਚੰਗਾ ਨਹੀਂ ਲੱਗਦਾ।

*ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥*
*ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ॥* (ਅੰਗ ੨੨)

ਪੰਜਵੇਂ ਪਾਤਸ਼ਾਹ ਵੀ ਬਚਨ ਕਰਦੇ ਹਨ ਕਿ ਗੁਰਮੁਖ ਸਦਾ ਸੁਖੀ ਰਹਿੰਦਾ ਹੈ ਤੇ ਮਨਮੁਖ ਸਦਾ ਦੁਖੀ ਰਹਿੰਦਾ ਹੈ। ਗੁਰਮੁਖ ਗੁਰੂ ਦੇ ਸਨਮੁਖ ਹੁੰਦਾ ਹੈ ਤੇ ਮਨਮੁਖ ਗੁਰੂ ਤੋਂ ਬੇਮੁੱਖ ਹੁੰਦਾ ਹੈ।

*ਗੁਰਮੁਖਿ ਸੁਖੀਆ ਮਨਮੁਖਿ ਦੁਖੀਆ॥*
*ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ॥* (ਅੰਗ ੧੩੧)

*183. ਸਵਾਲ :-* ਸਤਿਕਾਰਯੋਗ ਵੀਰ ਜੀ, ਨਿਮਰਤਾ ਕਿਸ ਤਰ੍ਹਾਂ ਦੀ ਰੱਖਣੀ ਚਾਹੀਦੀ ਹੈ ?

*ਜਵਾਬ :-* ਨਿਮਰਤਾ ਦੀ ਦਾਤ ਸਾਡੇ ਕੋਲ ਹੋਣੀ ਬਹੁਤ ਜ਼ਰੂਰੀ ਹੈ। ਜੇ ਚਾਹੁੰਦੇ ਹੋ ਆਪਣੀ ਕੀਤੀ ਕਮਾਈ ਨੂੰ ਥਾਏਂ ਪਾਉਣਾ, ਜੇ ਚਾਹੁੰਦੇ ਹੋ ਗੁਰੂ ਕੋਲੋਂ ਕੋਈ ਬਖ਼ਸ਼ਿਸ਼ ਪ੍ਰਾਪਤ ਕਰਨਾ ਤਾਂ ਨਿਮਰਤਾ ਧਾਰਨ ਕਰਨ ਦੀ ਅਤਿ ਲੋੜ ਹੈ। ਸਾਡੇ ਬੋਲਾਂ ਵਿਚ ਵੀ ਨਿਮਰਤਾ ਹੋਵੇ, ਪਹਿਰਾਵੇ ਵਿੱਚ ਵੀ ਨਿਮਰਤਾ ਹੋਵੇ, ਅਰਦਾਸ ਵਿੱਚ ਖੜੇ ਹੋਣ ਵਿੱਚ ਵੀ ਨਿਮਰਤਾ ਹੋਵੇ। ਬਾਬਾ ਜੀ ਬਚਨ ਕਰਦੇ ਸਨ ਕਿ ਅਰਦਾਸ ਵਿਚ ਖੜ੍ਹੇ ਹੋਣ ਵੇਲੇ ਦੋਵੇਂ ਹੱਥ ਜੁੜੇ ਹੋਣ, ਦੋਵੇਂ ਪੈਰਾਂ ਦੀ ਅੱਡੀ ਨਾਲ ਅੱਡੀ ਮਗਰੋਂ ਜੁੜੀ ਹੋਵੇ, ਇਹ ਨਿਮਰਤਾ ਦੀ ਨਿਸ਼ਾਨੀ ਹੈ। ਕੋਈ ਜਪ-ਤਪ ਕਰਕੇ, ਸੇਵਾ ਕਰਕੇ, ਦਾਨ-ਪੁੰਨ ਕਰਕੇ ਇਹ ਫੁਰਨਾ ਬਣਾਵੇ ਕਿ ਮੈਂ ਕੀਤੀ ਹੈ ਤਾਂ ਠੀਕ ਨਹੀਂ। ਇਹ ਭਾਵਨਾ ਰੱਖਿਓ ਕਿ ਸਤਿਗੁਰੂ !

ਤੇਰੀ ਕਿਰਪਾ ਨਾਲ ਸੇਵਾ ਕੀਤੀ ਹੈ। ਇਸ ਤੋਂ ਇਲਾਵਾ ਆਪਣੇ ਕੀਤੇ ਜਪ-ਤਪ, ਸੇਵਾ, ਦਾਨ-ਪੁੰਨ ਨੂੰ ਪ੍ਰਗਟ ਨਾ ਕਰੋ।

*ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥*

(ਅੰਗ ੪੬੫)

ਆਪਣੇ ਆਪ ਹੋ ਜਾਵੇ, ਇਹ ਵੱਖਰੀ ਗੱਲ ਹੈ ਪਰ ਜੇ ਤੁਸੀਂ ਪ੍ਰਗਟ ਕਰੋਗੇ ਤਾਂ ਇਹ ਹਉਮੈ ਦੀ ਨਿਸ਼ਾਨੀ ਹੈ। ਸਾਡੇ ਬੋਲਾਂ ਵਿੱਚ ਨਿਮਰਤਾ ਹੋਵੇ। ਕਈ ਸਰੀਰ ਆਪਣੇ ਤੋਂ ਵੱਡਿਆਂ ਨੂੰ ਤਾਂ ਨਿਮਰਤਾ ਨਾਲ ਬੁਲਾਉਂਦੇ ਹਨ ਪਰ ਕਿਸੇ ਛੋਟੇ ਨੂੰ ਨਹੀਂ। ਭਾਵੇਂ ਕੋਈ ਉਮਰ ਵਿਚ ਵੱਡਾ ਹੈ ਭਾਵੇਂ ਛੋਟਾ ਹੈ ਜਾਂ ਤੁਹਾਡਾ ਕੋਈ ਨੌਕਰ ਹੈ ਜਾਂ ਤੁਹਾਡੇ ਘਰ ਕੋਈ ਸਫਾਈ ਕਰਨ ਵਾਲੀ ਹੈ, ਉਸ ਨੂੰ ਵੀ ਨਿਮਰਤਾ ਨਾਲ ਬੁਲਾਇਆ ਕਰੋ। ਅਗਲੇ ਦੇ ਅੰਦਰੋਂ ਅਸੀਸ ਨਿਕਲੇਗੀ। ਕਈ ਵਾਰੀ ਮਾਇਆ ਦਾ ਇੰਨਾ ਅਹੰਕਾਰ ਦਿਮਾਗ਼ 'ਤੇ ਹਾਵੀ ਹੋ ਜਾਂਦਾ ਹੈ ਕਿ ਉਹ ਇਹ ਵੀ ਭੁਲਾ ਦਿੰਦਾ ਹੈ ਕਿ ਮੈਂ ਕਿਸੇ ਛੋਟੇ ਨਾਲ ਨਿਮਰਤਾ ਨਾਲ ਬੋਲਣਾ ਹੈ। ਹਉਮੈ ਛੱਡ ਕੇ ਅੰਦਰ ਗਰੀਬੀ ਲਿਆਉਣੀ ਹੈ।

*ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ॥*



(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੩)

ਅਸੀਂ ਇਕ ਵਾਰੀ ਕਿਸੇ ਸ਼ਹਿਰ ਕੀਰਤਨ ਕਰਨ ਗਏ ਤਾਂ ਉਥੋਂ ਦਾ ਪ੍ਰਬੰਧਕ ਦਾਸ ਨੂੰ ਕਹਿਣ ਲੱਗਾ, ਵੀਰ ਜੀ, ਸਾਡੀ ਇਥੇ ਨੇੜੇ ਹੀ ਕੋਠੀ ਹੈ, ਚਰਨ ਪਾਓ। ਦਾਸ ਨੇ ਆਖਿਆ ਕਿ ਪ੍ਰੋਗਰਾਮ ਦੀ ਸਮਾਪਤੀ ਤੋਂ ਬਾਅਦ ਦਰਸ਼ਨ ਕਰਨ ਆਵਾਂਗੇ। ਜਦੋਂ ਉਹ ਸਮਾਪਤੀ ਤੋਂ ਬਾਅਦ ਆਪਣੇ ਘਰ ਲੈ ਕੇ ਗਿਆ ਤਾਂ ਚੌਕੀਦਾਰ ਨੇ ਗੇਟ ਖੋਲ੍ਹਿਆ ਅਤੇ ਆਪਣੇ ਮਾਲਕ ਨੂੰ ਕਹਿਣ ਲੱਗਾ, ਸਰਦਾਰ ਜੀ, ਸਤਿ ਸ੍ਰੀ ਅਕਾਲ, ਪਰ ਮਾਲਕ ਨੇ ਅੱਗੋਂ ਜਵਾਬ ਨਾ ਦਿੱਤਾ। ਜਦੋਂ ਅਸੀਂ ਅੰਦਰ ਗਏ ਤਾਂ ਦਾਸ ਨੇ ਉਸ ਪ੍ਰਬੰਧਕ ਨੂੰ ਪੁੱਛਿਆ ਕਿ ਤੁਸੀਂ ਚੌਕੀਦਾਰ ਦੀ ਸਤਿ ਸ੍ਰੀ ਅਕਾਲ ਦਾ ਜਵਾਬ ਨਹੀਂ ਦਿੱਤਾ ਤਾਂ ਉਹ ਆਖਣ ਲੱਗਾ ਕਿ ਨੌਕਰਾਂ ਦੀ ਸਤਿ ਸ੍ਰੀ ਅਕਾਲ ਦਾ ਜਵਾਬ ਨਹੀਂ ਦੇਈਦਾ। ਇਹ ਕੀ ਹੈ ? ਆਪਣੇ ਤੋਂ ਛੋਟੇ ਪ੍ਰਤੀ ਨਿਮਰਤਾ ਨਹੀਂ ਹੈ। ਮਹਾਂਪੁਰਖ ਦੱਸਦੇ ਸਨ ਕਿ ਜਿਵੇਂ ਤੁਹਾਡੇ ਸਾਹਮਣੇ ਵਾਲਾ ਸਰੀਰ ਤੁਹਾਡੇ 'ਤੇ ਬਹੁਤ ਜ਼ਿਆਦਾ ਗਰਮ ਬੋਲ ਰਿਹਾ ਹੈ ਅਤੇ ਤੁਸੀਂ ਚੁੱਪ ਕਰ ਕੇ ਸੁਣ ਰਹੇ ਹੋ ਤਾਂ ਇਹ ਵੀ ਨਿਮਰਤਾ ਦੀ ਨਿਸ਼ਾਨੀ ਹੈ। ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲੇ ਕਹਿੰਦੇ ਸਨ ਕਿ ਕਿਸੇ ਦਾ ਬੋਲ ਕੁਬੋਲ ਸਹਿਣ ਕਰਨਾ ਤਪਾਂ ਸਿਰ ਤਪ

ਹੈ। ਬਾਬਾ ਨੰਦ ਸਿੰਘ ਜੀ ਦਾ ਵੀ ਬਚਨ ਹੈ ਕਿ ਨਿਮਰਤਾ ਰੱਖਣ ਨਾਲ ਬਿਪਤਾ ਦਾ ਸਮਾਂ ਟਲ ਜਾਂਦਾ ਹੈ। ਜੇਕਰ ਕਿਸੇ ਨੇ ਤੁਹਾਨੂੰ ਇਕ ਸੁਣਾਈ ਹੈ ਅਤੇ ਤੁਸੀਂ ਉਸ ਨੂੰ ਅੱਗੋਂ ਦੋ ਕਰ ਕੇ ਸੁਣਾਉਂਦੇ ਹੋ ਤਾਂ ਫਿਰ ਤਾਂ ਝਗੜਾ ਵੱਧਦਾ ਜਾਵੇਗਾ। ਇਹ ਗੁਰਸਿੱਖੀ ਨਹੀਂ।

ਭਾਈ ਗੁਰਦਾਸ ਜੀ ਵੀ ਫੁਰਮਾਉਂਦੇ ਹਨ ਕਿ ਜੋ ਨਿਮਰਤਾ ਵਿੱਚ ਰਹਿੰਦਾ ਹੈ ਉਹੀ ਗੁਰੂ ਨੂੰ ਪਿਆਰਾ ਲੱਗਦਾ ਹੈ।

*ਨਿਵ ਚਲੈ ਸੋ ਗੁਰੂ ਪਿਆਰਾ॥* (ਵਾਰ ੪, ਪਉੜੀ ੫)

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਦੋਂ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਤਾਂ ਇਸ ਨੂੰ ਆਮ ਸਤਹਿ ਤੋਂ ਨੀਵਾਂ ਰੱਖਿਆ। ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਜੀ ਨੂੰ ਪੁੱਛਿਆ, ਮਹਾਰਾਜ ! ਸ੍ਰੀ ਹਰਿਮੰਦਰ ਸਾਹਿਬ ਨੂੰ ਸਾਰੇ ਸ਼ਹਿਰ ਦੀ ਸਤਹਿ ਤੋਂ ਨੀਵਾਂ ਕਿਉਂ ਰੱਖਿਆ ਹੈ ? ਗੁਰੂ ਸਾਹਿਬ ਕਹਿਣ ਲੱਗੇ, ਉਹ ਪਿਆਰਾ ਹਰੀ ਮਿਲਦਾ ਹੀ ਨੀਵਿਆਂ ਨੂੰ ਹੈ, ਇਸ ਕਰਕੇ ਇਸ ਨੂੰ ਆਮ ਸਤਹਿ ਤੋਂ ਨੀਵਾਂ ਰੱਖਿਆ ਹੈ। ਇਹ ਇਸ ਲਈ ਕਿ ਗੁਰੂ ਸਾਹਿਬ ਇਹ ਸਮਝਾਉਣਾ ਚਾਹੁੰਦੇ ਹਨ ਕਿ ਸਿੱਖਾ ! ਜੇ ਇਸ ਦਰ ਤੋਂ ਕੁਝ ਲੈਣਾ ਹੈ ਤਾਂ ਨੀਵਾਂ ਹੋ ਕੇ ਆ।



ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਗਮਨ ਦਾ ਇਤਿਹਾਸ ਸਾਡੇ ਲਈ ਕਿੰਨੀ ਵੱਡੀ ਸੇਧ ਹੈ। ਇਹ ਇਸ ਗੱਲ ਦੀ ਗਵਾਹੀ ਹੈ ਕਿ ਗੁਰੂ ਘਰ ਤੋਂ ਜੇ ਦਾਤ ਪ੍ਰਾਪਤ ਕਰਨੀ ਹੈ ਤਾਂ ਨੀਵਾਂ ਹੋ ਕੇ ਆ। ਆਪ ਸਭ ਜਾਣਦੇ ਹੀ ਹੋ। ਦਾਸ ਸੰਖੇਪ ਵਿਚ ਲਿਖ ਰਿਹਾ ਹੈ ਕਿ ਮਾਤਾ ਗੰਗਾ ਜੀ ਜਦ ਪਹਿਲੀ ਵਾਰ ਗਏ ਬਾਬਾ ਬੁੱਢਾ ਜੀ ਕੋਲ ਪੁੱਤਰ ਦੀ ਦਾਤ ਲਈ ਤਾਂ ਪੁੱਤਰ ਦੀ ਜਗ੍ਹਾ ਇਹ ਬਚਨ ਲੈ ਕੇ ਆ ਗਏ ਕਿ ਗੁਰੂ ਕਿਆਂ ਨੂੰ ਕਿਥੋਂ ਭਾਜੜਾਂ ਪੈ ਗਈਆਂ ? ਕਿਉਂਕਿ ਜਾਣ ਵਿੱਚ ਕੁਝ ਮਾਣ ਸੀ ਕਿ ਅਸੀਂ ਤਾਂ ਗੁਰੂ ਕੇ ਮਹਿਲ ਹਾਂ। ਦਾਸੀਆਂ ਨੂੰ ਨਾਲ ਲੈ ਕੇ, ਰੱਥ 'ਤੇ ਸਵਾਰ ਹੋ ਕੇ ਗਏ ਤੇ ਵਰ ਦੀ ਥਾਂ ਦੂਜਾ ਬਚਨ ਮਿਲ ਗਿਆ ਕਿ ਗੁਰੂ ਕਿਆਂ ਨੂੰ ਕਿਥੋਂ ਭਾਜੜਾਂ ਪੈ ਗਈਆਂ ਹਨ ? ਹੁਣ ਜਦੋਂ ਉਹੀ ਮਾਤਾ ਗੰਗਾ ਜੀ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਕੋਲੋਂ ਸੇਧ ਲੈ ਕੇ, ਹੱਥੀਂ ਪ੍ਰਸ਼ਾਦੇ ਤਿਆਰ ਕਰਕੇ ਨਿਮਰਤਾ ਵਿਚ ਪੈਦਲ ਗਏ, ਮਨ ਵਿਚ ਇਹ ਭਾਵਨਾ ਰੱਖ ਕੇ ਕਿ ਬਾਬਾ ਜੀ ! ਸਾਡੇ ਔਗੁਣ ਨਾ ਚਿਤਾਰੋ। ਫਿਰ ਕੀ ਗੱਲ ਬਣੀ ? ਮੰਗਣ ਦੀ ਵੀ ਲੋੜ ਨਹੀਂ ਪਈ, ਪਿਆਰ ਨਾਲ ਮਾਤਾ ਜੀ ਦੇ

ਹੱਥੋਂ ਪ੍ਰਸ਼ਾਦਾ ਲੈ ਕੇ ਛਕਿਆ। ਬਾਬਾ ਬੁੱਢਾ ਸਾਹਿਬ ਜੀ ਨੇ ਆਪਣੀ ਮੁੱਕੀ ਨਾਲ ਗੰਢਾ ਭੰਨਿਆ ਤੇ ਆਖਿਆ ਕਿ ਇਹੋ ਜਿਹਾ ਹੀ ਸੂਰਬੀਰ ਪੈਦਾ ਹੋਵੇਗਾ ਜੋ ਵੈਰੀਆਂ ਦੇ ਸਿਰ ਭੰਨੇਗਾ। ਭਾਵ ਕਿ ਜਿਥੇ ਨਿਮਰਤਾ ਹੈ, ਉਥੇ ਝੋਲੀਆਂ ਭਰਦੀਆਂ ਹਨ ਤੇ ਲੋਕ ਪਰਲੋਕ ਦੇ ਸੁੱਖ ਮਿਲਦੇ ਹਨ।

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥* (ਅੰਗ ੨੭੮)

*184. ਸਵਾਲ :-* ਸਤਿਕਾਰਯੋਗ ਵੀਰ ਜੀ, ਨਿਰਵੈਰਾਂ ਨਾਲ ਜੋ ਵੈਰ ਕਰਦੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲਦੀ ਹੈ ?

*ਜਵਾਬ :-* ਬੁਰਾ ਤਾਂ ਕਿਸੇ ਦਾ ਵੀ ਨਹੀਂ ਸੋਚਣਾ ਚਾਹੀਦਾ ਪਰ ਜੇ ਕੋਈ ਪ੍ਰਮਾਤਮਾ ਦੇ ਪਿਆਰਿਆਂ ਦਾ ਬੁਰਾ ਸੋਚੇ, ਨਿਰਵੈਰ ਨਾਲ ਵੈਰ ਕਰੇ ਤਾਂ ਪ੍ਰਮਾਤਮਾ ਨੂੰ ਬਹੁਤ ਦੁੱਖ ਪਹੁੰਚਦਾ ਹੈ। ਪ੍ਰਮਾਤਮਾ ਦਾ ਪਿਆਰਾ ਵੈਰ ਕਰਨ ਵਾਲੇ ਨੂੰ ਭਾਵੇਂ ਕੁਝ ਨਾ ਕਹੇ ਪਰ ਪ੍ਰਮਾਤਮਾ ਦਾ ਕਾਨੂੰਨ ਉਸ ਨੂੰ ਜ਼ਰੂਰ ਸਜ਼ਾ ਦਿੰਦਾ ਹੈ। ਨਿਰਵੈਰ ਨਾਲ ਵੈਰ ਕਰਨ ਵਾਲਾ ਆਪਣੇ ਹੀ ਘਰ ਨੂੰ ਅੱਗ ਲਗਾਉਂਦਾ ਹੈ। ਸਤਿਗੁਰੂ ਜੀ ਦਾ ਗੁਰਬਾਣੀ ਵਿਚ ਵੀ ਫ਼ਰਮਾਨ ਹੈ :



*ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥*
(ਅੰਗ ੧੪੧੫)

ਸੁਲਹੀ ਖਾਨ ਨੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨਾਲ ਵੈਰ ਕਮਾਇਆ ਤੇ ਉਸ ਦਾ ਕੀ ਹਾਲ ਹੋਇਆ ? ਆਪ ਹੀ ਇੱਟਾਂ ਦੇ ਭੱਠੇ ਵਿਚ ਸੜ ਕੇ ਸੁਆਹ ਹੋ ਗਿਆ। ਫਿਰ ਮਹਾਰਾਜ ਜੀ ਨੇ ਸ਼ਬਦ ਉਚਾਰਿਆ :

*ਸੁਲਹੀ ਤੇ ਨਾਰਾਇਣ ਰਾਖੁ॥*
*ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥ ੧॥ ਰਹਾਉ॥*
*ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥*
*ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥ ੧॥*
*ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥*
*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥ ੨॥*
(ਅੰਗ ੮੨੫)

*185. ਸਵਾਲ :-* ਸਤਿਕਾਰਯੋਗ ਵੀਰ ਜੀ, ਅਗਰ ਕਿਸੇ ਦਾ ਕਾਰੋਬਾਰ ਨਹੀਂ

ਚਲਦਾ ਜਾਂ ਕਾਰੋਬਾਰ ਵਿਚ ਰੁਕਾਵਟਾਂ ਆਉਂਦੀਆਂ ਹਨ ਤਾਂ ਉਸ ਨੂੰ ਕੀ ਨੇਮ ਕਰਨਾ ਚਾਹੀਦਾ ਹੈ ?

*ਜਵਾਬ :-* ਜਿਸ ਦੇ ਵੀ ਕਾਰੋਬਾਰ ਵਿੱਚ ਕੋਈ ਰੁਕਾਵਟ ਹੋਵੇ, ਉਸ ਨੂੰ ਜਦੋਂ ਵੀ ਦਿਨੇ ਸਮਾਂ ਮਿਲੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਜਾ ਕੇ ਜਾਂ ਗੁਰਦੁਆਰੇ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਖੜੇ ਹੋ ਕੇ ਸ਼ਰਧਾ ਨਾਲ ਚੌਰ ਸਾਹਿਬ ਕਰੇ, ਨਾਲ ਜਪੁ ਜੀ ਸਾਹਿਬ ਜੀ ਦਾ ਪਾਠ ਜਾਂ ਪਹਿਲੀ ਪਉੜੀ ੧ੳ ਤੋਂ 'ਨਾਨਕ ਹੋਸੀ ਭੀ ਸਚੁ' ਤੱਕ ਜਾਂ ਵਾਹਿਗੁਰੂ ਗੁਰਮੰਤਰ ਅੱਧਾ ਘੰਟਾ ਰੋਜ਼ਾਨਾ ਇਸ ਤਰ੍ਹਾਂ ਨੇਮ ਨਾਲ ਕਰੇ ਤਾਂ ਮਹਾਰਾਜ ਜ਼ਰੂਰ ਤਰਸ ਕਰਕੇ ਵੱਡੇ ਤੋਂ ਵੱਡੇ ਬੰਧਨ ਕੱਟ ਦਿੰਦੇ ਹਨ ਤੇ ਕਿਰਪਾ ਕਰਦੇ ਹਨ :—

*ਬੰਧਨ ਕਾਟਨਹਾਰੁ ਸੁਆਮੀ॥ ਜਨ ਨਾਨਕੁ ਸਿਮਰੈ ਅੰਤਰਜਾਮੀ॥*

(ਅੰਗ ੬੮੪)

ਇਕ ਹੋਰ ਰਸਤਾ ਵੀ ਗੁਰਮੁਖ ਦੱਸਦੇ ਸਨ ਕਿ ਜਿਸ ਦਾ ਕਾਰੋਬਾਰ ਮੰਦਾ ਹੋਵੇ, ਉਹ ਆਪਣੀ ਦੁਕਾਨ 'ਤੇ ਪੰਜ ਅੰਮ੍ਰਿਤਧਾਰੀ ਸਿੰਘ, ਜੋ ਰਹਿਤ ਮਰਿਆਦਾ ਵਿਚ ਪ੍ਰਪੱਕ ਹੋਣ, ਉਨ੍ਹਾਂ ਦੇ ਚਰਨ ਪੁਆਵੇ, ਦੇਗ ਬਣਾਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰੇ ਤੇ ਸਾਰੇ ਸਿੰਘ ਰਲ ਕੇ ਅਨੰਦੁ ਸਾਹਿਬ ਦੀਆਂ ਚਾਲੀ ਪਉੜੀਆਂ ਦਾ ਪਾਠ ਕਰਨ, ਦੇਗ ਦਾ ਥਾਲ ਸਜਾਉਣ ਤੇ ਫਿਰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਕਾਰੋਬਾਰ ਵਾਸਤੇ ਅਰਦਾਸ ਕਰਨ। ਅੰਮ੍ਰਿਤਧਾਰੀ ਸਿੰਘਾਂ ਦੀ ਅਰਦਾਸ ਸਦਕਾ ਤੇ ਗੁਰਬਾਣੀ ਸਦਕਾ ਸਤਿਗੁਰੂ ਜੀ ਵੱਡੇ ਤੋਂ ਵੱਡੇ ਬੰਧਨ ਵੀ ਕੱਟਦੇ ਹਨ—

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥* (ਅੰਗ ੯੨੨)

*186. ਸਵਾਲ :-* ਸਤਿਕਾਰਯੋਗ ਵੀਰ ਜੀ, ਜੇਕਰ ਕਿਸੇ ਦੀ ਕਿਰਤ ਡਾਕਟਰੀ ਦੀ ਹੈ ਜਾਂ ਕਿਸੇ ਦੀ ਕਿਰਤ ਟੀਚਰ ਦੀ ਹੈ। ਉਹ ਕਿਸ ਤਰ੍ਹਾਂ ਡਿਊਟੀ ਕਰੇ ਕਿ ਉਸ ਨੂੰ ਗੁਰੂ ਨਾਨਕ ਦੀ ਖ਼ੁਸ਼ੀ ਮਿਲੇ ?

*ਜਵਾਬ :-* ਜੇਕਰ ਕੋਈ ਡਾਕਟਰ ਹੈ ਤਾਂ ਉਹ ਇਹ ਸੋਚ ਕੇ ਡਾਕਟਰੀ ਕਰੇ ਕਿ ਰੱਬ ਨੇ ਮੇਰੀ ਡਿਊਟੀ ਲਗਾਈ ਹੈ ਇਸ ਲੋਕਾਈ ਦੀ, ਸਮਾਜ ਦੀ ਸੇਵਾ ਕਰਨ ਦੀ। ਜੇਕਰ ਕੋਈ ਡਾਕਟਰ ਹਫ਼ਤੇ ਵਿਚ ਸੱਤ ਦਿਨ ਮਰੀਜ਼ਾਂ ਕੋਲੋਂ ਫ਼ੀਸ ਲੈ ਕੇ ਇਲਾਜ ਕਰਦਾ ਹੈ ਤਾਂ ਹਫ਼ਤੇ ਵਿੱਚ ਇਕ ਅੱਧਾ ਦਿਨ ਐਸੇ ਰੱਖੇ

ਕਿ ਉਸ ਦਿਨ ਕਿਸੇ ਲੋੜਵੰਦ ਮਰੀਜ਼ ਕੋਲੋਂ ਫ਼ੀਸ ਨਹੀਂ ਲੈਣੀ, ਫ਼੍ਰੀ ਇਲਾਜ ਕਰਨਾ ਹੈ। ਐਸੀ ਕਿਰਤ 'ਤੇ ਗੁਰੂ ਨਾਨਕ ਸਾਹਿਬ ਜੀ ਦੀ ਖ਼ੁਸ਼ੀ ਹੋਵੇਗੀ। ਜਿਥੇ ਨਹੀਂ ਸੋਝੀ, ਉਥੇ ਕਈ ਡਾਕਟਰ ਤਾਂ ਨਾਜਾਇਜ਼ ਹੀ ਟੈਸਟ ਲਿਖੀ ਜਾਣਗੇ ਜੋ ਬਹੁਤ ਭਾਰੀ ਭੁੱਲ ਹੈ। ਇਸੇ ਤਰ੍ਹਾਂ ਜੇ ਕੋਈ ਟੀਚਰ ਹੈ ਤਾਂ ਉਹ ਇਹ ਸੋਚੇ ਕਿ ਜੇਕਰ ਉਸ ਦੀ ਕਲਾਸ ਵਿੱਚ ਤੀਹ-ਚਾਲੀ ਬੱਚੇ ਹਨ ਅਤੇ ਉਨ੍ਹਾਂ ਤੀਹ-ਚਾਲੀ ਬੱਚਿਆਂ ਦਾ ਭਵਿੱਖ ਮੇਰੇ ਹੱਥ ਵਿੱਚ ਹੈ। ਉਸ ਦੇ ਮਨ ਵਿਚ ਇਹ ਵਿਚਾਰ ਨਾ ਬਣਨ ਕਿ ਮੈਨੂੰ ਕਿਹੜਾ ਕੋਈ ਵੇਖ ਰਿਹਾ ਹੈ। ਮੈਂ ਚਾਹੇ ਇਨ੍ਹਾਂ ਨੂੰ ਪੜ੍ਹਾਵਾਂ ਜਾਂ ਨਾ ਪੜ੍ਹਾਵਾਂ, ਮੈਨੂੰ ਕੀ ਲੋੜ ਹੈ ਕਿਸੇ ਬੱਚੇ ਨਾਲ ਦਿਮਾਗ਼ ਖਪਾਉਣ ਦੀ। ਦਾਸ ਗੁਰੂ ਦੀ ਕਿਰਪਾ ਨਾਲ ਦਾਅਵੇ ਨਾਲ ਲਿਖ ਰਿਹਾ ਹੈ ਕਿ ਗੁਰੂ ਨਾਨਕ ਦੀ ਖ਼ੁਸ਼ੀ ਤਾਂ ਹੀ ਮਿਲੇਗੀ ਜੇਕਰ ਤੁਸੀਂ ਕਲਾਸ ਵਿੱਚ ਦੇਖੋ ਕਿ ਜਿਹੜਾ ਬੱਚਾ ਪੜ੍ਹਾਈ ਵਿਚ ਕਮਜ਼ੋਰ ਹੈ, ਉਸ ਨੂੰ ਅੱਧਾ ਘੰਟਾ ਵੱਧ ਦੇਵੋ। ਦਾਸ ਦਾਅਵੇ ਨਾਲ ਕਹਿੰਦਾ ਹੈ ਕਿ ਇਸ ਤਰ੍ਹਾਂ ਕੀਤੀ ਹੋਈ ਕਿਰਤ ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਇਤਨੀ ਬਖ਼ਸ਼ਿਸ਼ ਹੋਵੇਗੀ ਕਿ ਉਸ ਦੀ ਕਿਰਤ ਵੀ ਭਗਤੀ ਬਣ ਜਾਵੇਗੀ।



*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥*

(ਅੰਗ ੨੬)

*187. ਸਵਾਲ :-* ਸਤਿਕਾਰਯੋਗ ਵੀਰ ਜੀ, ਅਕ੍ਰਿਤਘਣ ਕਿਸ ਨੂੰ ਕਹਿੰਦੇ ਹਨ?

*ਜਵਾਬ :-* ਜਿਹੜਾ ਕਿਸੇ ਦੇ ਕੀਤੇ ਹੋਏ ਪਰ ਉਪਕਾਰ ਨੂੰ ਭੁੱਲ ਜਾਵੇ, ਉਸ ਨੂੰ ਅਕ੍ਰਿਤਘਣ ਕਹਿੰਦੇ ਹਨ। ਜਿਵੇਂ ਛੇਵੇਂ ਪਾਤਸ਼ਾਹ ਜੀ ਨੇ ਇਕ ਅਨਾਥ ਬੱਚੇ ਪੈਂਦੇ ਖ਼ਾਂ ਨੂੰ ਛੋਟੇ ਹੁੰਦਿਆਂ ਤੋਂ ਹੀ ਗਲ ਨਾਲ ਲਾਇਆ, ਪਾਲਿਆ-ਪੋਸਿਆ, ਉਸ ਨੂੰ ਪੜ੍ਹਾਈ-ਲਿਖਾਈ ਕਰਵਾਈ, ਉਸ ਨੂੰ ਸ਼ਸਤਰ ਵਿਦਿਆ, ਜੰਗਾਂ-ਯੁੱਧਾਂ ਦੇ ਜੌਹਰ ਸਿਖਾਏ ਪਰ ਅਖ਼ੀਰ ਵੇਲੇ ਪੈਂਦੇ ਖ਼ਾਂ ਛੇਵੇਂ ਪਾਤਸ਼ਾਹ ਜੀ ਦੇ ਕੀਤੇ ਉਪਕਾਰਾਂ ਨੂੰ ਭੁੱਲ ਕੇ ਮੁਗ਼ਲਾਂ ਨਾਲ ਰਲ ਗਿਆ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਮਣੇ ਜੰਗ ਕਰਨ ਲਈ ਆਣ ਖਲੋਤਾ। ਇਸ ਨੂੰ ਕਹਿੰਦੇ ਹਨ ਅਕ੍ਰਿਤਘਣ, ਜਿਹੜਾ ਕਿਸੇ ਦੀ ਕੀਤੀ ਨੂੰ ਨਾ ਜਾਣੇ। ਗੁਰੂ ਸਾਹਿਬ ਸਾਡੇ ਸਾਰਿਆਂ 'ਤੇ ਕਿਰਪਾ ਕਰਨ, ਅਸੀਂ ਕਦੀ ਵੀ ਅਕ੍ਰਿਤਘਣ ਨਾ ਬਣੀਏ, ਕਦੀ ਕਿਸੇ ਦੀ ਕੀਤੀ ਨੂੰ ਨਾ ਭੁਲਾਈਏ ਕਿਉਂਕਿ ਗੁਰੂ ਸਾਹਿਬ ਨੇ ਬਾਣੀ ਵਿਚ ਫ਼ੈਸਲਾ ਦਿੱਤਾ ਹੈ :

*ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥*

(ਅੰਗ ੧੦੮੬)

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਡੇ ਲਈ ਸਾਰਾ ਸਰਬੰਸ ਵਾਰ ਦਿੱਤਾ ਪਰ ਅਸੀਂ ਫਿਰ ਵੀ ਗੁਰੂ ਦੇ ਹੁਕਮ ਵਿੱਚ ਨਹੀਂ ਚੱਲਦੇ, ਨਹੀਂ ਅੰਮ੍ਰਿਤ ਛੱਕਦੇ। ਇਹ ਵੀ ਅਕ੍ਰਿਤਘਣਤਾ ਦੀ ਹੀ ਨਿਸ਼ਾਨੀ ਹੈ। ਫਿਰ ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ ਕਿ ਅਕ੍ਰਿਤਘਣਾਂ ਨੂੰ ਬਹੁਤ ਦੁੱਖ ਸਹਿਣੇ ਪੈਂਦੇ ਹਨ।

*ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*

(ਅੰਗ ੩੧੫)

*188. ਸਵਾਲ :-* ਸਤਿਕਾਰਯੋਗ ਵੀਰ ਜੀ, ਮਨ ਵੱਸ ਵਿਚ ਕਿਵੇਂ ਆਵੇ ? ਕੋਈ ਜੁਗਤ ਦੱਸੋ।

*ਜਵਾਬ :-* ਤੁਹਾਡਾ ਇਹ ਸਵਾਲ ਬਹੁਤ ਵਧੀਆ ਤੇ ਬਹੁਤ ਜ਼ਰੂਰੀ ਵੀ ਹੈ ਕਿਉਂਕਿ ਗੁਰੂ ਸਾਹਿਬ ਦੇ ਬਚਨ ਹਨ ਕਿ ਉਹ ਜੀਵ ਰੂਪੀ ਇਸਤਰੀ ਪਤੀ ਪਰਮਾਤਮਾ ਨੂੰ ਪਿਆਰੀ ਲੱਗਦੀ ਹੈ ਜਿਸ ਦਾ ਮਨ ਵੱਸ ਵਿਚ ਆ ਜਾਵੇ, ਉਸੇ ਨੂੰ ਹੀ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ।

*ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ॥*

(ਅੰਗ ੫੭੬)

ਇਨ੍ਹਾਂ ਪੰਕਤੀਆਂ ਤੋਂ ਜੋ ਪਹਿਲੀਆਂ ਪੰਕਤੀਆਂ ਹਨ, ਉਨ੍ਹਾਂ ਵਿੱਚ ਗੁਰੂ ਸਾਹਿਬ ਨੇ ਮਨ ਨੂੰ ਵੱਸ ਕਰਨ ਦਾ ਤਰੀਕਾ ਵੀ ਦੱਸਿਆ ਹੈ :-

*ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ॥*
*ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ॥* (ਅੰਗ ੫੭੬)

ਭਾਵ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਨਾਲ ਤੇ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਮਨ ਰੂਪੀ ਹਾਥੀ ਵੱਸ ਵਿਚ ਆ ਜਾਂਦਾ ਹੈ। ਵੱਧ ਤੋਂ ਵੱਧ ਗੁਰਬਾਣੀ ਪੜ੍ਹੋ, ਵਾਹਿਗੁਰੂ ਸ਼ਬਦ ਦੀ ਕਮਾਈ ਕਰੋ ਜਿਸ ਦੇ ਸਦਕਾ ਗੁਰੂ ਸਾਹਿਬ ਤੁਹਾਡੇ 'ਤੇ ਕਿਰਪਾ ਕਰਨਗੇ। ਤੁਹਾਡਾ ਮਨ ਤੁਹਾਡੇ ਅਧੀਨ ਹੋ ਜਾਵੇਗਾ, ਤੁਹਾਡੇ ਵੱਸ ਵਿਚ ਆ ਜਾਵੇਗਾ। ਇਕ ਵਾਰ ਸਿੱਧਾਂ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਸੀ ਕਿ ਮਨ ਕਾਬੂ ਵਿਚ ਕਿਵੇਂ ਆਵੇ ? ਗੁਰੂ ਸਾਹਿਬ ਨੇ ਬਚਨ ਕੀਤਾ ਸੀ ਕਿ ਮਨ ਨੂੰ ਜਿਥੋਂ ਵੀ ਮੁੜੇ, ਮੋੜ ਲਵੋ, ਭਾਵ ਜਿੱਥੇ ਵੀ ਸੋਝੀ

ਆ ਜਾਵੇ ਗ਼ਲਤੀ ਦੀ, ਉਥੋਂ ਹੀ ਮਨ ਨੂੰ ਮੋੜ ਲਵੋ। ਇਸ ਤਰ੍ਹਾਂ ਕਰਨ ਨਾਲ ਇੱਕ ਦਿਨ ਮੋੜ ਇਤਨਾ ਛੋਟਾ ਹੋ ਜਾਵੇਗਾ ਕਿ ਗੱਲ ਬਣ ਜਾਵੇਗੀ। ਇਕ ਹੋਰ ਚੀਜ਼ ਦਾ ਧਿਆਨ ਰੱਖਣਾ ਹੈ ਕਿ ਸਾਡੇ ਮਨ ਵਿਚ ਜੇਕਰ ਕੋਈ ਗ਼ਲਤ ਵੀਚਾਰ ਆ ਰਿਹਾ ਹੈ ਤਾਂ ਉਹ ਵੀਚਾਰ ਸਰੀਰ ਕਰਕੇ ਕਰਮ ਨਾ ਬਣ ਜਾਵੇ, ਕਿਉਂਕਿ ਜਦ ਤਕ ਗ਼ਲਤ ਵੀਚਾਰ ਮਨ ਤੱਕ ਹੈ, ਉਦੋਂ ਤਕ ਮਾਫ਼ੀ ਹੈ ਪਰ ਜਦ ਸਰੀਰ ਕਰਕੇ ਕਰ ਲਿਆ ਤਾਂ ਉਹ ਕਰਮ ਬਣ ਜਾਵੇਗਾ ਤੇ ਉਸ ਦਾ ਫਿਰ ਲੇਖਾ ਦੇਣਾ ਪਵੇਗਾ। ਦਾਸ ਦੇ ਖ਼ਿਆਲ ਨਾਲ ਜੇ ਇਹ ਗਿਆਨ ਵੀ ਅਸੀਂ ਆਪਣੇ ਮਨ ਨੂੰ ਦੇ ਦਿੱਤਾ ਤਾਂ ਵੀ ਬਹੁਤ ਫ਼ਾਇਦਾ ਹੋਵੇਗਾ।

ਇਕ ਵਾਰੀ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਹਾਂਗੀਰ ਨੇ ਸਵਾਲ ਕੀਤਾ ਸੀ ਕਿ ਤੁਹਾਡੇ ਪਾਸ ਇਤਨੀ ਸੰਗਤ ਬਾਹਰੋਂ ਆਉਂਦੀ ਹੈ, ਉਸ ਸੰਗਤ ਵਿਚ ਔਰਤਾਂ ਵੀ ਹੁੰਦੀਆਂ ਹਨ ਤੇ ਸੰਗਤ ਮਾਇਆ ਵੀ ਬਹੁਤ ਭੇਟ ਕਰਦੀ ਹੈ, ਫਿਰ ਵੀ ਤੁਹਾਡਾ ਮਨ ਨਹੀਂ ਡੋਲਦਾ। ਤੁਸੀਂ ਆਪਣੇ ਮਨ ਨੂੰ ਕਿਸ ਤਰ੍ਹਾਂ ਕਾਬੂ ਵਿਚ ਰੱਖਦੇ ਹੋ ? ਕਿਵੇਂ ਡੋਲਣ ਤੋਂ ਬਚਾਉਂਦੇ ਹੋ ? ਜੋ ਜਵਾਬ ਮਹਾਰਾਜ ਨੇ ਦਿੱਤਾ, ਉਹ ਕਮਾਲ ਦਾ ਸੀ। ਮਹਾਰਾਜ ਕਹਿੰਦੇ ਹਨ ਕਿ ਅਸੀਂ ਦੋ ਦੈਵੀ ਗੁਣ ਨਾਲ ਰੱਖਦੇ ਹਾਂ, ਜਿਸ ਦੋ ਗੁਣਾਂ ਨਾਲ ਸਾਡਾ ਮਨ ਨਹੀਂ ਡੋਲਦਾ। ਉਹ ਕਿਹੜੇ ਦੋ ਦੈਵੀ ਗੁਣ ਹਨ ? ਮਹਾਰਾਜ ਕਹਿੰਦੇ, ਇਕ ਅਸੀਂ ਮੌਤ ਨੂੰ ਯਾਦ ਰੱਖਦੇ ਹਾਂ, ਦੂਜਾ ਅੱਲ੍ਹਾ ਨੂੰ ਯਾਦ ਰੱਖਦੇ ਹਾਂ। ਇਨ੍ਹਾਂ ਦੋ ਦੈਵੀ ਗੁਣਾਂ ਸਦਕਾ, ਮਾਇਆ ਤੋਂ ਤੇ ਔਰਤ ਤੋਂ ਮਨ ਡੋਲਦਾ ਹੀ ਨਹੀਂ, ਕਾਬੂ ਵਿਚ ਰਹਿੰਦਾ ਹੈ। ਇਹ ਬੜੀ ਵੱਡੀ ਜੁਗਤ ਹੈ, ਛੇਵੇਂ ਪਾਤਸ਼ਾਹ ਦੀ। ਤੁਸੀਂ ਵੀ ਜੀਵਨ ਵਿਚ ਲਿਆਉ। ਮਾਇਆ ਤੇ ਔਰਤ ਤੋਂ ਮਨ ਡੋਲੇ ਤਾਂ ਮਨ ਨੂੰ ਕਹੋ ਕਿ ਪਤਾ ਨਹੀਂ ਕੱਲ ਦਿਨ ਚੜ੍ਹਨਾ ਹੈ ਕਿ ਨਹੀਂ। ਇਸ ਤਰ੍ਹਾਂ ਯਾਦ ਰੱਖੋਗੇ ਮਨ ਵੱਸ ਆ ਜਾਵੇਗਾ।

*ਇਹੁ ਮਨੂਆ ਕਿਉ ਕਰਿ ਵਸਿ ਆਵੈ॥*
*ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥*

(ਅੰਗ ੪੨੬)

*189. ਸਵਾਲ :-* ਸਤਿਕਾਰਯੋਗ ਵੀਰ ਜੀ, ਰੂੱਤੀ ਪਿਆਰ ਤੋਂ ਕੀ ਭਾਵ ਹੈ ਤੇ ਹਕੀਕੀ ਪਿਆਰ ਕਿਸ ਨੂੰ ਕਹਿੰਦੇ ਹਨ ?

*ਜਵਾਬ :-* ਗੁਰੂ ਨਾਲ ਪਿਆਰ ਦੋ ਤਰ੍ਹਾਂ ਦਾ ਹੈ। ਇਕ ਹੈ ਰੁੱਤੀ

ਪਿਆਰ। ਮੰਨ ਲਓ ਕਿਸੇ ਦਾ ਰੋਜ਼ਾਨਾ ਗੁਰਦੁਆਰਾ ਸਾਹਿਬ ਵਿਖੇ ਜਾ ਕੇ ਸੇਵਾ ਕਰਨ ਦਾ ਨੇਮ ਹੈ। ਜੇਕਰ ਠੰਢ ਦਾ ਮੌਸਮ ਹੋ ਗਿਆ ਤਾਂ ਨੇਮ ਛੱਡ ਦਿੱਤਾ। ਗਰਮੀ ਹੋਈ ਤਾਂ ਅੰਮ੍ਰਿਤ ਵੇਲਾ ਬਣ ਗਿਆ। ਇਸ ਨੂੰ ਰੁੱਤੀ ਪਿਆਰ ਆਖਦੇ ਹਨ। ਦੂਸਰਾ ਹੈ ਹਕੀਕੀ ਪਿਆਰ। ਠੰਢ ਹੋਵੇ, ਝੱਖੜ ਹੋਵੇ, ਮੀਂਹ ਹੋਵੇ, ਹਨੇਰੀ ਹੋਵੇ, ਨਿਤਨੇਮ ਦਾ ਸਮਾਂ ਨਹੀਂ ਛੱਡਣਾ।

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*

(ਅੰਗ ੭੫੭)

ਇਹ ਹਕੀਕੀ ਪਿਆਰ ਦਾ ਨਕਸ਼ਾ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾ ਜੀਵਨ ਪੜ੍ਹ ਕੇ ਮਿਲੇਗਾ। 72 ਵਰ੍ਹਿਆਂ ਦੀ ਦੁਨਿਆਵੀ ਉਮਰ ਵਿਚ ਆਪਣੇ ਮੁਰਸ਼ਦ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਇਸ਼ਨਾਨ ਕਰਾਉਣ ਲਈ ਜਲ ਦੀ ਗਾਗਰ ਬਿਆਸਾ ਦਰਿਆ ਤੋਂ ਲਿਆ ਕੇ ਨੇਮ ਨਾਲ ਇਸ਼ਨਾਨ ਕਰਵਾਉਣਾ। ਸਿੱਖ ਆਪਣੇ ਗੁਰੂ ਨਾਲ ਹਕੀਕੀ ਪਿਆਰ ਕਰੇ।

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥*
*ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥*

(ਅੰਗ ੬੦)



***190. ਸਵਾਲ :-*** ਸਤਿਕਾਰਯੋਗ ਵੀਰ ਜੀ, ਇਕ ਪ੍ਰਚਾਰਕ ਵਿਚ ਕਿਹੜੇ ਗੁਣ ਹੋਣੇ ਚਾਹੀਦੇ ਹਨ ?

***ਜਵਾਬ :-*** ਬਾਬਾ ਜੀ ਬਚਨ ਕਰਦੇ ਸਨ ਕਿ ਆਮ ਜਗਿਆਸੂ ਦਾ ਘੱਟੋ-ਘੱਟ ਢਾਈ ਘੰਟੇ ਨੇਮ ਹੋਵੇ ਪਰ ਜਿਹੜਾ ਪ੍ਰਚਾਰਕ ਬਣ ਜਾਵੇ, ਉਸ ਦਾ ਨੇਮ ਪੰਜ ਘੰਟੇ ਦਾ ਹੋਣਾ ਚਾਹੀਦਾ ਹੈ ਤੇ ਨਾਲ ਹੀ ਜਿਹੜਾ ਪ੍ਰਚਾਰਕ ਬਣ ਜਾਵੇ, ਗੁਰੂ ਘਰ ਦੀ ਹੱਥੀਂ ਸੇਵਾ ਨਾ ਛੱਡੇ। ਨਵਾਬ ਕਪੂਰ ਸਿੰਘ ਜੀ ਦਾ ਇਤਿਹਾਸ ਪੜ੍ਹੋ। ਪੰਜ ਸਿੰਘਾਂ ਨੇ ਹੁਕਮ ਲਗਾ ਕੇ ਲਾਹੌਰ ਦੀ ਨਵਾਬੀ ਨਵਾਬ ਕਪੂਰ ਸਿੰਘ ਜੀ ਨੂੰ ਬਖ਼ਸ਼ੀ, ਪਰ ਨਿਮਰਤਾ ਉਨ੍ਹਾਂ ਵਿਚ ਇੰਨੀ ਕਿ ਗਲ ਵਿਚ ਪੱਲਾ ਪਾ ਕੇ ਪੰਜ ਸਿੰਘਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਨ ਕਿ ਆਪ ਜੀ ਦਾ ਹੁਕਮ ਸਿਰ ਮੱਥੇ, ਪਰ ਇਕ ਬੇਨਤੀ ਹੈ ਕਿ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਮੇਰੀ ਝੋਲੀ ਵਿਚ ਪਾਈ ਰੱਖਣਾ। ਮੈਂ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਨਹੀਂ ਜੇ ਛੱਡਣੀ।

ਦਾਸ ਨੂੰ ਮਨੀਕਰਨ ਸਾਹਿਬ ਵਾਲੇ ਬਾਬਾ ਜੀ, ਬਾਬਾ ਹਰੀ ਨਾਰਾਇਣ ਜੀ, ਉਨ੍ਹਾਂ ਦਾ ਬਚਨ ਯਾਦ ਆਉਂਦਾ ਹੈ। ਬਾਬਾ ਜੀ ਕਿਹਾ ਕਰਦੇ ਸਨ ਕਿ ਸਾਡਾ ਕੀ ਹੈ। ਜਦੋਂ ਵਾਹਿਗੁਰੂ ਮਿਹਰ ਬਖ਼ਸ਼ਿਸ਼ ਕਰੇ, ਸਾਨੂੰ ਇਕ ਵਜੇ ਉਠਾ ਕੇ ਚਰਨਾਂ ਵਿਚ ਲੀਨ ਕਰੇ, ਉਦੋਂ ਅਸੀਂ ਗੁਰੂ ਨਾਨਕ ਦੇ ਘਰ ਦੇ ਜੋਗੀ ਬਣ ਜਾਂਦੇ ਹਾਂ। ਜਦੋਂ ਘਰ ਜਾ ਕੇ ਆਪਣੀ ਧਰਮ ਸੁਪਤਨੀ ਨਾਲ ਕੋਈ ਦੁੱਖ ਸੁੱਖ ਫਰੋਲਦੇ ਹਾਂ, ਉਦੋਂ ਅਸੀਂ ਗੁਰੂ ਨਾਨਕ ਦੇ ਘਰ ਦੇ ਗ੍ਰਹਿਸਥੀ ਬਣ ਜਾਂਦੇ ਹਾਂ। ਜਦੋਂ ਅਸੀਂ ਸੀਮਿੰਟ ਦੀ ਬੋਰੀ ਸਿਰ 'ਤੇ ਚੁੱਕਦੇ ਹਾਂ, ਉਦੋਂ ਅਸੀਂ ਮਜ਼ਦੂਰਾਂ ਦੀ ਲਾਈਨ ਵਿਚ ਹੁੰਦੇ ਹਾਂ ਭਾਵ ਕਿ ਉਦੋਂ ਅਸੀਂ ਗੁਰੂ ਨਾਨਕ ਦੇ ਘਰ ਦੇ ਮਜ਼ਦੂਰ ਬਣ ਜਾਂਦੇ ਹਾਂ ਤੇ ਜਦੋਂ ਅਸੀਂ ਲੰਗਰ ਵਿਚ ਜਾ ਕੇ ਆਪ ਕੜੀ ਬਣਾਈਏ, ਉਦੋਂ ਅਸੀਂ ਗੁਰੂ ਨਾਨਕ ਦੇ ਘਰ ਦੇ ਲਾਂਗਰੀ ਬਣ ਜਾਂਦੇ ਹਾਂ। ਬਾਬਾ ਜੀ ਨੂੰ ਜੜ੍ਹੀਆਂ ਬੂਟੀਆਂ ਦਾ ਵੀ ਬੜਾ ਗਿਆਨ ਸੀ, ਕਿਉਂਕਿ ਉਹ ਸਾਰਾ ਇਲਾਕਾ ਪਹਾੜੀ ਸੀ। ਉਹ ਕਹਿਣ ਲੱਗੇ ਕਿ ਜਦੋਂ ਜੜ੍ਹੀਆਂ ਬੂਟੀਆਂ ਰਾਹੀਂ ਕਿਸੇ ਨੂੰ ਦਵਾ ਦਾਰੂ ਦੇਈਏ ਤਾਂ ਉਸ ਵੇਲੇ ਅਸੀਂ ਗੁਰੂ ਨਾਨਕ ਦੇ ਘਰ ਦੇ ਹਕੀਮ ਬਣ ਜਾਂਦੇ ਹਾਂ ਤੇ ਜਦੋਂ ਅਸੀਂ ਸਵੇਰੇ ਉਠ ਕੇ ਫਲੱਸ਼ਾਂ ਸਾਫ ਕਰਦੇ ਹਾਂ, ਉਦੋਂ ਅਸੀਂ ਗੁਰੂ ਨਾਨਕ ਦੇ ਘਰ ਦੇ ਭੰਗੀ ਬਣ ਜਾਂਦੇ ਹਾਂ। ਇਸ ਲਈ ਗੁਰੂ ਦਾ ਸਿੱਖ ਜਿੰਨਾ ਮਰਜ਼ੀ ਵੱਡਾ ਪ੍ਰਚਾਰਕ ਹੋ ਜਾਵੇ, ਪਰ ਆਪਣੇ ਮਨ ਨੂੰ ਇੰਝ ਨਿਮਰਤਾ ਵਿਚ ਰੱਖੇ, ਸੇਵਾਦਾਰ ਬਣ ਕੇ ਰਹੇ, ਪ੍ਰਚਾਰਕ ਹੱਥੀਂ ਸੇਵਾ ਵੀ ਕਰੇ।



ਬਾਬਾ ਨੰਦ ਸਿੰਘ ਜੀ ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਮਹਾਰਾਜ ਦੇ ਪ੍ਰਤੱਖ ਦਰਸ਼ਨ ਹੋਏ, ਹਰ ਸਮੇਂ ਬੰਦਗੀ ਵਿਚ ਲੀਨ, ਸਵਾਸ-ਸਵਾਸ ਸਿਮਰਨ ਚੱਲ ਰਿਹਾ ਹੈ ਪਰ ਮੁੱਖ ਤੋਂ ਕੀ ਬਚਨ ਕਰਦੇ ਸਨ ਕਿ ਮੈਂ ਹਾਲੇ ਸਿੱਖ ਵੀ ਨਹੀਂ ਬਣਿਆ। ਇੰਨੀ ਨਿਮਰਤਾ ! ਇਸ ਲਈ ਜਿਹੜਾ ਪ੍ਰਚਾਰਕ ਬਣ ਜਾਵੇ, ਉਹ ਆਪਣਾ ਨੇਮ ਵੀ ਵਧਾਵੇ ਅਤੇ ਹਰ ਵੇਲੇ ਆਪਣੇ ਮਨ ਨੂੰ ਗੁਰੂ ਸਾਹਿਬ ਦੇ ਸ਼ੁਕਰਾਨੇ ਵਿਚ ਰੱਖੇ। ਬਾਬਾ ਜੀ ਬਚਨ ਕਰਦੇ ਸਨ ਕਿ ਜਦੋਂ ਕੋਈ ਕਥਾ ਕੀਰਤਨ ਕਰਨ ਬੈਠੇ ਤਾਂ ਉਹ ਯਤਨ ਕਰੇ, ਜਪੁ ਜੀ ਸਾਹਿਬ ਦਾ ਪਾਠ ਕਰਕੇ ਗੁਰੂ ਸਾਹਿਬ ਕੋਲੋਂ ਕਿਰਪਾ ਮੰਗੇ। ਫਿਰ ਉਹ ਜੋ ਵੀ ਬੋਲੇਗਾ, ਉਸ ਦੀ ਰਸਨਾ 'ਤੇ ਗੁਰੂ ਸਾਹਿਬ ਆਪ ਬੈਠੇ ਹੋਣਗੇ। ਕਥਾ-ਕੀਰਤਨ ਕਰਨ ਤੋਂ ਬਾਅਦ ਫਿਰ ਸ਼ੁਕਰਾਨੇ ਵਜੋਂ ਪੰਜ ਪਉੜੀਆਂ ਜਾਂ ਜਪੁ ਜੀ ਸਾਹਿਬ ਦਾ ਪਾਠ ਰਸਤੇ ਵਿਚ ਜਾਂ ਘਰ ਜਾ ਕੇ ਕਰੇ ਤੇ ਅਰਦਾਸ ਕਰੇ ਸ਼ੁਕਰਾਨੇ ਦੀ ਕਿ ਮਹਾਰਾਜ ! ਆਪ ਜੀ ਨੇ ਸਿਰ 'ਤੇ ਹੱਥ ਰੱਖ ਕੇ ਕਥਾ ਕੀਰਤਨ ਦੀ ਸੇਵਾ ਲਈ ਹੈ। ਅਰਦਾਸ ਇਸ

ਕਰਕੇ ਕਰਨੀ ਹੈ ਤਾਂ ਕਿ ਹਉਮੈ ਜਨਮ ਹੀ ਨਾ ਲਵੇ।

ਇਕ ਵਾਰੀ ਭਾਈ ਤੀਰਥੀਏ ਤੇ ਭਾਈ ਤੁਲਸੇ ਨੇ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਸੀ ਕਿ ਸੱਚੇ ਪਾਤਸ਼ਾਹ! ਭਾਈ ਨਿਹਾਲੂ ਦੀ ਕਥਾ ਸੁਣ ਕੇ ਬਹੁਤ ਅਨੰਦ ਆਉਂਦਾ ਹੈ, ਇਸ ਦਾ ਕੀ ਕਾਰਨ ਹੈ ? ਸਤਿਗੁਰੂ ਕਹਿੰਦੇ ਹਨ, ਕਥਾ ਕਰਨ ਵਾਲੇ ਪ੍ਰਚਾਰਕ ਦੇ ਅੰਦਰ ਜੇ ਇਹ 14 ਗੁਣ ਹੋਣ ਤਾਂ ਅਨੰਦ ਬਣ ਜਾਂਦਾ ਹੈ, ਸੁਣਨ ਵਾਲਿਆਂ ਦਾ ਮਨ ਜ਼ਿਆਦਾ ਟਿਕਦਾ ਹੈ : 1. ਮਿੱਠੀ ਅਵਾਜ਼। 2. ਪ੍ਰਸੰਗ ਦਾ ਵਿਸਥਾਰ ਸੰਖੇਪ ਰੂਪ ਵਿਚ ਕਰਨਾ। 3. ਸਮਾਂ ਤੇ ਸ੍ਰੋਤਿਆਂ ਦੀ ਰੁਚੀ ਪਛਾਣਨੀ। 4. ਕਥਾ ਦਾ ਰੂਪਕ ਅਲੰਕਾਰ ਬਣਾ ਕੇ ਦੇਣਾ। 5. ਮੱਠੀ ਗੱਲ ਕਹਿਣੀ। 6. ਆਚਰਣ ਦਾ ਪੂਰਾ ਹੋਵੇ। 7. ਗਿਆਨ ਦਾ ਪੂਰਾ ਹੋਵੇ। 8. ਸ਼ਬਦ ਦਾ ਸਿਧਾਂਤ ਜਾਣਨਾ। 9. ਲੋਭੀ ਨਾ ਹੋਵੇ, ਸੰਤੋਖੀ ਹੋਵੇ। 10. ਸ਼ਬਦ ਦੇ ਆਸ਼ੇ ਅਨੁਸਾਰ ਦ੍ਰਿਸ਼ਟਾਂਤ ਦੇਵੇ। 11. ਜਿਉਂ ਜਿਉਂ ਸ੍ਰੋਤੇ ਸੁਣਨ, ਉਨ੍ਹਾਂ ਦੇ ਮਨ ਨੂੰ ਪ੍ਰੀਤ ਦਾ ਰੰਗ ਚੜ੍ਹੇ। 12. ਸਾਰੇ ਮਜ਼ਹਬਾਂ ਦਾ ਗਿਆਤਾ ਹੋਵੇ। 13. ਮਨ ਨੀਵਾਂ ਰੱਖੇ। 14. ਜੋ ਕਹੇ ਸੋ ਕਮਾਵੇ। ਭਾਵ ਕਿ ਜਿਵੇਂ ਪੰਜਵੇਂ ਪਾਤਸ਼ਾਹ ਫ਼ਰਮਾਨ ਕਰਦੇ ਹਨ ਕਿ ਜੋ ਪ੍ਰਚਾਰਕ ਦੂਜਿਆਂ ਨੂੰ ਤਾਂ ਉਪਦੇਸ਼ ਦਿੰਦਾ ਹੈ, ਪਰ ਆਪ ਨਹੀਂ ਕਮਾਉਂਦਾ, ਉਹ ਸ਼ਬਦ ਦੇ ਸਾਰ ਨੂੰ ਨਹੀਂ ਪਹਿਚਾਣਦਾ।

*ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥*

(ਅੰਗ ੩੮੦)

ਇਸ ਲਈ ਪ੍ਰਚਾਰਕ ਪਹਿਲਾਂ ਆਪਣੇ ਮਨ ਨੂੰ ਪ੍ਰਪੱਕ ਕਰੇ, ਫਿਰ ਦੂਜਿਆਂ ਨੂੰ ਸਿੱਖਿਆ ਦੇਵੇ।

*ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥* (ਅੰਗ ੩੮੧)

*191. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰਮਤਿ ਦੇ ਰਾਹ ਦਾ ਪਾਂਧੀ ਬਣਨ ਲਈ ਇੱਕ ਸਿੱਖ ਵਿੱਚ ਕੀ ਗੁਣ ਹੋਣੇ ਚਾਹੀਦੇ ਹਨ ?

*ਜਵਾਬ :-* 1. ਸਿੱਖ ਅੰਮ੍ਰਿਤ ਵੇਲੇ ਜਾਗੇ, ਨਾਮ ਦਾਨ ਅਤੇ ਇਸ਼ਨਾਨ ਨੂੰ ਦ੍ਰਿੜ ਰੱਖੇ।

2. ਨਿਮਰਤਾ ਵਿਚ ਰਵ੍ਹੇ ਅਤੇ ਮਿੱਠਾ ਬੋਲੇ।

3. ਦਸਵੰਧ ਕੱਢੇ ਅਤੇ ਹੱਥੀਂ ਦਾਨ ਕਰੇ।

4. ਥੋੜ੍ਹਾ ਸੌਵੇਂ, ਥੋੜ੍ਹਾ ਖਾਵੇ ਅਤੇ ਥੋੜ੍ਹਾ ਬੋਲੇ।

5. ਧਰਮ ਦੀ ਕਿਰਤ ਕਰੇ।

6. ਸਾਧ ਸੰਗਤ ਵਿੱਚ ਜਾਵੇ ਅਤੇ ਸੰਗਤ ਵਿਚ ਬੈਠ ਕੇ ਕੀਰਤਨ ਸਰਵਣ ਕਰੇ।

7. ਸ਼ਬਦ ਵਿਚ ਪ੍ਰੇਮ ਨਾਲ ਸੁਰਤ ਜੋੜੇ।

8. ਗੁਰਮੁਖ ਮਾਇਆ ਵਿਚ ਉਦਾਸੀ ਵਾਂਗ ਸਮਾਂ ਬਤੀਤ ਕਰੇ।

ਸਿੱਖ ਵਿੱਚ ਇਹ ਗੁਣ ਹੋਣ ਤੇ ਫਿਰ ਉਹ ਆਪਣੀ ਮੰਜ਼ਲ ਵੱਲ ਅਗਾਂਹ ਵੱਧਦਾ ਹੈ। ਚੌਥੇ ਪਾਤਸ਼ਾਹ ਧੰਨ ਗੁਰੂ ਰਾਮਦਾਸ ਜੀ ਵੀ ਸਿੱਖ ਦੀ ਪਰਿਭਾਸ਼ਾ ਦਿੰਦਿਆਂ ਫ਼ਰਮਾਨ ਕਰਦੇ ਹਨ :-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨ ॥*

(ਅੰਗ ੩੦੫)

***192. ਸਵਾਲ :-*** ਸਤਿਕਾਰਯੋਗ ਵੀਰ ਜੀ, ਸਾਨੂੰ ਮਨੁੱਖੀ ਜਾਮਾ ਕਿਸ ਵਾਸਤੇ ਮਿਲਿਆ ਹੈ ?

*ਜਵਾਬ :-* ਮਨੁੱਖੀ ਜਾਮਾ ਮਿਲਿਆ ਹੈ ਪਰਮੇਸ਼ਰ ਦੀ ਪ੍ਰਾਪਤੀ ਲਈ। ਅਸੀਂ ਰੋਜ਼ ਸੰਧਿਆ ਵੇਲੇ ਰਹਰਾਸਿ ਸਾਹਿਬ ਦੀ ਬਾਣੀ ਵਿਚ ਇਹ ਪੰਕਤੀਆਂ ਪੜ੍ਹਦੇ ਹਾਂ :

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* (ਅੰਗ ੩੭੮)

ਮਨੁੱਖਾ ਦੇਹੀ ਮਿਲੀ ਹੈ, ਨਾਮ ਜਪਣ ਲਈ, ਪ੍ਰਭੂ ਦਾ ਸਿਮਰਨ ਕਰਨ ਲਈ।

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*

(ਅੰਗ ੬੩੧)

ਜੇ ਭਾਈ ਨੰਦ ਲਾਲ ਜੀ ਨੂੰ ਪੁੱਛੀਏ ਇਸ ਬਾਰੇ ਤਾਂ ਉਹ ਲਿਖਦੇ ਹਨ ਕਿ ਜਦੋਂ ਮੈਂ ਸੋਚਦਾ ਹਾਂ ਕਿ ਮਨੁੱਖ ਦਾ ਜਾਮਾ ਕਿਉਂ ਲਿਆ ਹੈ ਤਾਂ ਇਕੋ ਚੀਜ਼ ਮੇਰੇ ਸਾਹਮਣੇ ਆਉਂਦੀ ਹੈ ਕਿ ਮੈਂ ਤਾਂ ਮਨੁੱਖ ਦਾ ਜਾਮਾ ਕਲਗੀਧਰ ਪਾਤਸ਼ਾਹ ! ਤੇਰੀਆਂ ਸਿਫਤਾਂ ਕਰਨ ਲਈ ਲਿਆ ਹੈ। ਹੋਰ ਕੋਈ ਕਾਰਨ ਹੀ ਮਨੁੱਖ ਦੇ ਜਾਮੇ ਦਾ ਨਜ਼ਰ ਨਹੀਂ ਆਉਂਦਾ। ਭਾਈ ਨੰਦ ਲਾਲ ਜੀ ਵਰਗੀ ਭਾਵਨਾ ਸਾਨੂੰ ਵੀ ਮਿਲੇ ਕਿ ਮੈਂ ਮਨੁੱਖ ਦਾ ਜਾਮਾ ਗੁਰੂ ਦੀ ਸਿਫਤ ਲਈ ਲਿਆ ਹੈ। ਭਾਈ ਨੰਦ ਲਾਲ ਜੀ ਦੀਆਂ ਪੰਕਤੀਆਂ ਇਸ ਪ੍ਰਥਾਏ ਹਨ :

*ਭਗਤੀ ਤੇਰੀ ਦੀ ਤਾਂਘ ਅਸਾਂ ਨੂੰ ਇਸ ਸਰੀਰੇ ਲਿਆਈ।*
*ਮੇਰੇ ਮਾਹੀ ਨਹੀਂ ਤੇ ਕੀ ਸੀ ਲੋੜ ਆਵਣ ਦੀ ਜਿਸ ਪਿੱਛੇ ਉਠ ਧਾਹੀ।*

ਕਬੀਰ ਸਾਹਿਬ ਜੀ ਦਾ ਇਸ ਪ੍ਰਥਾਏ ਬੜਾ ਪਿਆਰਾ ਉਪਦੇਸ਼ ਮਿਲਦਾ ਹੈ :

*ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥*

(ਅੰਗ ੧੧੫੯)

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਅਨੇਕਾਂ ਪੰਕਤੀਆਂ ਇਸ ਪ੍ਰਸ਼ਨ ਦੇ ਜੁਆਬ ਵਿਚ ਮਿਲਦੀਆਂ ਹਨ। ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਇਕ ਜਗ੍ਹਾ ਲਿਖਦੇ ਹਨ :

*ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥*

(ਅੰਗ ੧੭੬)

ਸਾਨੂੰ ਮਨੁੱਖਾ ਜਨਮ ਸਿਰਫ ਬੱਚਿਆਂ ਨੂੰ ਜਨਮ ਦੇਣ ਲਈ ਜਾਂ ਸੁੰਦਰ ਮਕਾਨ ਬਣਾਉਣ ਲਈ ਨਹੀਂ ਮਿਲਿਆ। ਇਹ ਸਭ ਵੀ ਜ਼ਰੂਰੀ ਹਨ, ਪਰ ਜਿਵੇਂ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਨ ਹਨ : ਦੌਲਤ ਗੁਜ਼ਰਾਨ, ਪੁੱਤਰ ਨਿਸ਼ਾਨ, ਔਰਤ ਈਮਾਨ ਪਰ ਜੋ ਸਾਡੇ ਜੀਵਨ ਦਾ ਅਸਲੀ ਮਨੋਰਥ ਹੈ, ਉਹ ਹੈ ਪਰਮਾਤਮਾ ਦੀ ਪ੍ਰਾਪਤੀ। ਨਾਮ ਜਪ ਜਪ ਕੇ ਨਾਮ ਤੇ ਰਸ ਦੀ ਪ੍ਰਾਪਤੀ ਹੋ ਜਾਵੇ, ਆਤਮਾ ਪਰਮਾਤਮਾ ਵਿਚ ਲੀਨ ਹੋ ਜਾਵੇ, ਵਿਕਾਰਾਂ ਤੇ

ਇੱਛਾਵਾਂ ਦਾ ਅੰਤ ਹੋ ਜਾਵੇ, ਇਸੇ ਲਈ ਮਿਲਿਆ ਹੈ ਮਨੁੱਖੀ ਜਾਮਾ। ਜੇ ਐਸਾ ਨਾ ਹੋਇਆ ਤਾਂ ਫਿਰ 84 ਲੱਖ ਜੂਨਾਂ ਦੇ ਗੇੜ ਵਿੱਚ ਪੈਣਾ ਪਵੇਗਾ। ਫਿਰ ਪਤਾ ਨਹੀਂ ਕਦ ਮਨੁੱਖੀ ਜਾਮੇ ਦੀ ਵਾਰੀ ਆਵੇ। ਇਹ ਮਨੁੱਖੀ ਜਾਮਾ ਪੌੜੀ ਦਾ ਸਭ ਤੋਂ ਉਪਰਲਾ ਡੰਡਾ ਹੈ। ਜੇ ਇਸ ਡੰਡੇ ਤੋਂ ਡਿੱਗ ਪਿਆ ਤਾਂ ਫਿਰ 84 ਲੱਖ ਜੂਨਾਂ ਵਿਚ ਆਉਣਾ ਜਾਣਾ ਪਵੇਗਾ।

*ਲਖ ਚਉਰਾਸੀਹ ਜੋਨਿ ਸਬਾਈ॥*
*ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥*

(ਅੰਗ ੧੦੭੫)

*193. ਸਵਾਲ :–* ਸਤਿਕਾਰਯੋਗ ਵੀਰ ਜੀ ! ਸਾਡੇ ਨਾਲ ਕੋਈ ਈਰਖਾ ਕਰੇ ਤਾਂ ਸਾਨੂੰ ਗੁਰਮਤਿ ਅਨੁਸਾਰ ਕੀ ਕਰਨਾ ਚਾਹੀਦਾ ਹੈ ?

*ਜਵਾਬ :–* ਸਮਾਂ ਅੱਜਕਲ੍ਹ ਇਸ ਤਰ੍ਹਾਂ ਦਾ ਬਣ ਗਿਆ ਹੈ ਕਿ ਆਪਸ ਵਿਚ ਈਰਖਾ ਬਹੁਤ ਵੱਧ ਗਈ ਹੈ। ਸਮਾਜਿਕ ਤੌਰ 'ਤੇ, ਵਪਾਰਕ ਤੌਰ 'ਤੇ ਇਥੋਂ ਤੱਕ ਕਿ ਧਾਰਮਿਕ ਦੁਨੀਆਂ ਵਿਚ ਵੀ ਈਰਖਾ ਬਹੁਤ ਵੱਧ ਗਈ ਹੈ ਪਰ ਸਾਨੂੰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹੈ :-

*ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥*

ਅਤੇ :-

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

(ਅੰਗ ੧੨੯੯)

ਸਾਨੂੰ ਨੇਮ ਵਧਾ ਕੇ ਗੁਰੂ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਸਤਿਗੁਰੂ ਜੀ ! ਕਿਰਪਾ ਕਰੋ। ਈਰਖਾ ਕਰਨ ਵਾਲੇ ਦੇ ਮਨ ਵਿਚੋਂ ਮੇਰੇ ਪ੍ਰਤੀ ਮੈਲ ਨਿਕਲ ਜਾਵੇ। ਕਾਫੀ ਸਮਾਂ ਪਹਿਲਾਂ ਦੀ ਗੱਲ ਹੈ। ਦੁਪਹਿਰ ਤਿੰਨ ਕੁ ਵਜੇ ਦਾ ਸਮਾਂ ਸੀ ਤੇ ਇਕ ਸਰੀਰ ਦਾਸ ਨੂੰ ਮਿਲਣ ਵਾਸਤੇ ਆਇਆ, ਬੜੀ ਕਾਹਲੀ ਨਾਲ ਘਬਰਾਇਆ ਹੋਇਆ ਤੇ ਕਹਿਣ ਲੱਗਾ, ਵੀਰ ਜੀ, ਫਲਾਣਾ ਆਦਮੀ ਤੁਹਾਡੇ 'ਤੇ ਬਹੁਤ ਗਰਮ ਹੈ। ਉਹ ਬਹੁਤ ਕੁਝ ਬੋਲ ਰਿਹਾ ਹੈ। ਨਾਲ ਹੀ ਉਹ ਕਹਿਣ ਲੱਗਾ, ਜੇ ਮੇਰੀ ਸਲਾਹ ਮੰਨੋ ਤਾਂ ਹੁਣੇ ਉਹਦੇ ਕੋਲ ਚਲੀਏ, ਕਿਤੇ ਕੋਈ ਹੋਰ ਗੱਲ ਨਾ ਬਣ ਜਾਵੇ। ਦਾਸ ਵੀ ਸੋਚੀਂ ਪੈ ਗਿਆ ਕਿ ਸਾਡੀ ਤਾਂ ਉਸ ਨਾਲ ਕੋਈ ਈਰਖਾ ਨਹੀਂ, ਇਹ ਪਤਾ ਨਹੀਂ ਕਿਉਂ ਕਿਸੇ ਗ਼ਲਤਫ਼ਹਿਮੀ

ਕਰਕੇ ਦੁਸ਼ਮਣ ਬਣ ਗਿਆ ਹੈ ? ਪਰ ਮੈਨੂੰ ਉਸ ਸਰੀਰ ਦੀ ਗੱਲ ਜਚੀ ਜਿਸ ਨੇ ਆ ਕੇ ਦੱਸਿਆ ਸੀ ਕਿ ਉਹਨੂੰ ਹੁਣੇ ਮਿਲਣ ਜਾਣਾ ਚਾਹੀਦਾ ਹੈ। ਦਾਸ ਨੇ ਕਿਹਾ ਕਿ ਚਲੋ ਹੁਣੇ ਮਿਲਣ ਚਲੀਏ ਤਾਂ ਕਿ ਪਤਾ ਲੱਗੇ ਕਿ ਕਿਹੜੀ ਗ਼ਲਤਫ਼ਹਿਮੀ ਹੈ।

ਉਸ ਸਮੇਂ ਦਾਸ ਨੇ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿੱਚ ਜਾ ਕੇ ਪੱਲਾ ਗਲ ਵਿਚ ਪਾ ਕੇ ਅਰਦਾਸ ਕੀਤੀ, ਹੇ ਗੁਰੂ ਨਾਨਕ ਸਾਹਿਬ ਜੀ ਸੱਚੇ ਪਾਤਸ਼ਾਹ ! ਇਹ ਸਰੀਰ ਇਕ ਸੁਨੇਹਾ ਲੈ ਕੇ ਆਇਆ ਹੈ ਕਿ ਫਲਾਣਾ ਆਦਮੀ ਬੜਾ ਗਰਮ ਹੈ ਤੇ ਸੱਚੇ ਪਾਤਸ਼ਾਹ ਜੀ ! ਸਾਡੀ ਉਹਦੇ ਨਾਲ ਕੋਈ ਈਰਖਾ ਨਹੀਂ, ਕੋਈ ਦਵੈਸ਼ ਨਹੀਂ। ਉਸ ਦੇ ਕੋਲ ਚੱਲੇ ਹਾਂ ਤਾਂ ਕਿ ਪਤਾ ਲੱਗੇ ਕਿ ਕੀ ਭੁਲੇਖਾ ਹੈ ਉਸ ਦੇ ਅੰਦਰ ? ਕਿਉਂ ਈਰਖਾ ਹੈ ? ਕੀ ਦਵੈਸ਼ ਭਾਵਨਾ ਹੈ ? ਭਾਵੇਂ ਘੰਟਾ ਲੱਗੇ, ਭਾਵੇਂ ਡੇਢ ਘੰਟਾ ਲੱਗੇ, ਜਿੰਨੇ ਵਜੇ ਵੀ ਆਵਾਂਗੇ, ਸੱਚੇ ਪਾਤਸ਼ਾਹ ਜੀ ! ਬੇਨਤੀ ਹੈ ਕਿ ਦਾਸ ਉਸ ਕੋਲੋਂ ਵਾਪਸ ਆ ਕੇ ਪਰਸ਼ਾਦਾ ਨਹੀਂ ਛਕੇਗਾ। ਪਰਸ਼ਾਦਾ ਛਕਣ ਤੋਂ ਪਹਿਲਾਂ ਪੰਜ ਪਾਠ ਜਪੁ ਜੀ ਸਾਹਿਬ ਜੀ ਦੇ ਆਪਣੇ ਨਿਤਨੇਮ ਤੋਂ ਇਲਾਵਾ ਤੁਹਾਡੇ ਚਰਨਾਂ ਵਿਚ ਭੇਟਾ ਦਿਆਂਗਾ। ਬੱਸ ਇੰਨੀ ਕਿਰਪਾ ਕਰਨੀ ਕਿ ਉਹ ਗਰਮ ਹੈ, ਸਾਡੇ ਜਾਣ ਤੋਂ ਪਹਿਲਾਂ ਹੀ ਆਪ ਉਸ ਦੇ ਹਿਰਦੇ ਵਿਚ ਬੈਠ ਜਾਵੋ। ਇਹ ਅਰਦਾਸ ਕਰਕੇ ਦਾਸ ਉਸ ਸਰੀਰ ਦੇ ਘਰ ਗਿਆ। ਅਜੇ ਉਸ ਦੇ ਘਰ ਦਾ ਬੂਹਾ ਹੀ ਖੜਕਾਇਆ ਸੀ ਕਿ ਅੱਗੋਂ ਜਦੋਂ ਉਸ ਨੇ ਬੂਹਾ ਖੋਲ੍ਹਿਆ ਤਾਂ ਦਾਸ ਹੈਰਾਨ ਹੋ ਗਿਆ। ਉਹ ਕਹਿਣ ਲੱਗਾ, ਤੁਸੀਂ ਮੇਰੇ ਘਰ ਆਏ ਹੋ। ਘਰਵਾਲੀ ਨੂੰ ਅਵਾਜ਼ ਮਾਰੀ ਕਿ ਤੇਲ ਲੈ ਕੇ ਆ, ਤੇਲ ਚੋਣਾ ਹੈ। ਦਾਸ ਨੇ ਮਨ ਵਿਚ ਸੋਚਿਆ ਕਿ ਸੁਨੇਹਾ ਤਾਂ ਇਹ ਆਇਆ ਸੀ ਕਿ ਬਹੁਤ ਗਰਮ ਹੈ, ਬਹੁਤ ਗੁੱਸੇ ਵਿਚ ਹੈ, ਪਰ ਸੱਚੇ ਪਾਤਸ਼ਾਹ ! ਤੇਰੀ ਕਿਰਪਾ ਸਦਕਾ ਇਹ ਤਾਂ ਤੇਲ ਚੋਅ ਕੇ ਬੜੇ ਸਤਿਕਾਰ ਨਾਲ ਅੰਦਰ ਲਿਜਾ ਰਿਹਾ ਹੈ। ਤੁਹਾਡੀ ਹੀ ਬਖ਼ਸ਼ਿਸ਼ ਹੈ ਕਿ ਤੁਸੀਂ ਪਹਿਲਾਂ ਹੀ ਉਸ ਦੇ ਹਿਰਦੇ ਵਿਚ ਬੈਠ ਗਏ ਹੋ ਤੇ ਉਸ ਦੀ ਮਤ ਹੀ ਬਦਲ ਦਿੱਤੀ ਹੈ। ਇਸ ਲਈ ਕੋਈ ਸਾਡੇ ਨਾਲ ਈਰਖਾ ਕਰੇ ਤਾਂ ਬਾਣੀ ਦਾ ਨੇਮ ਵਧਾਓ। ਅਰਦਾਸ ਕਰੋ ਹੇ ਸਤਿਗੁਰੂ ! ਉਸ ਦੀ ਬੁੱਧੀ ਬਦਲੋ। ਜ਼ਰੂਰ ਕਿਰਪਾ ਹੋਵੇਗੀ। ਇਸ ਤਰ੍ਹਾਂ ਸਤਿਗੁਰੂ ਜੀ ਉਸ ਅੰਦਰੋਂ ਤਾਤ ਪਰਾਈ (ਈਰਖਾ) ਕੱਢ ਦੇਣਗੇ।

*ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥*
*ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥* (ਅੰਗ ੨੧੫)

*194. ਸਵਾਲ :-* ਸਤਿਕਾਰਯੋਗ ਵੀਰ ਜੀ, ਮੇਰਾ ਕੋਈ ਕਾਰਜ ਬਹੁਤ ਦੇਰ ਤੋਂ ਅੜਿਆ ਪਿਆ ਹੈ। ਹੈ ਵੀ ਜਾਇਜ਼ ਪਰ ਪਤਾ ਨਹੀਂ ਕਿਉਂ ਅੜਚਨਾਂ ਹੀ ਪਈਆਂ ਜਾ ਰਹੀਆਂ ਹਨ। ਨੇਮ ਵੀ ਵਧਾਏ, ਗੁਰੂ ਸਾਹਿਬ ਦੇ ਚਰਨਾਂ ਵਿਚ ਦੇਗ ਕਰਵਾ ਕੇ ਅਰਦਾਸਾਂ ਵੀ ਕੀਤੀਆਂ ਪਰ ਗੱਲ ਨਹੀਂ ਬਣ ਰਹੀ, ਆਪ ਹੀ ਰਸਤਾ ਦੱਸੋ।

*ਜਵਾਬ :-* ਗੁਰੂ ਸਾਹਿਬ ਨੇ ਮਾਣ ਬਖਸ਼ਿਆ ਹੈ, ਪੰਜ ਪਿਆਰਿਆਂ ਨੂੰ। ਜੇਕਰ ਪੰਜ ਪਿਆਰਿਆਂ ਨੂੰ ਬੇਨਤੀ ਕੀਤੀ ਜਾਵੇ ਤੇ ਉਹ ਪੰਜ ਪਿਆਰੇ ਆਪ ਅਰਦਾਸ ਕਰਨ ਤਾਂ ਸਿੱਧੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਪਹੁੰਚਦੀ ਹੈ। ਜਿਸ ਉਪਰ ਪੰਜ ਪਿਆਰਿਆਂ ਦੀ ਖ਼ੁਸ਼ੀ ਉਸ 'ਤੇ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਦੀਆਂ ਸਾਰੀਆਂ ਹੀ ਬਖ਼ਸ਼ਿਸ਼ਾਂ ਨੇ। ਜਿਸ 'ਤੇ ਪੰਜ ਪਿਆਰੇ ਨਾਰਾਜ਼, ਉਸ 'ਤੇ ਕਲਗੀਧਰ ਪਾਤਸ਼ਾਹ ਵੀ ਨਰਾਜ਼, ਕਿਉਂਕਿ ਪੰਜਾਂ ਰਾਹੀਂ ਹੀ ਵਰਤਦਾ ਹੈ। ਇਹ ਸੁਆਦ ਉਹ ਅਨੁਭਵ ਕਰ ਸਕਦਾ ਹੈ ਜਿਸ ਨਾਲ ਵਰਤਿਆ ਹੋਵੇ।

ਜਲਾਲਾਬਾਦ ਲਾਗੇ ਪਿੰਡ ਹੈ ਟਿੰਡਾਂਵਾਲੀ। ਇਥੇ ਬਾਬਾ ਨੰਦ ਸਿੰਘ ਜੀ ਨੇ ਬਚਪਨ ਵਿਚ ਛੱਪੜੀ ਵਿਚ ਖਲੋ ਕੇ ਤਪ ਕੀਤਾ ਸੀ। ਬੜੀ ਬੰਦਗੀ ਕੀਤੀ ਸੀ। ਇਥੋਂ ਤੱਕ ਕਿ ਛੱਪੜੀ ਵਿੱਚ ਬਰਫ਼ ਵੀ ਜੰਮੇ ਤਾਂ ਵੀ ਖੜੋ ਕੇ ਤਪ ਕਰਦੇ ਰਹਿਣਾ। ਬਾਬਾ ਕੁੰਦਨ ਸਿੰਘ ਜੀ ਇਕ ਦਿਨ ਉਸ ਪਿੰਡ ਗਏ ਤੇ ਪਿੰਡ ਦੇ ਲੋਕ ਇਕੱਠੇ ਹੋ ਕੇ ਬਾਬਾ ਜੀ ਕੋਲ ਜਾ ਕੇ ਬੇਨਤੀ ਕਰਨ ਲੱਗੇ, ਬਾਬਾ ਜੀ ! ਅਸੀਂ ਤੁਹਾਨੂੰ ਜ਼ਮੀਨ ਦਿੰਦੇ ਹਾਂ। ਜਿਸ ਛੱਪੜੀ ਵਿਚ ਬਾਬਾ ਨੰਦ ਸਿੰਘ ਜੀ ਨੇ ਤਪੱਸਿਆ ਕੀਤੀ ਹੈ, ਤੁਸੀਂ ਉਥੇ ਸਰੋਵਰ ਬਣਵਾਓ ਤੇ ਨਾਲ ਗੁਰਦੁਆਰਾ ਬਣਾਉ। ਜ਼ਮੀਨ ਪਿੰਡ ਵਾਲਿਆਂ ਨੇ ਦਿੱਤੀ ਤੇ ਅੱਗੋਂ ਬਾਬਾ ਕੁੰਦਨ ਸਿੰਘ ਜੀ ਨੇ ਇਹ ਡਿਊਟੀ ਆਪਣੇ ਸੇਵਾਦਾਰ ਬਾਬਾ ਸੁਖਦੇਵ ਸਿੰਘ ਜੀ (ਮੌਜੂਦਾ ਮਹਾਂਪੁਰਸ਼, ਭੁੱਚੋ ਮੰਡੀ ਸਾਹਿਬ ਵਾਲੇ) ਦੀ ਲਗਾ ਦਿੱਤੀ ਤੇ ਆਖਣ ਲੱਗੇ ਕਿ ਜਿਥੇ ਛੱਪੜੀ ਹੈ, ਉਥੇ ਸਰੋਵਰ ਬਣਾਉਣਾ ਹੈ ਅਤੇ ਸੱਜੇ ਹੱਥ ਗੁਰਦੁਆਰਾ ਸਾਹਿਬ ਬਣਾਉਣਾ ਹੈ। ਤੁਰਨ ਲੱਗਿਆਂ ਸਹਿਜ ਸੁਭਾਅ ਹੀ ਬਚਨ ਕਰ ਦਿੱਤਾ ਕਿ 13 ਦਿਨਾਂ ਵਿੱਚ ਸਰੋਵਰ ਬਣਾਉਣਾ ਹੈ।

ਉਥੇ ਜੋ ਬੀਤੀ, ਉਸ ਤੋਂ ਬਾਅਦ ਇਕ ਸ਼ਰਧਾ ਦਾ ਥੜ੍ਹਾ ਹੋਰ ਵਧਿਆ। ਤਿੰਨ ਬੰਨੇ ਪੌੜ ਬਣ ਗਏ, 7-8 ਦਿਨਾਂ ਵਿੱਚ। ਜਦੋਂ ਚੌਥੇ ਬੰਨੇ ਪੌੜ ਬਣਾਉਣ ਲੱਗੇ ਤਾਂ ਪਾਣੀ ਦਾ ਧੱਕਾ ਇੰਨਾ ਕਿ ਠਹਿਰੇ ਹੀ ਨਾ। ਸਲਾਹ ਕੀਤੀ ਗਈ ਕਿ

ਟਰੈਕਟਰ ਲਗਾ ਕੇ ਪਾਣੀ ਕੱਢ ਦੇਈਏ। ਤਿੰਨ ਟਰੈਕਟਰ ਲਗਾਏ। ਜਿੰਨਾ ਪਾਣੀ ਕੱਢਦੇ ਹਨ, ਛੇ ਇੰਚ ਹੋਰ ਵੱਧ ਜਾਂਦਾ ਹੈ। ਦੋ ਦਿਨ ਤੇ ਦੋ ਰਾਤਾਂ ਪਾਣੀ ਕੱਢਦੇ ਰਹੇ, ਪਰ ਪਾਣੀ ਉਥੇ ਦਾ ਉਥੇ। 9-10 ਦਿਨ ਲੰਘ ਗਏ ਤੇ ਸੋਚਦੇ ਹਨ ਕਿ ਹੁਣ ਕੀ ਕਰੀਏ ? ਪਾਣੀ ਨੀਵਾਂ ਹੀ ਨਹੀਂ ਹੋ ਰਿਹਾ। ਹੁਕਮ ਹੈ ਕਿ 13 ਦਿਨਾਂ ਵਿੱਚ ਸਰੋਵਰ ਸਾਹਿਬ ਬਣਾਉਣਾ ਹੈ। ਮਨ ਵਿੱਚ ਇਕ ਧਿਆਨ ਆਇਆ ਕਿ ਕੜਾਹ ਪ੍ਰਸ਼ਾਦ ਦੀ ਦੇਗ ਬਣਾ ਕੇ ਪੰਜ ਅੰਮ੍ਰਿਤਧਾਰੀ ਸਿੰਘ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚਰਨਾਂ ਵਿੱਚ ਅਰਦਾਸ ਕਰਨ ਕਿ ਮਹਾਰਾਜ ! ਮਹਾਂਪੁਰਸ਼ਾਂ ਦਾ ਬਚਨ ਹੈ ਕਿ 13 ਦਿਨਾਂ ਵਿਚ ਸਰੋਵਰ ਤਿਆਰ ਕਰਨਾ ਹੈ। ਪਾਣੀ ਨਹੀਂ ਘੱਟਦਾ। ਕਿਰਪਾ ਕਰੋ। ਇਹ ਜੋ ਉਸ ਵੇਲੇ ਬੀਤੀ, ਕਿਵੇਂ ਕਹੀਏ ਕਿ ਗੁਰੂ ਗੋਬਿੰਦ ਸਿੰਘ ਜੀ ਚਲੇ ਗਏ ਹਨ। ਜਦੋਂ ਦੇਗ ਬਣਾ ਕੇ ਪੰਜ ਅੰਮ੍ਰਿਤਧਾਰੀ ਗੁਰਸਿੱਖਾਂ ਨੇ ਅਰਦਾਸ ਕੀਤੀ, ਸੱਚੇ ਪਾਤਸ਼ਾਹ ! ਕੋਈ ਘਰ ਦਾ ਕੰਮ ਨਹੀਂ, ਨਿੱਜੀ ਕੰਮ ਨਹੀਂ, ਅਸਥਾਨ ਬਣਨਾ ਹੈ ਮਹਾਂਪੁਰਸ਼ਾਂ ਦਾ। ਸੰਗਤਾਂ ਨੇ ਜੁੜਨਾ ਹੈ, ਕਿਰਪਾ ਕਰੋ, ਸਰੋਵਰ ਦੇ ਚੌਥੇ ਬੰਨੇ ਪੌੜ ਬਣਾਉਣੇ ਹਨ। ਮਹਾਂਪੁਰਸ਼ਾਂ ਵੱਲੋਂ 13 ਦਿਨਾਂ ਦਾ ਹੁਕਮ ਏ। ਮਨ ਵਿਚ ਖ਼ਿਆਲ ਹੈ ਕਿ ਉਸ ਸਮੇਂ ਵਿੱਚ ਹੀ ਬਣੇ ਤੇ ਪ੍ਰਸੰਨਤਾ ਮਿਲੇ। ਲੇਕਿਨ ਜਿੰਨਾ ਪਾਣੀ ਕੱਢਦੇ ਹਾਂ, ਘੱਟਦਾ ਹੀ ਨਹੀਂ ਲੈਵਲ ਪਾਣੀ ਦਾ, ਉਥੇ ਦਾ ਉਥੇ ਹੀ ਹੈ। ਇਹ ਪ੍ਰਤੱਖ ਬੀਤੀ। ਉਧਰ ਪੰਜ ਪਿਆਰਿਆਂ ਨੇ ਅਰਦਾਸ ਕੀਤੀ ਤੇ ਉਧਰ ਇਕ ਘੰਟੇ ਵਿੱਚ ਹੀ ਟਰੈਕਟਰਾਂ ਰਾਹੀਂ ਪਾਣੀ ਘਟਣਾ ਸ਼ੁਰੂ ਹੋ ਗਿਆ। ਜਿਥੇ ਚਾਰ ਦਿਨਾਂ ਤੋਂ ਪਾਣੀ ਘੱਟ ਨਹੀਂ ਰਿਹਾ ਸੀ, ਉਥੇ ਕਲਗੀਧਰ ਜੀ ਦੇ ਚਰਨਾਂ ਵਿਚ ਪੰਜ ਪਿਆਰਿਆਂ ਨੇ ਬਾਣੀ ਪੜ੍ਹ ਕੇ, ਦੇਗ ਬਣਾ ਕੇ ਮਰਿਆਦਾ ਅਨੁਸਾਰ ਅਰਦਾਸ ਕੀਤੀ ਤੇ ਸਾਰਾ ਪਾਣੀ ਥੋੜ੍ਹੇ ਸਮੇਂ ਵਿਚ ਹੀ ਨਿਕਲ ਗਿਆ ਤੇ ਸਰੋਵਰ 13 ਦਿਨਾਂ ਵਿੱਚ ਬਣ ਕੇ ਤਿਆਰ ਹੋ ਗਿਆ। ਇਹ ਕੀ ਹੈ ? ਜੋ ਸਵਾਲ ਤੁਸੀਂ ਕੀਤਾ ਹੈ (ਉਸ ਦਾ ਜਵਾਬ) ਪੰਜ ਪਿਆਰਿਆਂ ਰਾਹੀਂ ਵੀ ਸ਼ਰਧਾ ਨਾਲ ਕੀਤੀ ਅਰਦਾਸ ਪਹੁੰਚਦੀ ਹੈ।

*ਸਤਿਗੁਰ ਅਪੁਨੇ ਸੁਨੀ ਅਰਦਾਸਿ॥ ਕਾਰਜੁ ਆਇਆ ਸਗਲਾ ਰਾਸਿ॥*

(ਅੰਗ ੧੧੫੨)

ਅਮਰੀਕਾ ਵਿਚ ਇਕ ਗੁਰਦੁਆਰਾ ਸਾਹਿਬ ਹੈ। ਦੋ ਧਿਰਾਂ ਦਾ ਝਗੜਾ ਸੀ। ਦੋਵੇਂ ਧਿਰਾਂ ਮੰਨ ਗਈਆਂ ਕਿ ਗੁਰਦੁਆਰੇ ਵਿਚੋਂ ਕੋਈ ਪੰਜ ਅੰਮ੍ਰਿਤਧਾਰੀ ਸਿੰਘ ਲੈ ਲਓ। ਸਾਡਾ ਦੋਹਾਂ ਦਾ ਜਿਹੜਾ ਝਗੜਾ ਹੈ, ਉਹ ਸੁਣ ਲੈਣ ਤੇ ਫਿਰ

ਉਹ ਜੋ ਫੈਸਲਾ ਦੇਣਗੇ, ਸਾਨੂੰ ਮਨਜ਼ੂਰ ਹੈ। ਪੰਜ ਪਿਆਰਿਆਂ ਨੇ ਦੋਹਾਂ ਧਿਰਾਂ ਦੀ ਗੱਲ ਸੁਣ ਕੇ ਫੈਸਲਾ ਦੇ ਦਿੱਤਾ। ਜੋ ਫੈਸਲਾ ਦਿੱਤਾ, ਉਸ ਦੀ ਅਰਦਾਸ ਕਰ ਦਿੱਤੀ ਲੇਕਿਨ ਇਕ ਧਿਰ ਉਸ ਫੈਸਲੇ ਤੋਂ ਭੱਜ ਗਈ ਤੇ ਕਹਿੰਦੇ ਹਨ ਕਿ ਅਸੀਂ ਨਹੀਂ ਮੰਨਣੀ। ਸਾਨੂੰ ਫੈਸਲੇ ਵਿੱਚ ਅਜੇ ਕਸਰ ਲੱਗਦੀ ਹੈ। ਇਹ ਪ੍ਰਤੱਖ ਬੀਤੀ ਸਾਂਝੀ ਕਰ ਰਿਹਾ ਹਾਂ। ਇਕ ਧਿਰ ਫੈਸਲੇ ਤੋਂ ਭੱਜ ਗਈ। ਉਸ ਧਿਰ ਦੇ ਕਾਰੋਬਾਰ ਵੀ ਬੰਦ ਅਤੇ ਹੋਰ ਵੀ ਮੁਸ਼ਕਲਾਂ, ਜਿਵੇਂ ਘਰ ਵਿਚ ਕੋਈ ਅੰਦਰਲਾ ਖੇੜਾ ਹੀ ਨਹੀਂ, ਖ਼ੁਸ਼ੀ ਦਾ ਵਾਸਾ ਹੀ ਨਹੀਂ। ਜਦੋਂ ਦਾਸ ਅਮਰੀਕਾ ਗਿਆ ਤਾਂ ਉਨ੍ਹਾਂ ਨੇ ਆਖਿਆ ਕਿ ਸਾਡੇ ਘਰ ਆਓ। ਜਦੋਂ ਅਸੀਂ ਅਤੇ ਸਾਡੇ ਨਾਲ ਹੋਰ ਵੀ ਸਿੰਘ ਉਨ੍ਹਾਂ ਦੇ ਘਰ ਗਏ ਤਾਂ ਮੂਲਮੰਤਰ ਪੜ੍ਹੀਏ, ਗੁਰਮੰਤਰ ਪੜ੍ਹੀਏ ਤੇ ਸੁਰਤੀ ਨਾ ਲੱਗੇ। ਦਾਸ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਹੋ ਜਿਹੀ ਕਿਹੜੀ ਭੁੱਲ ਤੁਹਾਡੇ ਕੋਲੋਂ ਹੋਈ ਹੈ ਕਿ ਮਨ ਹੀ ਨਹੀਂ ਜੁੜ ਰਿਹਾ ? ਫਿਰ ਉਨ੍ਹਾਂ ਨੇ ਸਾਰੀ ਵਿਥਿਆ ਦੱਸੀ ਕਿ ਇੰਝ ਸਾਡਾ ਦੋ ਧਿਰਾਂ ਦਾ ਝਗੜਾ ਸਾਡੀ ਰਜ਼ਾਮੰਦੀ ਨਾਲ ਪੰਜ ਪਿਆਰਿਆਂ ਨੇ ਨਿਬੇੜਿਆ ਸੀ ਤੇ ਅਸੀਂ ਪੰਜ ਪਿਆਰਿਆਂ ਦਾ ਕੀਤਾ ਫ਼ੈਸਲਾ ਬਾਅਦ 'ਚ ਨਹੀਂ ਮੰਨਿਆ। ਨਾਲ ਹੀ ਉਹ ਦਾਸ ਨੂੰ ਕਹਿਣ ਲੱਗੇ ਕਿ ਸਾਡੀ ਅਰਦਾਸ ਕਰੋ। ਦਾਸ ਨੇ ਕਿਹਾ ਕਿ ਮੇਰੇ ਕੋਲੋਂ ਭਾਵੇਂ ਪੰਜਾਹ ਅਰਦਾਸਾਂ ਵੀ ਕਰਵਾ ਲਓ, ਪਰ ਤੁਹਾਨੂੰ ਖ਼ੁਸ਼ੀ ਗੁਰੂ ਕੋਲੋਂ ਨਹੀਂ ਮਿਲ ਸਕਦੀ ਜਦ ਤੱਕ ਪੰਜ ਪਿਆਰਿਆਂ ਕੋਲੋਂ ਭੁੱਲ ਨਹੀਂ ਬਖ਼ਸ਼ਾਉਂਦੇ। ਪੰਜ ਪਿਆਰਿਆਂ ਕੋਲ ਜਾ ਕੇ ਆਪਣਾ ਸਾਰਾ ਔਗੁਣ ਨੰਗਾ ਕਰ ਦਿਓ ਕਿ ਫਲਾਣੇ ਵੇਲੇ ਸਾਥੋਂ ਆਹ ਗ਼ਲਤੀ ਹੋਈ ਏ, ਕਿਰਪਾ ਕਰੋ, ਜੋ ਸਜ਼ਾ ਲਗਾਉਣੀ ਹੈ, ਉਹ ਲਗਾ ਦਿਓ। ਪੰਜ ਪਿਆਰੇ ਕੋਈ ਸਜ਼ਾ ਲਗਾ ਕੇ ਬਖ਼ਸ਼ ਦੇਣਗੇ ਤੇ ਫਿਰ ਕਲਗੀਧਰ ਪਾਤਸ਼ਾਹ ਬਟਨ ਨੱਪਣਗੇ, ਖ਼ੁਸ਼ੀਆਂ ਵਾਲਾ। ਕਹਿਣ ਤੋਂ ਭਾਵ ਕਲਗੀਧਰ ਪਿਤਾ ਪੰਜ ਪਿਆਰਿਆਂ ਵਿਚ ਪ੍ਰਤੱਖ ਹੋ ਕੇ ਅੱਜ ਵੀ ਵਰਤਦੇ ਹਨ। ਜਿਸ 'ਤੇ ਪੰਜ ਪਿਆਰੇ ਪ੍ਰਸੰਨ, ਕਲਗੀਧਰ ਜੀ ਪ੍ਰਸੰਨ। ਜਿੰਨਾ ਉਨ੍ਹਾਂ ਨੇ ਮਾਣ ਦਿੱਤਾ ਹੈ, ਇੰਨਾ ਮਾਣ ਕਿਸੇ ਨੇ ਨਹੀਂ ਦਿੱਤਾ, ਆਪਣੀ ਖ਼ਲਕਤ ਨੂੰ। ਸਿਰਫ਼ ਕਲਗੀਧਰ ਪਾਤਸ਼ਾਹ ਜੀ ਨੇ ਬਖਸ਼ਿਸ਼ ਕੀਤੀ ਹੈ :

*ਖਾਲਸਾ ਮੇਰੋ ਰੂਪ ਹੈ ਖਾਸ॥*
*ਖ਼ਾਲਸੇ ਮਹਿ ਹੌ ਕਰੌ ਨਿਵਾਸ॥*

(ਸਰਬ ਲੋਹ ਗ੍ਰੰਥ ਵਿੱਚੋਂ)

ਸੋ ਤੁਸੀਂ ਜਿਹੜਾ ਸਵਾਲ ਕੀਤਾ ਹੈ, ਮੇਰੀ ਕਈ ਚਿਰ ਤੋਂ ਅਰਦਾਸ ਪੂਰੀ

ਨਹੀਂ ਹੋ ਰਹੀ। ਇੰਝ ਨਾਮ 'ਚ ਰੰਗੇ ਹੋਏ ਕਮਾਈ ਵਾਲੇ ਪੰਜ ਪਿਆਰਿਆਂ ਨੂੰ ਬੇਨਤੀ ਕਰੋ, ਤੇ ਜਦੋਂ ਉਹ ਤੁਹਾਡੀ ਕਲਗੀਧਰ ਪਿਤਾ ਜੀ ਦੇ ਚਰਨਾਂ ਵਿੱਚ ਅਰਦਾਸ ਕਰਨਗੇ ਤਾਂ ਗੁਰੂ ਸਾਹਿਬ ਮਿਹਰ ਕਰਨਗੇ।

*195. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰਮੁਖ ਜਨ ਦੱਸਦੇ ਹਨ ਕਿ ਨਾਮ ਅਭਿਆਸ ਕਰਦਿਆਂ ਰਿੱਧੀਆਂ ਸਿੱਧੀਆਂ ਆ ਜਾਂਦੀਆਂ ਹਨ। ਕੀ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਹੀ ਅਧਿਆਤਮਕ ਰਾਹ ਦੀ ਆਖਰੀ ਮੰਜ਼ਿਲ ਹੈ ?

*ਜਵਾਬ :-* ਨਾਮ ਵਾਲੇ ਬੰਨੇ ਦੁਨੀਆਂ ਲੱਗਦੀ ਹੈ, ਤਾਂ ਇਹ ਅਵਸਥਾ ਆਉਂਦੀ ਹੈ ਜਦੋਂ ਰਿੱਧੀਆਂ ਸਿੱਧੀਆਂ ਆ ਜਾਂਦੀਆਂ ਹਨ। ਜੇ ਮਹਾਂਪੁਰਸ਼ਾਂ ਦੀ ਸੰਗਤ ਨਾ ਹੋਈ ਹੋਵੇ ਤੇ ਅਭਿਆਸੀ ਰਿੱਧੀ ਸਿੱਧੀ ਤੱਕ ਹੀ ਰਹਿ ਜਾਂਦੇ ਹਨ ਤੇ ਗੁਰੂ ਚਰਨਾਂ ਤੱਕ ਨਹੀਂ ਪਹੁੰਚ ਪਾਉਂਦੇ। ਬਾਬਾ ਨੰਦ ਸਿੰਘ ਜੀ ਸੇਵਾਦਾਰਾਂ ਤੇ ਸੰਗਤਾਂ ਨੂੰ ਬੜਾ ਸੁਚੇਤ ਕਰਦੇ ਸਨ ਕਿ ਭਾਈ, ਨਾਮ ਜਪਦਿਆਂ ਚਾਰ ਟੋਏ ਆਉਂਦੇ ਹਨ। ਕਿਤੇ ਇਨ੍ਹਾਂ ਵਿੱਚ ਹੀ ਨਾ ਫਸ ਜਾਣਾ। ਪਹਿਲਾ ਟੋਇਆ ਵਾਹ ਵਾਹ ਦਾ, ਦੂਜਾ ਟੋਇਆ ਪਰਾਈ ਨਾਰੀ ਦਾ, ਤੀਜਾ ਟੋਇਆ ਰਿੱਧੀ-ਸਿੱਧੀ ਦਾ ਤੇ ਚੌਥਾ ਟੋਇਆ ਹਉਮੈ ਦਾ। ਗੁਰੂ ਸਾਹਿਬ ਵੀ ਫ਼ਰਮਾਨ ਕਰਦੇ ਹਨ :

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*

(ਅੰਗ ੫੯੩)

ਰਿੱਧੀ ਸਿੱਧੀ ਭਗਤੀ ਵਿੱਚ ਇਕ ਰੁਕਾਵਟ ਹੈ। ਇਹ ਕੋਈ ਅਖ਼ੀਰਲੀ ਮੰਜ਼ਿਲ ਨਹੀਂ। ਜਿਹੜੇ ਰਿੱਧੀਆਂ ਸਿੱਧੀਆਂ ਵਿੱਚ ਫਸ ਜਾਂਦੇ ਹਨ, ਉਹ ਇਨ੍ਹਾਂ ਦੀ ਵਰਤੋਂ ਕਰਨ ਲੱਗ ਜਾਂਦੇ ਹਨ। ਉਨ੍ਹਾਂ ਦੀਆਂ ਦੁਨਿਆਵੀ ਇੱਛਾਵਾਂ ਤਾਂ ਪੂਰੀਆਂ ਹੋ ਜਾਂਦੀਆਂ ਹਨ ਪਰ ਉਨ੍ਹਾਂ ਲਈ ਦਰਗਾਹ ਦੇ ਬੂਹੇ ਬੰਦ ਹੋ ਜਾਂਦੇ ਹਨ। ਰਿੱਧੀਆਂ ਸਿੱਧੀਆਂ ਦੀ ਵਰਤੋਂ ਕਰਨ ਵਾਲੇ ਇਕ ਕਿਸਮ ਨਾਲ ਕੁਦਰਤ ਦੀ ਵਿਰੋਧਤਾ ਕਰਦੇ ਹਨ, ਇਸ ਲਈ ਉਹ ਪਰਮਾਤਮਾ ਨੂੰ ਨਹੀਂ ਭਾਉਂਦੇ।

ਝੋਰੜਾਂ ਦੇ ਕੋਲ ਇਕ ਵਾਰੀ ਬਾਬਾ ਨੰਦ ਸਿੰਘ ਜੀ ਕੋਲ ਇਕ ਸਿੱਧ ਆ ਗਿਆ। ਬਾਹਰ ਪਹਿਰੇਦਾਰ ਨੂੰ ਬੇਨਤੀ ਕੀਤੀ ਕਿ ਮੈਂ ਦਰਸ਼ਨ ਕਰਨੇ ਹਨ, ਬਾਬਾ ਜੀ ਦੇ। ਉਹ ਸੇਵਾਦਾਰ ਅੰਦਰ ਪੁੱਛਣ ਗਿਆ। ਬਾਬਾ ਜੀ ਕਹਿੰਦੇ ਹਨ, ਭੇਜ ਦਿਓ। ਅੰਦਰ ਗਿਆ, ਨਮਸਕਾਰ ਕੀਤੀ। 108 ਦਾਨਿਆਂ ਵਾਲੀ ਸੋਨੇ ਦੀ ਮਾਲਾ ਪਾਈ ਸੀ, ਗਲੇ ਵਿੱਚ ਉਸ ਨੇ। ਬਾਬਾ ਜੀ ਨੇ ਪੁੱਛਿਆ, ਸਿੱਧ ਜੀ,

ਕਿਵੇਂ ਬੀਤ ਰਹੀ ਹੈ ? ਸਿੱਧ ਦੇ ਉਸ ਵੇਲੇ ਬਚਨ ਸਨ, ਮਹਾਰਾਜ ! ਚਾਲੀ ਚਾਲੀ ਦਿਨ੍ਹਾਂ ਦੇ ਦੋ ਚਲੀਹੇ ਕੱਟੇ ਹਨ, ਬੜੇ ਸੁਹਣੇ ਸਿੱਧੇ ਪੈ ਗਏ ਹਨ ਤੇ ਹੁਣ ਰਿੱਧੀ ਸਿੱਧੀ ਫੁਰਨ ਲੱਗ ਪਈ ਹੈ। 70-80 ਘਰਾਂ ਦੇ ਪ੍ਰਸ਼ਾਦੇ ਲੱਗੇ ਹਨ, ਉਹ ਭੇਜ ਦਿੰਦੇ ਹਨ, ਬੜਾ ਅਨੰਦ ਬਣਿਆ ਪਿਆ ਹੈ। ਬਾਬਾ ਜੀ ਕਹਿਣ ਲੱਗੇ, ਸਿੱਧ ਜੀ, ਵਿਆਹ ਵੀ ਨਹੀਂ ਕਰਵਾਇਆ, ਘਰ-ਬਾਰ ਵੀ ਛੱਡਿਆ, ਕੋਸ਼ਿਸ਼ ਕੀਤੀ ਕਿ ਜ਼ਿੰਦਗੀ ਇੱਧਰ ਲੱਗੇ। ਇਹ ਸਾਰਾ ਕੁਝ ਕਰਕੇ ਵੀ ਅਜੇ ਇੱਥੇ ਹੀ ਫਸੇ ਪਏ ਓ। ਰਿੱਧੀ ਸਿੱਧੀ ਵਿੱਚ ਹੀ ਫਸੇ ਪਏ ਹੋ। ਆਪਣੀ ਰਿੱਧੀ ਸਿੱਧੀ ਦੁਆਰਾ ਕਿਸੇ ਦਾ ਵਿਗਾੜ ਦਿੱਤਾ ਤੇ ਕਿਸੇ ਦਾ ਸਵਾਰ ਦਿੱਤਾ। ਸਿੱਧ ਦੇ ਬਚਨ ਸਨ ਕਿ ਅਸੀਂ ਕੋਈ ਮਾੜਾ ਥੋੜ੍ਹੇ ਹੀ ਕਰਦੇ ਹਾਂ। ਕੋਈ ਨਾ ਕੋਈ ਸਾਧਨ ਦੱਸ ਕੇ ਕਿਸੇ ਦਾ ਸੰਵਾਰਦੇ ਹੀ ਹਾਂ। ਬਾਬਾ ਜੀ ਕਹਿੰਦੇ ਹਨ, ਤੁਸੀਂ ਇੱਕ ਦਾ ਸੰਵਾਰ ਕੇ ਨਾਲ ਦੂਜੇ ਦਾ ਵਿਗਾੜਦੇ ਹੋ। ਇਹ ਸਿੱਖੀ ਨਹੀਂ। ਦੇਖੋ ਘਾਲਣਾ ਘਾਲ ਕੇ ਜਪਿਆ ਨਾਮ ਹੀ ਹੈ ਪਰ ਕਈ ਰਿੱਧੀਆਂ ਸਿੱਧੀਆਂ ਵਿੱਚ ਹੀ ਫਸ ਜਾਂਦੇ ਹਨ। ਐਸੇ ਮਨੁੱਖ ਗੁਰੂ ਚਰਨਾਂ ਤੱਕ ਨਹੀਂ ਪਹੁੰਚਦੇ। ਇਸੇ ਟੋਏ ਵਿੱਚ ਹੀ ਡਿੱਗ ਪੈਂਦੇ ਹਨ। ਉਹ ਧੰਨ ਹਨ ਜਿਨ੍ਹਾਂ ਨੇ ਗੁਰੂ ਦੇ ਚਰਨਾਂ ਦਾ ਮਾਰਗ ਚੁਣਿਆ, ਪਰ ਮਾਰਗ 'ਤੇ ਚਲਦਿਆਂ ਜੇ ਕਿਤੇ ਰਸਨਾ ਵਿੱਚੋਂ ਨਿਕਲਿਆ ਬਚਨ ਪੂਰਾ ਹੋ ਗਿਆ ਹੈ ਜਾਂ ਹੋਰ ਕੋਈ ਬਖ਼ਸ਼ਿਸ਼ਾਂ ਵਰਤਣ ਲੱਗ ਪਈਆਂ ਹਨ ਤਾਂ ਉਸ ਦੇ ਵਿੱਚ ਫਸੇ ਨਹੀਂ, ਕਿਉਂਕਿ ਇਹ ਰਿੱਧੀ ਸਿੱਧੀ ਹੈ ਪਰ ਅਸਲੀ ਮੰਜ਼ਲ ਤਾਂ ਗੁਰੂ ਦੇ ਚਰਨਾਂ ਦੀ ਪ੍ਰੀਤ ਹੈ। ਉਸ ਦਾ ਰਸਤਾ ਦੱਸਣ ਵਾਲੇ ਹਨ ਬਾਬਾ ਨੰਦ ਸਿੰਘ ਜੀ।

ਬਾਬਾ ਨੰਦ ਸਿੰਘ ਜੀ ਦੇ ਜੀਵਨ ਤੋਂ ਸੇਧ ਲਈਏ। ਬਾਬਾ ਜੀ ਕੋਲ ਵੀ ਸ਼ਕਤੀਆਂ ਹੱਥ ਬੰਨ੍ਹ ਕੇ ਖੜ੍ਹੀਆਂ ਹੋ ਗਈਆਂ ਸਨ। ਕਹਿੰਦੀਆਂ ਸਨ ਕੋਈ ਹੁਕਮ ਕਰੋ। ਬਾਬਾ ਜੀ ਕਹਿੰਦੇ, ਤੁਸੀਂ ਕੌਣ ਹੋ ਤੇ ਇਥੇ ਕੀ ਕਰਨ ਆਏ ਹੋ? ਉਹ ਕਹਿਣ ਲੱਗੀਆਂ, ਅਸੀਂ ਰਿੱਧੀਆਂ ਸਿੱਧੀਆਂ ਹਾਂ, ਸਾਨੂੰ ਨਿਰੰਕਾਰ ਵੱਲੋਂ ਹੁਕਮ ਹੋਇਆ ਹੈ, ਤੁਹਾਡੀ ਸੇਵਾ ਵਿਚ ਹਾਜ਼ਰ ਹੋਣ ਦਾ। ਬਾਬਾ ਜੀ ਕਹਿੰਦੇ, ਪਰ ਅਸੀਂ ਤਾਂ ਤੁਹਾਨੂੰ ਨਹੀਂ ਬੁਲਾਇਆ। ਉਹ ਕਹਿੰਦੀਆਂ, ਜਿਹੜੇ ਸ਼ਬਦ ਦਾ ਤੁਸੀਂ ਜਾਪ ਕਰਦੇ ਹੋ ਉਸ ਦੇ ਸਦਕਾ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਹੁੰਦੀ ਹੈ। ਉਹ ਸ਼ਬਦ ਵੀ ਦਾਸ ਦੱਸ ਦੇਵੇ, ਉਹ ਸ਼ਬਦ ਸੀ:-

*ਜਾ ਕੈ ਵਸਿ ਖਾਨ ਸੁਲਤਾਨ॥ ਜਾ ਕੈ ਵਸਿ ਹੈ ਸਗਲ ਜਹਾਨ॥*

(ਅੰਗ ੧੮੨)

ਬਾਬਾ ਜੀ ਸੋਚੀਂ ਪੈ ਗਏ ਕਿ ਹੁਣ ਕੀ ਕਰੀਏ ? ਬਾਬਾ ਜੀ ਉਨ੍ਹਾਂ ਸ਼ਕਤੀਆਂ ਨੂੰ ਕਹਿੰਦੇ ਹਨ, ਚੰਗਾ ਫਿਰ ਤੁਸੀਂ ਅਜੇ ਜਾਓ, ਕੱਲ ਨੂੰ ਆਉਣਾ। ਉਸੇ ਵੇਲੇ ਬਾਬਾ ਜੀ ਉਠੇ ਤੇ ਪਹੁੰਚ ਗਏ ਆਪਣੇ ਮੁਰਸ਼ਦ ਬਾਬਾ ਮਹਾਂ ਹਰਿਨਾਮ ਸਿੰਘ ਜੀ ਭੁੱਚੋ ਮੰਡੀ ਵਾਲਿਆਂ ਦੇ ਚਰਨਾਂ ਵਿੱਚ। ਜਾ ਕੇ ਆਖਿਆ ਕਿ ਬਾਬਾ ਜੀ ! ਇਹ ਸ਼ਕਤੀਆਂ ਆਈਆਂ ਸਨ, ਅਸੀਂ ਉਨ੍ਹਾਂ ਦਾ ਕੀ ਕਰੀਏ? ਬਾਬਾ ਜੀ ਕਹਿੰਦੇ ਹਨ ਕਿ ਦੁਨੀਆਂ ਇਹੀ ਤਾਂ ਮੰਗਦੀ ਹੈ ਰਿੱਧੀਆਂ-ਸਿੱਧੀਆਂ, ਸ਼ਕਤੀਆਂ ਤੇ ਤੁਹਾਡੇ ਕੋਲ ਆਈਆਂ ਤੇ ਤੁਸੀਂ ਉਨ੍ਹਾਂ ਨੂੰ ਵਾਪਸ ਮੋੜ ਦਿੱਤਾ। ਬਾਬਾ ਨੰਦ ਸਿੰਘ ਜੀ ਹੱਥ ਜੋੜ ਕੇ ਕਹਿਣ ਲੱਗੇ, ਮੈਨੂੰ ਰਿੱਧੀਆਂ ਸਿੱਧੀਆਂ ਨਹੀਂ ਚਾਹੀਦੀਆਂ। ਮੈਨੂੰ ਤਾਂ ਮੇਰੇ ਧੰਨ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਵਾ ਦਿਓ। ਮੇਰਾ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ ਚਰਨਾਂ ਨਾਲ ਮੇਲ ਕਰਵਾ ਦਿਓ। ਮੈਨੂੰ ਗੁਰੂ ਨਾਨਕ ਦੇ ਚਰਨਾਂ ਦੀ ਪ੍ਰੀਤ ਚਾਹੀਦੀ ਹੈ।

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)



ਗੁਰੂ ਕਿਰਪਾ ਕਰੇ, ਸਾਡੀ ਵੀ ਮੰਜ਼ਿਲ ਸਤਿਗੁਰ ਜੀ ਦੇ ਚਰਨਾਂ ਦੀ ਪ੍ਰੀਤ ਹੋਵੇ। ਅਸੀਂ ਵੀ ਕਿਧਰੇ ਨਾਮ ਜਪ ਕੇ, ਬੰਦਗੀ ਕਰਕੇ ਰਿੱਧੀਆਂ ਸਿੱਧੀਆਂ ਵਿੱਚ ਨਾ ਫਸ ਜਾਈਏ। ਸਤਿਗੁਰੂ ਸੱਚੇ ਪਾਤਸ਼ਾਹ ਕਿਰਪਾ ਕਰਨ, ਇਸੇ ਜਨਮ ਵਿੱਚ ਹੀ ਅਸੀਂ ਨਾਮ ਜਪ ਕੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਅਭੇਦ ਹੋ ਜਾਈਏ। ਇਹੀ ਸਿੱਖ ਦੀ ਅਸਲੀ ਮੰਜ਼ਿਲ ਹੈ।

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

*196. ਸਵਾਲ :-* ਸਤਿਕਾਰਯੋਗ ਵੀਰ ਜੀ, ਕਈ ਲੋਕ ਸੰਤਾਂ ਮਹਾਂਪੁਰਸ਼ਾਂ ਦੀ ਬਹੁਤ ਨਿੰਦਿਆ ਕਰਦੇ ਹਨ। ਗੁਰਬਾਣੀ ਅਨੁਸਾਰ ਸੰਤਾਂ ਮਹਾਂਪੁਰਸ਼ਾਂ ਦੀ ਨਿੰਦਿਆ ਕਰਨ ਵਾਲੇ ਦਾ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕੀ ਕਾਨੂੰਨ ਹੈ ਤਾਂ ਕਿ ਲੋੜ ਪੈਣ ਤੇ ਉਨ੍ਹਾਂ ਨੂੰ ਬੇਨਤੀ ਕਰ ਸਕੀਏ ਕਿ ਉਹ ਅਜਿਹਾ ਨਾ ਕਰਨ?

*ਜਵਾਬ :-* ਮਹਾਂਪੁਰਖਾਂ ਦਾ ਬਚਨ ਹੈ ਕਿ ਕਿਸੇ ਰੰਗੇ ਹੋਏ ਸਤਿ ਪੁਰਸ਼ ਦੀ ਨਿੰਦਿਆ ਕਰਨ ਨਾਲ ਛੇ ਜਨਮਾਂ ਦੀ ਕਮਾਈ ਕੀਤੀ ਹੋਈ ਡੁੱਲ ਜਾਂਦੀ ਹੈ।

*ਸੰਤ ਕਾ ਨਿੰਦਕੁ ਰਾਜ ਤੇ ਹੀਨੁ॥*
*ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ॥*
*ਸੰਤ ਕੇ ਨਿੰਦਕ ਕਉ ਸਰਬ ਰੋਗ॥*
*ਸੰਤ ਕੇ ਨਿੰਦਕ ਕਉ ਸਦਾ ਬਿਜੋਗ॥*

(ਸੁਖਮਨੀ ਸਾਹਿਬ)

ਨਿੰਦਾ ਤਾਂ ਕਿਸੇ ਦੀ ਵੀ ਕਰਨੀ ਭਲੀ ਨਹੀਂ। ਗੁਰਬਾਣੀ ਵਿਚ ਫ਼ੈਸਲਾ ਦਿੱਤਾ ਹੈ :-

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*

(ਅੰਗ ੭੫੫)

ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਕਿਸੇ ਦੀ ਨਿੰਦਿਆ ਕਰਨੀ, ਉਸ ਦੇ ਪਾਪਾਂ ਦੀ ਪੰਡ ਆਪਣੇ ਸਿਰ 'ਤੇ ਚੁੱਕਣੀ ਹੈ। ਨਿੰਦਿਆ ਕਰਨ ਨਾਲ ਦੂਜੇ ਦੇ ਔਗੁਣ, ਨਿੰਦਿਆ ਕਰਨ ਵਾਲੇ ਦੇ ਅੰਦਰ ਆਉਣੇ ਸ਼ੁਰੂ ਹੋ ਜਾਂਦੇ ਹਨ ਤਾਂ ਹੀ ਕਬੀਰ ਜੀ ਬਚਨ ਕਰਦੇ ਹਨ ਕਿ ਨਿੰਦਕ ਨੂੰ ਆਪਣੇ ਨੇੜੇ ਰੱਖੋ ਕਿਉਂਕਿ ਜੋ ਨਿੰਦਿਆ ਕਰਦਾ ਹੈ, ਉਹ ਸਾਡਾ ਅਸਲ ਵਿੱਚ ਮਿੱਤਰ ਹੈ। ਆਪ ਜੀ ਦੇ ਬਚਨ ਹਨ :-



*ਰਿਦੈ ਸੁਧ ਜਉ ਨਿੰਦਾ ਹੋਇ॥ ਹਮਰੇ ਕਪਰੇ ਨਿੰਦਕੁ ਧੋਇ॥*

(ਅੰਗ ੩੩੯)

ਕਪਰੇ ਪਾਪਾਂ ਨੂੰ ਕਿਹਾ ਹੈ। ਅੱਗੇ ਜਾ ਕੇ ਲਿਖਦੇ ਹਨ :-

*ਨਿੰਦਾ ਕਰੈ ਸੁ ਹਮਰਾ ਮੀਤੁ॥* (ਅੰਗ ੩੩੯)

ਕੋਈ ਜਿੰਨੇ ਮਰਜ਼ੀ ਪਾਠ-ਪੂਜਾ, ਪੁੰਨ ਦਾਨ ਕਰ ਲਵੇ ਪਰ ਜਦ ਉਹ ਨਿੰਦਾ ਕਰਦਾ ਹੈ ਤਾਂ ਇਹ ਸਭ ਨਿਹਫਲ ਚਲੇ ਜਾਂਦੇ ਹਨ। ਦਾਸ ਇਹ ਕੋਈ ਆਪਣੇ ਕੋਲੋਂ ਨਹੀਂ ਕਹਿ ਰਿਹਾ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਫੈਸਲਾ ਦਿੱਤਾ ਹੈ :-

*ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥ ੧॥*

(ਅੰਗ ੮੭੫)

ਇਸੇ ਸ਼ਬਦ ਦੀਆਂ ਅਗਲੀਆਂ ਪੰਕਤੀਆਂ ਵਿੱਚ ਜੋ ਆਪ ਜੀ ਨੇ ਸਵਾਲ ਕੀਤਾ ਹੈ, ਸੰਤਾਂ ਮਹਾਂਪੁਰਖਾਂ ਦੀ ਨਿੰਦਿਆਂ ਦੇ ਬਾਰੇ, ਉਸ ਦਾ ਜਵਾਬ ਦਿੱਤਾ ਹੈ :-

*ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥ ੧॥ ਰਹਾਉ॥*

(ਅੰਗ ੮੭੫)

ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ ਕਿ ਜੇ ਕਿਸੇ ਆਮ ਬੰਦੇ ਦੀ ਨਿੰਦਿਆ ਕਰਨੀ ਇੰਨੀ ਮਾੜੀ ਹੈ ਤਾਂ ਸੰਤਾਂ ਮਹਾਂਪੁਰਸ਼ਾਂ, ਰੱਬ ਦੇ ਪਿਆਰਿਆਂ-ਗੁਰਮੁਖਾਂ, ਭਗਤਾਂ ਦੀ ਨਿੰਦਾ, ਗੁਰੂ ਸਾਹਿਬਾਂ ਦੀ ਨਿੰਦਾ ਕਰਨ ਵਾਲਾ ਤਾਂ ਮਹਾਂ ਪਾਪੀ ਹੈ। ਸੁਖਮਨੀ ਸਾਹਿਬ ਜੀ ਦੀ 13ਵੀਂ ਅਸਟਪਦੀ ਵਿਚ ਗੁਰੂ ਅਰਜਨ ਦੇਵ ਜੀ ਨੇ ਸੰਤ ਦੀ ਨਿੰਦਾ ਕਰਨ ਵਾਲਿਆਂ ਦਾ ਕਾਨੂੰਨ ਦਰਸਾਇਆ ਹੈ। ਉਹ ਅਸੀਂ ਰੋਜ਼ ਪੜ੍ਹਦੇ ਹੀ ਹਾਂ। ਦਾਸ ਇਕ ਸਾਖੀ ਸਾਂਝੀ ਕਰੇ, ਉਹ ਪੜ੍ਹ ਕੇ ਤੁਹਾਨੂੰ ਚਾਨਣ ਹੋ ਜਾਵੇਗਾ ਕਿ ਸੰਤਾਂ ਮਹਾਂਪੁਰਸ਼ਾਂ ਦੀ ਨਿੰਦਿਆ ਕਿੰਨੀ ਮਾੜੀ ਹੈ।

ਸੰਤ ਸੁੰਦਰ ਸਿੰਘ ਅਲੀਬੇਗ ਵਾਲੇ ਮਹਾਂਪੁਰਸ਼ਾਂ ਦੇ ਅਸਥਾਨ 'ਤੇ ਜਿੱਥੇ ਸੰਗਤਾਂ ਦਾ ਬਹੁਤ ਇਕੱਠ ਲੱਗਾ ਰਹਿੰਦਾ ਸੀ, ਉਥੇ ਡੇਰੇ ਵਿਚ ਮਹਾਂਪੁਰਸ਼ਾਂ ਨੇ ਕੁਝ ਕੁੱਤਿਆਂ ਦੀ ਦੇਖਭਾਲ ਦਾ ਜ਼ਿੰਮਾ ਵੀ ਲਿਆ ਹੋਇਆ ਸੀ ਜਿਸ ਨੂੰ ਵੇਖ ਕੇ ਮਹਾਂਪੁਰਸ਼ਾਂ ਦੀ ਅੰਦਰਲੀ ਸਦਭਾਵਨਾ ਨਜ਼ਰ ਆਉਂਦੀ ਸੀ। ਸਤਿਪੁਰਸ਼ਾਂ ਨੇ ਆਪ ਉਨ੍ਹਾਂ ਕੁੱਤਿਆਂ ਨੂੰ ਰੋਟੀ ਪਾਉਣੀ। ਇਥੋਂ ਤੱਕ ਕਿ ਇਕ ਡਾਕਟਰ ਵੀ ਉਨ੍ਹਾਂ ਬੇਜ਼ੁਬਾਨਾਂ ਦੇ ਇਲਾਜ ਲਈ ਰੱਖਿਆ ਹੋਇਆ ਸੀ। ਇਕ ਦਿਨ ਉਹ ਡਾਕਟਰ ਮਹਾਂਪੁਰਸ਼ਾਂ ਦੇ ਨਾਲ ਕੁੱਤਿਆਂ ਦਾ ਚੈਕ-ਅੱਪ ਕਰ ਰਿਹਾ ਸੀ ਤੇ ਮਹਾਂਪੁਰਸ਼ ਰੋਟੀ ਪਾ ਰਹੇ ਸਨ ਤਾਂ ਉਨ੍ਹਾਂ ਕੁੱਤਿਆਂ ਵਿਚੋਂ ਇਕ ਕੁੱਤਾ, ਜਿਸ ਦਾ ਕਿਸੇ ਬਿਮਾਰੀ ਕਰਕੇ ਵਿਚਕਾਰੋਂ ਧੜ ਟੁੱਟ ਕੇ ਪਿੱਛੇ ਲਮਕ ਰਿਹਾ ਸੀ ਤੇ ਪਿਛਲਾ ਹਿੱਸਾ ਮਗਰ ਘਸੀਟਦਾ ਕੁੱਤਾ ਬਹੁਤ ਕਸ਼ਟ ਸਹਾਰ ਰਿਹਾ ਸੀ। ਇਸ ਦੀ ਇਹ ਹਾਲਤ ਵੇਖ ਕੇ ਡਾਕਟਰ ਨੂੰ ਤਰਸ ਆ ਗਿਆ ਤੇ ਸੰਤ ਸੁੰਦਰ ਸਿੰਘ ਜੀ ਨੂੰ ਬੇਨਤੀ ਕਰਨ ਲੱਗਾ, ਮਹਾਂਪੁਰਸ਼ੋ! ਇਸ ਕੁੱਤੇ ਨੂੰ ਟੀਕਾ ਲਗਵਾ ਦਿਓ। ਵੇਖੋ ਇਹ ਕਿਵੇਂ ਕਸ਼ਟ ਝੱਲ ਰਿਹਾ ਹੈ। ਇਸ ਦੀ ਹਾਲਤ ਇਤਨੀ ਤਰਸਯੋਗ ਹੈ ਕਿ ਵੇਖੀ ਨਹੀਂ ਜਾਂਦੀ। ਇਸ ਦਾ ਸਮੇਟੇ ਜਾਣਾ ਹੀ ਠੀਕ ਹੈ। ਅੱਖਾਂ ਵਿਚੋਂ ਹਮੇਸ਼ਾਂ ਪਾਣੀ ਵੱਗਦਾ ਹੈ। ਜੇ ਭੌਂਕਦਾ ਹੈ ਤਾਂ ਮੂੰਹ ਵਿਚੋਂ ਅਵਾਜ਼ ਨਹੀਂ ਨਿਕਲਦੀ। ਜੇ ਇਸ ਨੂੰ ਰੋਟੀ ਪਾਈਏ ਤਾਂ ਬਾਕੀ ਕੁੱਤੇ ਇਸ ਦੇ ਅੱਗੋਂ ਖੋਹ ਕੇ ਲੈ ਜਾਂਦੇ ਹਨ। ਇਹ ਵਿਚਾਰਾ ਕੁਝ ਕਰ ਵੀ ਨਹੀਂ ਸਕਦਾ। ਇਸ ਦੀ ਹਾਲਤ ਸਾਡੇ ਮਨ ਨੂੰ ਬੇਚੈਨ

ਜਿਹੀ ਕਰ ਰਹੀ ਹੈ। ਮਹਾਂਪੁਰਸ਼ਾਂ ਨੇ ਜਦ ਸਾਰੀ ਗੱਲ ਸੁਣੀ ਤਾਂ ਕਹਿਣ ਲੱਗੇ, ਡਾਕਟਰ ਸਾਹਿਬ, ਇਸ ਕੁੱਤੇ ਨੂੰ ਅਸੀਂ ਕਿਵੇਂ ਮਾਰ ਸਕਦੇ ਹਾਂ, ਇਸ ਤੋਂ ਤੇ ਸਾਨੂੰ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ। ਡਾਕਟਰ ਹੈਰਾਨ ਹੋਇਆ ਪੁੱਛਣ ਲੱਗਾ, ਮਹਾਂਪੁਰਸ਼ੋ! ਇਸ ਅਪਾਹਜ ਧੜ ਲਮਕੇ ਹੋਏ ਕੁੱਤੇ ਤੋਂ ਤੁਹਾਨੂੰ ਕੀ ਸਿੱਖਿਆ ਮਿਲਦੀ ਹੈ? ਮਹਾਂਪੁਰਸ਼ ਕਹਿਣ ਲੱਗੇ, ਇਹ ਤਰਸਯੋਗ ਕੁੱਤੇ ਦੀ ਜੂਨ ਭੋਗਣ ਵਾਲਾ ਪੜ੍ਹਿਆ-ਲਿਖਿਆ ਵਿਅਕਤੀ ਸੀ। ਹਰ ਸਮੇਂ ਹਰ ਪਲ ਇਹ ਬਹਾਨਾ ਲੱਭਦਾ ਸੀ ਕਿ ਸੰਤਾਂ ਮਹਾਂਪੁਰਸ਼ਾਂ ਦੀ ਬਦਖੋਹੀ ਕਿਵੇਂ ਕੀਤੀ ਜਾਵੇ। ਇਸ ਨੂੰ ਸਮਝਾਇਆ ਜਾਂਦਾ ਸੀ ਕਿ ਕਿਸੇ ਦੀ ਨਿੰਦਿਆ ਨਹੀਂ ਕਰੀਦੀ ਪਰ ਆਪਣੀ ਪੜ੍ਹਾਈ ਦੇ ਹੰਕਾਰ ਵਿੱਚ ਇਸ ਦੇ ਉੱਪਰ ਕੋਈ ਅਸਰ ਨਹੀਂ ਸੀ ਹੁੰਦਾ। ਜਦੋਂ ਸਰੀਰ ਤਿਆਗਿਆ ਤਾਂ ਬਾਅਦ ਵਿਚ ਇਹ ਇਸ ਕੁੱਤੇ ਦੀ ਜੂਨ ਵਿੱਚ ਪਿਆ ਹੈ। ਜਿਵੇਂ ਕਿ ਸੁਖਮਨੀ ਸਾਹਿਬ ਦੀ 13ਵੀਂ ਅਸਟਪਦੀ ਦੀਆਂ ਪੰਕਤੀਆਂ ਵੀ ਹਨ :

*ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥*
*ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ॥* (ਅੰਗ ੨੮੦)



ਇਸ ਕੁੱਤੇ ਦਾ ਸਰੀਰ ਵੀ ਅੱਧ ਵਿਚੋਂ ਟੁੱਟਾ ਹੈ, ਪਿਛਲਾ ਹਿੱਸਾ ਘਸੀਟ ਕੇ ਤੁਰਦਾ ਹੈ।

ਗੁਰਬਾਣੀ ਵਿਚ ਬਹੁਤ ਵਾਰ ਨਿੰਦਾ ਕਰਨ ਵਾਲਿਆਂ ਦਾ ਕਾਨੂੰਨ, ਨਿੰਦਾ ਕਰਨ ਵਾਲਿਆਂ ਦੀ ਜੋ ਹਾਲਤ ਹੁੰਦੀ ਹੈ, ਉਸ ਦਾ ਜ਼ਿਕਰ ਆਉਂਦਾ ਹੈ। ਨਿੰਦਕ ਦੀ ਤਾਂ ਕਿਧਰੇ ਵੀ ਗਤੀ ਨਹੀਂ।

*ਨਿੰਦਕ ਕੀ ਗਤਿ ਕਤਹੂ ਨਾਹਿ॥*
*ਆਪਿ ਬੀਜਿ ਆਪੇ ਹੀ ਖਾਹਿ॥*
*ਚੋਰ ਜਾਰ ਜੂਆਰ ਤੇ ਬੁਰਾ॥*
*ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥* (ਅੰਗ ੧੧੪੫)

ਵੇਖ ਲਵੋ, ਚੋਰੀ, ਜੂਆ ਆਦਿ ਕਿੰਨੀਆਂ ਮਾੜੀਆਂ ਆਦਤਾਂ ਹਨ। ਬਾਣੀ ਵਿਚ ਵੀ ਆਖਿਆ ਹੈ :-

*ਚੋਰ ਕੀ ਹਾਮਾ ਭਰੇ ਨ ਕੋਇ॥* (ਅੰਗ ੬੬੨)

ਪਰ ਨਿੰਦਿਆ ਨੂੰ ਇਨ੍ਹਾਂ ਤੋਂ ਵੀ ਮਾੜਾ ਆਖਿਆ ਹੈ। ਭਾਈ ਗੁਰਦਾਸ ਜੀ ਤਾਂ ਇਥੋਂ ਤੱਕ ਲਿਖਦੇ ਹਨ ਕਿ ਨਿੰਦਕ ਦੇ ਨਾਂ ਤੋਂ ਤਾਂ ਨਰਕਾਂ ਦੇ ਜਮ

ਵੀ ਡਰਦੇ ਹਨ। ਜੇ ਕੋਈ ਨਿੰਦਕ ਨਰਕਾਂ ਵਿਚ ਆ ਗਿਆ ਤਾਂ ਇਹ ਨਰਕਾਂ ਨੂੰ ਹੋਰ ਗੰਦਾ ਕਰ ਦੇਵੇਗਾ :-

*ਥਰਹਰ ਕੰਬੈ ਨਰਕੁ ਜਮੁ ਸੁਣਿ ਨਿੰਦਕ ਢੰਗੈ॥*

(ਵਾਰ ੩੫, ਪਉੜੀ ੪)

ਭਗਤ ਰਵਿਦਾਸ ਜੀ ਤਾਂ ਕਹਿੰਦੇ ਹਨ, ਮੈਂ ਚੰਗੀ ਤਰ੍ਹਾਂ ਸੋਧ ਕੇ ਵੇਖ ਲਿਆ ਹੈ ਕਿ ਨਿੰਦਕ ਦੀ ਕਿਧਰੇ ਵੀ ਕਲਿਆਣ ਨਹੀਂ। ਉਸ ਲਈ ਤਾਂ ਨਰਕ ਤਿਆਰ ਹਨ :-

*ਨਿੰਦਕੁ ਸੋਧਿ ਸਾਧਿ ਬੀਚਾਰਿਆ॥*
*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥* (ਅੰਗ ੮੭੫)

ਇਹ ਪੰਕਤੀਆਂ ਪੜ੍ਹ ਕੇ ਅੰਦਰ ਕੰਬ ਜਾਂਦਾ ਹੈ :-

*ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ॥*

(ਅੰਗ ੬੭੪)

ਕਹਿਣ ਤੋਂ ਭਾਵ ਨਿੰਦਕ ਨੂੰ ਨਾ ਲੋਕ ਵਿਚ ਸੁੱਖ ਮਿਲਦਾ ਹੈ ਤੇ ਨਾ ਪਰਲੋਕ ਵਿਚ ਢੋਈ। ਨਿੰਦਕ ਨਿੰਦਾ ਕਰਕੇ ਦੂਸਰਿਆਂ ਦੇ ਪਾਪ ਆਪਣੇ ਸਿਰ ਲੈ ਲੈਂਦਾ ਹੈ :-

*ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥*
*ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਬਚਾਵੈ॥ ੧॥*
*ਨਿੰਦਕਿ ਅਹਿਲਾ ਜਨਮੁ ਗਵਾਇਆ॥*
*ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥ ੧॥ ਰਹਾਉ॥*

(ਅੰਗ ੩੮੦)

ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਸੰਤਾਂ ਦੀ ਨਿੰਦਿਆ ਕਰਨ ਵਾਲੇ ਨੂੰ ਜ਼ਹਿਰ ਦੇਣ ਦੀ ਲੋੜ ਨਹੀਂ। ਗੁਰੂ ਸਾਹਿਬ ਨੇ ਆਪ ਕਿਰਪਾ ਕਰਕੇ ਜੋ ਨਿੰਦਕ ਬਾਰੇ ਵਿਚਾਰਾਂ ਲਿਖਵਾਈਆਂ ਹਨ, ਗੁਰੂ ਸਾਹਿਬ ਕਿਰਪਾ ਕਰਨ ਕਿ ਸਾਡੇ ਹਿਰਦੇ ਵਿਚ ਵੱਸ ਜਾਣ, ਸਾਨੂੰ ਸੋਝੀ ਆ ਜਾਵੇ ਤੇ ਅਸੀਂ ਕਿਸੇ ਦੀ ਵੀ ਨਿੰਦਾ ਕਰਨ ਤੋਂ ਬਚੀਏ, ਤੇ ਸੰਤ-ਮਹਾਂਪੁਰਸ਼ਾਂ ਦੀ ਤਾਂ ਬਿਲਕੁਲ ਰਤੀ ਭਰ ਵੀ ਨਹੀਂ। ਧੰਨ ਸ੍ਰੀ ਗੁਰੂ ਰਾਮਦਾਸ ਜੀ ਨੇ ਫ਼ੈਸਲਾ ਦਿੱਤਾ ਹੈ ਕਿ ਜੇ ਕੋਈ ਬਹੁਤ ਤਪ ਕਰਨ ਵਾਲਾ ਤਪਾ ਵੀ ਸਤਿ ਪੁਰਸ਼ ਦੀ ਨਿੰਦਾ ਕਰਦਾ ਹੈ ਤਾਂ ਉਸ ਦੇ ਲਈ ਵੀ ਸਜ਼ਾਵਾਂ ਹਨ :-

*ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥*
*ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥* (ਅੰਗ ੩੧੫)

*197. ਸਵਾਲ :-* ਸਤਿਕਾਰਯੋਗ ਵੀਰ ਜੀ, ਭੱਟਾਂ ਨੇ ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਦੀ ਵਡਿਆਈ ਕਿਵੇਂ ਬਿਆਨ ਕੀਤੀ ਹੈ ?

*ਜਵਾਬ :-* ਭੱਟ ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਰਚਿਤ ਸਵੱਯੇ ਵਿਚ ਲਿਖਦੇ ਹਨ :-

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*
(ਅੰਗ ੧੩੯੬)

ਧੰਨ ਗੁਰੂ ਅਮਰਦਾਸ ਪਾਤਸ਼ਾਹ ! ਤੇਰੀ ਉਪਮਾ ਕੋਈ ਵਿਅਕਤੀ ਕਰ ਸਕੇ, ਤੇਰੀ ਮਹਿਮਾ ਨੂੰ ਕੋਈ ਬਿਆਨ ਕਰ ਸਕੇ, ਨਹੀਂ ਕਰ ਸਕਦਾ। ਤੇਰੀ ਉਪਮਾ ਤੂੰ ਹੀ ਜਾਣਦਾ ਹੈਂ। ਇਹ ਸ਼ਬਦ ਪੂਰਾ ਪੜ੍ਹੀਏ :



*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋੁ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*
(ਅੰਗ ੧੩੯੬)

ਘਨਹਰ ਕਹਿੰਦੇ ਹਨ, ਬੱਦਲਾਂ ਨੂੰ। ਬੂੰਦ ਕਹਿੰਦੇ ਹਨ ਬਾਰਸ਼ ਨੂੰ। ਜਦੋਂ ਬਾਰਸ਼ ਪੈਂਦੀ ਹੈ ਤੇ ਇਹ ਬਾਰਸ਼ ਦੀਆਂ ਕਣੀਆਂ ਦੀ ਗਿਣਤੀ ਭਾਵੇਂ ਨਹੀਂ ਹੋ ਸਕਦੀ ਪਰ ਜੇ ਕੋਈ ਬਾਰਸ਼ ਦੀਆਂ ਕਣੀਆਂ ਦੀ ਗਿਣਤੀ ਭਾਵੇਂ ਕਰ ਲਵੇ, ਪਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ! ਤੇਰੇ ਗੁਣਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ। ਫਿਰ ਦੂਜੀ ਉਦਾਹਰਣ ਦਿੱਤੀ ਹੈ। ਬਸੰਤ ਦੀ ਰੁੱਤ ਵਿਚ ਕਿੰਨੇ ਹੀ ਫੁੱਲ ਖਿੜਦੇ ਹਨ, ਕੋਈ ਗਿਣਤੀ ਨਹੀਂ ਕਰ ਸਕਦਾ। ਸ਼ਾਇਦ ਇਨ੍ਹਾਂ ਦੀ ਵੀ ਗਿਣਤੀ ਕੋਈ ਕਰ ਲਵੇ ਪਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ! ਤੇਰੇ ਗੁਣਾਂ ਦੀ ਗਿਣਤੀ ਕੋਈ ਨਹੀਂ ਕਰ ਸਕਦਾ। ਅਗਲੀ ਉਦਾਹਰਣ ਦਿੱਤੀ ਹੈ। ਰਵਿ ਸਸਿ ਕਹਿੰਦੇ ਹਨ, ਚੰਦਰਮਾ ਤੇ ਸੂਰਜ ਨੂੰ। ਚੰਦਰਮਾ ਤੇ ਸੂਰਜ ਦੀਆਂ ਕਿੰਨੀਆਂ ਕੁ ਕਿਰਨਾਂ ਹਨ ? ਕੋਈ ਗਿਣਤੀ ਨਹੀਂ ਕਰ ਸਕਦਾ, ਪਰ ਹੋ

ਸਕਦਾ ਹੈ ਕੋਈ ਇਸ ਦੀ ਵੀ ਗਿਣਤੀ ਕਰ ਲਵੇ, ਪਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ! ਚੰਦਰਮਾ ਤੇ ਸੂਰਜ ਦੀਆਂ ਕਿਰਨਾਂ ਵੀ ਆਪ ਜੀ ਦੇ ਗੁਣਾਂ ਅੱਗੇ ਕੁਝ ਨਹੀਂ। ਤੇਰੇ ਗੁਣਾਂ ਦੀ ਗਿਣਤੀ ਨਹੀਂ ਹੋ ਸਕਦੀ। ਇਸੇ ਤਰ੍ਹਾਂ ਸਮੁੰਦਰ ਵਿਚ ਹਰ ਰੋਜ਼ ਕਿੰਨੀਆਂ ਲਹਿਰਾਂ ਉਠਦੀਆਂ ਹਨ, ਕਿੰਨੀਆਂ ਤਰੰਗਾਂ ਰੋਜ਼ ਉਠਦੀਆਂ ਹਨ, ਕੋਈ ਗਿਣਤੀ ਨਹੀਂ ਕਰ ਸਕਦਾ ਪਰ ਫਿਰ ਵੀ ਹੋ ਸਕਦਾ ਹੈ ਕੋਈ ਗਿਣਤੀ ਕਰ ਲਵੇ ਪਰ ਧੰਨ ਗੁਰੂ ਅਮਰਦਾਸ ਜੀ ! ਤੇਰੀ ਮਹਿਮਾ ਨਹੀਂ ਬਿਆਨ ਕੀਤੀ ਜਾ ਸਕਦੀ। ਇਸੇ ਤਰ੍ਹਾਂ ਆਪਣੇ ਸਤਿਗੁਰੂ ਦੇ ਚਰਨਾਂ ਨੂੰ ਪ੍ਰੇਮ ਦੇ ਨਾਲ, ਸ਼ਰਧਾ ਦੇ ਨਾਲ ਧਿਆਨ ਲਗਾ ਕੇ ਕਿੰਨੀ ਕੁ ਦੁਨੀਆਂ ਯਾਦ ਕਰਦੀ ਹੈ, ਉਨ੍ਹਾਂ ਦੀ ਵੀ ਗਿਣਤੀ ਨਹੀਂ ਹੋ ਸਕਦੀ। ਧਰਤੀ 'ਤੇ ਕਿੰਨੇ ਕੁ ਗੁਰੂ ਦੇ ਪਿਆਰੇ ਭਗਤ ਹਨ, ਉਨ੍ਹਾਂ ਦੀ ਵੀ ਗਿਣਤੀ ਨਹੀਂ ਹੋ ਸਕਦੀ ਕਿ ਧਰਤੀ 'ਤੇ ਕਿੰਨੇ ਕੁ ਗੁਰੂ ਦੇ ਪਿਆਰੇ ਭਗਤ ਹਨ। ਉਨ੍ਹਾਂ ਦੀ ਗਿਣਤੀ ਵੀ ਭਾਵੇਂ ਕੋਈ ਕਰ ਲਵੇ, ਪਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ! ਤੇਰੇ ਗੁਣਾਂ ਦੀ ਮਹਿਮਾ ਬਿਆਨ ਨਹੀਂ ਹੋ ਸਕਦੀ। ਇਸ ਕਰਕੇ ਕਿਹਾ ਹੈ ਕਿ ਹੇ ਗੁਰੂ ਅਮਰਦਾਸ ਜੀ ਮਹਾਰਾਜ ! ਤੇਰੇ ਗੁਣਾਂ ਬਾਰੇ ਵਖਿਆਨ ਨਹੀਂ ਕੀਤਾ ਜਾ ਸਕਦਾ। ਤੇਰੀ ਉਪਮਾ ਤੂੰ ਹੀ ਜਾਣਦਾ ਹੈਂ।



*198. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰਮਤਿ ਅਨੁਸਾਰ ਜੀਵਨ ਕਿਵੇਂ ਬਣਦਾ ਹੈ ?

*ਜਵਾਬ :-* ਗੁਰਸਿੱਖਾਂ ਦੀ, ਮਹਾਂਪੁਰਖਾਂ ਦੀ ਸੰਗਤ ਕਰਨ ਨਾਲ ਜੀਵਨ ਬਣਦਾ ਹੈ। ਕਬੀਰ ਸਾਹਿਬ ਬਾਣੀ ਵਿਚ ਫੁਰਮਾਨ ਕਰਦੇ ਹਨ :-

*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥*

(ਅੰਗ ੧੩੬੯)

ਜਿਸ ਤਰ੍ਹਾਂ ਦੀ ਸੰਗਤ ਹੋਵੇਗੀ, ਉਸ ਤਰ੍ਹਾਂ ਦਾ ਜੀਵਨ ਹੋਵੇਗਾ। ਗੁਰਸਿੱਖਾਂ ਦੀ ਸੰਗਤ ਕਰਨ ਨਾਲ ਪਤਾ ਨਹੀਂ ਕਿਹੜਾ ਤੀਰ ਵੱਜੇ ਤੇ ਜੀਵਨ ਬਦਲ ਜਾਵੇ। ਸੰਗਤ ਕੇਵਲ ਗੁਰਸਿੱਖ ਦੇ ਸਰੀਰਿਕ ਤੌਰ 'ਤੇ ਸੰਗਤ ਕਰਨ ਨਾਲ ਹੀ ਨਹੀਂ ਬਲਕਿ ਗੁਰਸਿੱਖਾਂ ਦੇ ਟੇਪਾਂ ਤੋਂ ਬਚਨ ਸੁਣ ਕੇ, ਮਹਾਂਪੁਰਸ਼ਾਂ ਦਾ ਕਿਤਾਬਾਂ ਵਿਚੋਂ ਜੀਵਨ ਪੜ੍ਹ ਕੇ ਵੀ ਸੰਗਤ ਪ੍ਰਾਪਤ ਹੋ ਸਕਦੀ ਹੈ। ਸੰਗਤ ਪ੍ਰਾਪਤ ਹੋਣ ਨਾਲ ਮਨ ਤਰਾਸ਼ਿਆ ਜਾਂਦਾ ਹੈ। ਮਹਾਂਪੁਰਸ਼ ਬਚਨ ਕਰਦੇ ਸਨ ਕਿ ਇਕ ਪੱਥਰ ਦਾ ਟੁਕੜਾ ਹੋਵੇ, ਸੜਕ 'ਤੇ ਰੁਲ ਰਿਹਾ ਹੋਵੇ ਪਰ ਉਸੇ ਪੱਥਰ ਨੂੰ ਕੋਈ ਘੜ ਦੇਵੇ, ਤਰਾਸ਼ ਦੇਵੇ ਤਾਂ ਲੋਕ ਮੱਥਾ ਟੇਕਣ ਲੱਗ ਜਾਂਦੇ ਹਨ ਤੇ

ਉਹ ਪੂਜਣਯੋਗ ਬਣ ਜਾਂਦਾ ਹੈ। ਇਸ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਹੇ ਸੱਚੇ ਪਾਤਸ਼ਾਹ ! ਸਾਧ ਸੰਗਤ ਦੇ ਦਾਇਰੇ ਵਿਚ ਰੱਖਣਾ ਤਾਂ ਕਿ ਇਹ ਜੀਵਨ ਤਰਾਸ਼ਿਆ ਜਾਵੇ ਤੇ ਗੁਰਮਤਿ ਅਨੁਸਾਰ ਜੀਵਿਆ ਜਾਵੇ।

*ਕਹੁ ਨਾਨਕ ਪ੍ਰਭ ਬਖਸ ਕਰੀਜੈ॥*
*ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ॥*

(ਅੰਗ ੭੩੮)

*199. ਸਵਾਲ :-* ਸਤਿਕਾਰਯੋਗ ਵੀਰ ਜੀ, ਕਾਰ ਵਿਹਾਰ ਕਰਦਿਆਂ ਹਰ ਸਮੇਂ ਮਾਲਾ ਹੱਥ ਵਿਚ ਨਹੀਂ ਰੱਖੀ ਜਾ ਸਕਦੀ, ਕੀ ਕੀਤਾ ਜਾਵੇ ?

*ਜਵਾਬ :-* ਵਾਹਿਗੁਰੂ ਦੇ ਜਾਪ ਸਮੇਂ ਤੁਸੀਂ ਮਾਲਾ ਦੇ ਨਾਲ ਨਾਲ ਹੱਥਾਂ ਦੇ ਪੋਟਿਆਂ ਦਾ ਸਹਾਰਾ ਵੀ ਲੈ ਸਕਦੇ ਹੋ। ਦਾਸ ਅੰਮ੍ਰਿਤਸਰ ਇਕ ਬੈਂਕ ਵਿਚ ਗਿਆ। ਕੁਝ ਕੰਮ ਸੀ ਤੇ ਜਿਸ ਸਰੀਰ ਕੋਲ ਗਏ, ਉਹ ਕਹਿਣ ਲੱਗਾ ਕਿ ਪੰਜ ਕੁ ਮਿੰਟ ਬੈਠੋ। ਦਾਸ ਕੁਰਸੀ 'ਤੇ ਬੈਠ ਗਿਆ ਤੇ ਦਾਸ ਨੇ ਕੀ ਦੇਖਿਆ ਕਿ ਉਹ ਸਰੀਰ ਨਾਲ ਨਾਲ ਆਪਣਾ ਕੰਮ ਵੀ ਕਰੀ ਜਾਵੇ ਤੇ ਸੱਜੇ ਹੱਥ ਦੇ ਅੰਗੂਠੇ ਨੂੰ ਸੱਜੇ ਹੱਥ ਦੀ ਪਹਿਲੀ ਉਂਗਲ 'ਤੇ ਫੇਰੀ ਜਾਵੇ। ਦਾਸ ਨੇ ਜਦੋਂ ਪੁੱਛਿਆ ਕਿ ਇਸ ਦਾ ਕੀ ਰਾਜ਼ ਹੈ ? ਤਾਂ ਪਹਿਲਾਂ ਉਸ ਨੇ ਮਨ੍ਹਾਂ ਕਰ ਦਿੱਤਾ, ਪਰ ਜਦੋਂ ਬੇਨਤੀ ਕੀਤੀ ਕਿ ਦੱਸੋ ਤਾਂ ਉਸ ਨੇ ਦੱਸਿਆ ਕਿ ਹਰ ਸਮੇਂ ਮਾਲਾ ਕੋਲ ਰੱਖਣ 'ਤੇ ਸ਼ਰਮ ਆਉਂਦੀ ਹੈ। ਇਸ ਲਈ ਦੋ-ਢਾਈ ਮਹੀਨੇ ਸੱਜੇ ਹੱਥ ਦੇ ਅੰਗੂਠੇ ਦਾ ਅਗਲਾ ਹਿੱਸਾ ਤੇ ਸੱਜੇ ਹੱਥ ਦੀ ਪਹਿਲੀ ਉਂਗਲ ਦਾ ਅਗਲਾ ਹਿੱਸਾ ਇਕ ਦੂਜੇ 'ਤੇ ਫੇਰੀ ਜਾਈਦਾ ਹੈ ਤੇ ਨਾਲ ਨਾਲ ਵਾਹਿਗੁਰੂ ਸਿਮਰਨ ਚੱਲੀ ਜਾਂਦਾ ਹੈ। ਇਸੇ ਤਰ੍ਹਾਂ ਅਭਿਆਸ ਕੀਤਾ ਹੈ ਤੇ ਹੁਣ ਕੁਦਰਤੀ ਤੌਰ ਤੇ ਕੰਮ ਦੇ ਨਾਲ ਨਾਲ ਵਾਹਿਗੁਰੂ ਸਿਮਰਨ ਚੱਲਦਾ ਰਹਿੰਦਾ ਹੈ। ਦਾਸ ਨੇ ਸੋਚਿਆ ਇਹ ਇਸ ਦੀ ਅਵਸਥਾ ਬਣ ਗਈ ਹੈ—

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥*

(ਅੰਗ ੧੩੭੬)

ਦਾਸ ਦੇ ਇਕ ਮਿੱਤਰ ਹਨ ਸੰਤ ਪਰਮਾਨੰਦ ਜੀ। ਦਾਸ ਨੇ ਇਕ ਵਾਰੀ ਉਨ੍ਹਾਂ ਨੂੰ ਪੁੱਛਿਆ ਕਿ ਕੋਈ ਬਚਨ ਸੁਣਾਓ ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਅਸੀਂ ਗੱਡੀ ਰਾਹੀਂ ਅੰਮ੍ਰਿਤਸਰ ਆ ਰਹੇ ਸੀ ਤੇ ਗੱਡੀ ਵਿੱਚ ਬੈਠਿਆਂ ਬੈਠਿਆਂ। ਅਸੀਂ ਸਮਾਂ ਸਫਲ ਕਰਨ ਲਈ ਗੱਡੀ ਦੀ ਆਵਾਜ਼ ਨਾਲ ਵਾਹਿਗੁਰੂ ਸ਼ਬਦ

ਨੂੰ ਮੇਲ ਲਿਆ। ਕਈ ਅਭਿਆਸੀ ਮਹਾਂਪੁਰਸ਼ ਕਿਸੇ ਵੀ ਅਵਾਜ਼ ਨਾਲ ਵਾਹਿਗੁਰੂ ਸ਼ਬਦ ਮੇਲ ਦਿੰਦੇ ਹਨ ਤੇ ਗੁਰੂ ਦੇ ਨਾਮ ਦਾ ਤੇ ਚਰਨਾਂ ਦਾ ਰਸ ਲੈਂਦੇ ਹਨ। ਉਹ ਕਹਿਣ ਲੱਗੇ ਕਿ ਜਿਥੇ ਚਾਰ ਵਾਰੀ ਵਾਹਿਗੁਰੂ ਕਹਿੰਦੇ ਸੀ, ਉਥੇ ਗੱਡੀ ਦੀ ਅਵਾਜ਼ ਨਾਲ ਕਈ ਵਾਰੀ ਵਾਹਿਗੁਰੂ ਸ਼ਬਦ ਦਾ ਅਭਿਆਸ ਚੱਲ ਪਿਆ। ਹੁਣ ਇਹ ਕੀ ਹੈ ? ਮਾਲਾ ਨਹੀਂ ਫੜੀ, ਪਰ ਗੱਡੀ ਦੀ ਅਵਾਜ਼ ਨਾਲ ਹੀ ਜਾਪ ਦਾ ਸਾਧਨ ਬਣਾ ਲਿਆ ਹੈ। ਇਸ ਤਰ੍ਹਾਂ ਮਹਾਂਪੁਰਸ਼ ਸਾਧਨ ਲੱਭਦੇ ਹਨ ਤੇ ਇਕ ਦਿਨ ਇਹ ਅਵਸਥਾ ਆ ਜਾਂਦੀ ਹੈ ਕਿ ਖੂਹ ਦੀਆਂ ਹਰਟਾਂ ਜਦੋਂ ਚਲਦੀਆਂ ਹਨ ਤਾਂ ਉਸ ਵਿਚੋਂ ਵੀ ਵਾਹਿਗੁਰੂ ਵਾਹਿਗੁਰੂ ਸ਼ਬਦ ਸੁਣਦਾ ਹੈ। ਚਿੜੀ ਚੀਂ ਚੀਂ ਕਰਦੀ ਹੈ ਤਾਂ ਉਸ ਵਿਚੋਂ ਵੀ ਵਾਹਿਗੁਰੂ ਸ਼ਬਦ ਸੁਣਦਾ ਹੈ।

*ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*

(ਅੰਗ ੧੪੨੦)

ਭਾਵ ਕਿ ਹਰ ਅਵਾਜ਼ ਵਿਚੋਂ ਵਾਹਿਗੁਰੂ ਸੁਣਾਈ ਦਿੰਦਾ ਹੈ। ਐਸੀ ਬਿਰਤੀ ਬਣ ਜਾਂਦੀ ਹੈ। ਇਥੋਂ ਤੱਕ ਕਿ ਜਿਨ੍ਹਾਂ ਦਾ ਅਭਿਆਸ ਪੱਕ ਜਾਵੇ, ਉਨ੍ਹਾਂ ਨੂੰ ਮਸ਼ੀਨਾਂ ਦੇ ਖੜਾਕ ਵਿਚੋਂ ਵੀ ਵਾਹਿਗੁਰੂ ਸੁਣਾਈ ਦਿੰਦਾ ਹੈ। ਕਈ ਤਾਂ ਸਾਈਕਲ ਨੂੰ ਪੈਡਲ ਵੀ ਮਾਰਨ ਤਾਂ ਉਸ ਨਾਲ ਵੀ ਵਾਹਿਗੁਰੂ ਵਾਹਿਗੁਰੂ ਸ਼ਬਦ ਦਾ ਅਭਿਆਸ ਚਲਾ ਲੈਂਦੇ ਹਨ। ਮਹਾਂਪੁਰਸ਼ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਵੀ ਬਚਨ ਕਰਦੇ ਸਨ ਕਿ ਵਾਹਿਗੁਰੂ ਸਿਮਰਨ ਦਾ ਅਭਿਆਸ ਤੁਸੀਂ ਇਸ ਤਰ੍ਹਾਂ ਵੀ ਕਰ ਸਕਦੇ ਹੋ ਕਿ ਸਵਾਸ ਅੰਦਰ ਗਿਆ ਹੈ ਤਾਂ ਕਹਿਣਾ ਹੈ ਵਾਹਿ ਅਤੇ ਜਦੋਂ ਸਵਾਸ ਬਾਹਰ ਆਵੇ ਤਾਂ ਕਹਿਣਾ ਹੈ ਗੁਰੂ। ਇਸ ਤਰ੍ਹਾਂ ਵੀ ਮਾਲਾ ਤੋਂ ਬਿਨਾਂ ਵਾਹਿਗੁਰੂ ਸ਼ਬਦ ਵਿਚ ਜੁੜ ਸਕਦੇ ਹੋ।

ਅੱਜਕਲ੍ਹ ਮਾਰਕੀਟ ਵਿੱਚ ਟੈਲੀ ਕਾਊਂਟਰ ਆ ਗਏ ਹਨ ਤੇ ਉਨ੍ਹਾਂ ਦਾ ਪ੍ਰਯੋਗ ਵੀ ਮਾਲਾ ਦੀ ਜਗ੍ਹਾ ਤੇ ਸਿਮਰਨ ਕਰਨ ਲਈ ਕੀਤਾ ਜਾ ਸਕਦਾ ਹੈ।

***200. ਸਵਾਲ :-*** ਸਤਿਕਾਰਯੋਗ ਵੀਰ ਜੀ, ਵਾਹਿਗੁਰੂ ਸ਼ਬਦ ਦਾ ਜਾਪ ਕਰਦਿਆਂ ਮਨ ਕਈ ਵਾਰ ਉਕਤਾ ਜਾਂਦਾ ਹੈ, ਇਸ ਵਾਸਤੇ ਕੋਈ ਜੁਗਤੀ ਦੱਸੋ।

***ਜਵਾਬ :-*** ਕਦੀ ਕਦੀ ਜਾਪ ਕਰਦਿਆਂ ਜੇ ਮਨ ਉਕਤਾ ਜਾਂਦਾ ਹੈ ਤਾਂ ਉਸ ਵਾਸਤੇ ਜਿਸ ਪਾਤਸ਼ਾਹੀ ਦਾ ਵੀ ਆਪ ਜੀ ਧਿਆਨ ਧਰਦੇ ਹੋ, ਉਸ

ਪਾਤਸ਼ਾਹੀ ਦਾ ਨਾਂ ਚਾਰ ਵਾਰੀ ਵਾਹਿਗੁਰੂ ਸ਼ਬਦ ਕਹਿਣ ਉਪਰੰਤ ਲਿਆ ਕਰੋ। ਜਿਵੇਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਧੰਨ ਗੁਰੂ ਨਾਨਕ ਦੇਵ ਜੀ। ਫਿਰ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਧੰਨ ਗੁਰੂ ਨਾਨਕ ਦੇਵ ਜੀ। ਇਸ ਦੇ ਦੋ ਫਾਇਦੇ ਹਨ। ਇਕ ਤਾਂ ਧੰਨ ਗੁਰੂ ਨਾਨਕ ਦੇਵ ਜੀ ਕਹਿਣ ਨਾਲ ਰਸ ਆਵੇਗਾ, ਗੁਰੂ ਦੇ ਚਰਨਾਂ ਵੱਲ ਧਿਆਨ ਜਾਵੇਗਾ ਤੇ ਦੂਜਾ ਮਨ ਨੂੰ ਪਤਾ ਚੱਲੇਗਾ ਕਿ ਵਾਹਿਗੁਰੂ ਕਿਸ ਨੂੰ ਕਹਿ ਰਿਹਾ ਹਾਂ। ਸਾਹਮਣੇ ਨਿਸ਼ਾਨਾ ਬਣ ਜਾਵੇਗਾ ਜਿਸ ਸਦਕਾ ਮਨ ਉਕਤਾਏਗਾ ਨਹੀਂ, ਰਸ ਲਵੇਗਾ।

*ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*
*ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥*
*ਗੁਰ ਕੇ ਚਰਨ ਰਿਦੈ ਲੈ ਧਾਰਉ॥*
*ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥* (ਅੰਗ ੮੬੪)

***201. ਸਵਾਲ :-*** ਸਤਿਕਾਰਯੋਗ ਵੀਰ ਜੀ, ਕੀ ਗੁਰਮਤਿ ਅਨੁਸਾਰ ਗੁਰੂ ਸਾਹਿਬ ਜਾਂ ਪੂਰਨ ਮਹਾਂਪੁਰਸ਼ਾਂ ਦੀ ਪਰਖ ਕਰਨੀ ਜਾਇਜ਼ ਹੈ ?



***ਜਵਾਬ :-*** ਗੁਰਮਤਿ ਅਨੁਸਾਰ ਗੁਰੂ ਧਾਰਨ ਕਰਨ ਤੋਂ ਪਹਿਲਾਂ ਜਾਂ ਮਹਾਂਪੁਰਸ਼ਾਂ ਦੀ ਸੰਗਤ ਕਰਨ ਤੋਂ ਪਹਿਲਾਂ ਪਰਖ ਜ਼ਰੂਰੀ ਹੈ ਕਿਉਂਕਿ ਪੂਰੇ ਤੇ ਅਧੂਰੇ ਦਾ ਪਤਾ ਲੱਗ ਜਾਂਦਾ ਹੈ। ਬਾਬਾ ਨੰਦ ਸਿੰਘ ਜੀ ਵੀ ਬਚਨ ਕਰਦੇ ਸਨ ਕਿ ਕਿਸੇ ਬੀਬੀ ਨੇ ਬਜ਼ਾਰ ਵਿਚੋਂ ਇਕ ਰੁਪਏ ਦਾ ਘੜਾ ਵੀ ਲੈਣਾ ਹੋਵੇ ਤਾਂ ਬੀਬੀ ਉਹ ਵੀ ਟਨਕਾ ਕੇ ਦੇਖਦੀ ਹੈ ਕਿ ਇਹ ਪੱਕਾ ਹੈ ਜਾਂ ਕੱਚਾ ਹੈ। ਇਸ ਲਈ ਗੁਰੂ ਜਾਂ ਮੁਰਸ਼ਦ ਧਾਰਨ ਕਰਨ ਤੋਂ ਪਹਿਲਾਂ ਜਿੰਨੀ ਪਰਖ ਕਰਨੀ ਹੈ, ਕਰ ਲਵੋ, ਇਹ ਜਾਇਜ਼ ਹੈ ਪਰ ਜਦੋਂ ਮਨ ਵੇਚ ਦਿੱਤਾ ਤਾਂ ਉਸ ਤੋਂ ਬਾਅਦ ਪਰਖ ਨਹੀਂ ਕਰਨੀ ਚਾਹੀਦੀ।

ਇਤਿਹਾਸ ਵੱਲ ਝਾਤੀ ਮਾਰੀਏ। ਜਦੋਂ ਭਾਈ ਨੰਦ ਲਾਲ ਜੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਆਏ ਤਾਂ ਪਰਖ ਕੀ ਕੀਤੀ? ਸ੍ਰੀ ਅਨੰਦਪੁਰ ਸਾਹਿਬ ਤੋਂ ਕੁਝ ਮੀਲ ਦੀ ਵਿੱਥ 'ਤੇ ਇਕ ਦਰੱਖ਼ਤ ਹੇਠਾਂ ਜਾ ਕੇ ਬੈਠ ਗਏ ਤੇ ਮਨ ਵਿਚ ਇਹ ਪਰਖ ਰੱਖ ਲਈ ਕਿ ਜੇਕਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੂਰੇ ਹਨ ਤਾਂ ਮੇਰਾ ਨਾਂ ਲੈ ਕੇ ਬੁਲਾਉਣਗੇ। ਕਈ ਦਿਨ ਬੀਤ ਗਏ। ਫਿਰ ਇਕ ਦਿਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਇਕ ਸਿੱਖ ਨੂੰ ਭੇਜਿਆ ਕਿ ਇਤਨੀ ਦੂਰੀ 'ਤੇ ਫਲਾਣੇ ਦਰੱਖ਼ਤ ਹੇਠ

ਨੰਦ ਲਾਲ ਬੈਠਾ ਹੈ। ਉਸ ਨੂੰ ਉਸ ਦਾ ਨਾਂ ਲੈ ਕੇ ਬੁਲਾਉਣਾ ਹੈ ਤੇ ਕਹਿਣਾ ਹੈ ਕਿ ਅਸੀਂ ਬੁਲਾ ਰਹੇ ਹਾਂ। ਜਦੋਂ ਸਿੱਖ ਨੇ ਜਾ ਕੇ ਕਿਹਾ ਕਿ ਤੇਰਾ ਨਾਂ ਨੰਦ ਲਾਲ ਹੈ ਤਾਂ ਉਹ ਹੱਕੇ-ਬੱਕੇ ਰਹਿ ਗਏ। ਫਿਰ ਜਾ ਕੇ ਜਦੋਂ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਐਸਾ ਮਨ ਵੇਚਿਆ ਕਿ ਕਲਗੀਧਰ ਪਿਤਾ ਜੀ ਦੇ ਹੀ ਹੋ ਗਏ। ਉਸ ਤੋਂ ਬਾਅਦ ਦੁਬਾਰਾ ਪਰਖ ਕਰਨ ਬਾਰੇ ਕਦੀ ਨਹੀਂ ਸੋਚਿਆ ਤੇ ਗੁਰੂ ਕਲਗੀਧਰ ਪਿਤਾ ਜੀ ਨੇ ਵੀ ਕਿੰਨੀਆਂ ਬਖ਼ਸ਼ਿਸ਼ਾਂ ਕੀਤੀਆਂ ਤੇ ਕਿਹਾ ਕਿ ਭਾਈ ਨੰਦ ਲਾਲ ਜੀ, ਤੁਹਾਡੀ ਬਾਣੀ ਵੀ ਅੱਗੋਂ ਗੁਰੂ ਘਰ ਵਿਚ ਗਾਈ ਜਾਵੇਗੀ। ਅੱਜ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਭਾਈ ਨੰਦ ਲਾਲ ਜੀ ਦੀ ਬਾਣੀ ਗਾਈ ਜਾਂਦੀ ਹੈ।

ਹਾਂ, ਦੂਜੀ ਗੱਲ ਹੈ ਮਹਾਂਪੁਰਸ਼ਾਂ ਦੀ ਸੰਗਤ ਕਰਨ ਤੋਂ ਪਹਿਲਾਂ ਇਹ ਪਰਖ ਕਰ ਲੈਣੀ ਜ਼ਰੂਰੀ ਹੈ ਕਿ ਉਹ ਆਪਣੇ ਨਾਲ ਜੋੜ ਰਿਹਾ ਹੈ ਜਾਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜ ਰਿਹਾ ਹੈ ? ਸੰਗਤ ਉਨ੍ਹਾਂ ਮਹਾਂਪੁਰਸ਼ਾਂ ਦੀ ਕਰੋ ਜਿਹੜੇ ਸਾਨੂੰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਨ।



*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥*
*ਅਕਥੁ ਕਥਾਵੈ ਸਬਦਿ ਮਿਲਾਵੈ॥* (ਅੰਗ ੬੮੬)

***202. ਸਵਾਲ :-*** ਸਤਿਕਾਰਯੋਗ ਵੀਰ ਜੀ, ਅੱਜ ਵੀ ਕਲਗੀਧਰ ਪਿਤਾ ਜੀ ਦੇ ਕਿਵੇਂ ਦਰਸ਼ਨ ਹੁੰਦੇ ਹਨ ?

***ਜਵਾਬ :-*** ਗੁਰੂ ਸਾਹਿਬ ਜੀ ਦੇ ਕਈ ਢੰਗਾਂ ਨਾਲ ਦਰਸ਼ਨ ਹੁੰਦੇ ਹਨ। ਸਭ ਤੋਂ ਪਹਿਲੀ ਗੱਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਕਲਗੀਧਰ ਦੇ ਦਰਸ਼ਨਾਂ ਦੀ ਭਾਵਨਾ ਬਣਾਉਣੀ ਹੈ ਕਿਉਂਕਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਪਾਤਸ਼ਾਹੀਆਂ ਦਾ ਸਰੂਪ ਹਨ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥*
(ਅੰਗ ੯੮੨)

ਦੂਜਾ ਢੰਗ ਹੈ ਪੰਜ ਪਿਆਰਿਆਂ ਦੇ ਰੂਪ ਵਿੱਚ। ਬਹੁਤ ਮਾਣ ਦਿੱਤਾ ਹੈ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ। ਗੁਰੂ ਸਾਹਿਬ ਨੇ ਆਪ ਪੰਜ ਪਿਆਰਿਆਂ ਹੱਥੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ। ਕਈ ਇਤਿਹਾਸਿਕ ਸਾਖੀਆਂ ਹਨ। ਚਮਕੌਰ ਦੀ ਗੜ੍ਹੀ ਵਿਚੋਂ ਜਦੋਂ ਸਿੰਘਾਂ ਦੀ ਬੇਨਤੀ 'ਤੇ ਮਹਾਰਾਜ ਜੀ ਨੇ ਗੜ੍ਹੀ

ਛੱਡਣ ਤੋਂ ਇਨਕਾਰ ਕਰ ਦਿੱਤਾ ਤਾਂ ਫਿਰ ਹੋਰ ਕੋਈ ਚਾਰਾ ਨਾ ਚੱਲਦਾ ਦੇਖ ਕੇ ਪੰਜ ਸਿੰਘਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਬੇਨਤੀ ਕੀਤੀ ਕਿ ਗੜ੍ਹੀ ਛੱਡ ਕੇ ਚਲੇ ਜਾਓ।

*ਪੰਚਹੁ ਮਹਿ ਨਿਤ ਵਰਤਤਿ ਮੈ ਹੋ ਪੰਚ ਮਿਲਹਿ ਸੇ ਪੀਰਨ ਪੀਰ॥*

ਉਸ ਵਕਤ ਵੀ ਗੁਰੂ ਸਾਹਿਬ ਨੇ ਪੰਜ ਸਿੰਘਾਂ ਦਾ ਹੁਕਮ ਮੰਨਿਆ। ਤੀਜੇ ਦਰਸ਼ਨ ਹਨ, ਸ਼ਸਤਰਾਂ ਦੇ ਰੂਪ ਵਿਚ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਕਿਹਾ ਹੈ—ਯਹੇ ਹਮਾਰੇ ਪੀਰ॥ ਇਹ ਇਤਿਹਾਸਿਕ ਸਾਖੀ ਹੈ ਕਿ ਜਦੋਂ ਨਾਂਦੇੜ ਸਾਹਿਬ ਮਹਾਰਾਜ ਜੀ ਨੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਜਾਣ ਵਾਸਤੇ ਕਿਹਾ ਤਾਂ ਮਾਤਾ ਜੀ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ ਜੀ ! ਆਪ ਜੀ ਦੀ ਕ੍ਰਿਪਾ ਨਾਲ ਆਪ ਜੀ ਦੇ ਦਰਸ਼ਨ ਕਰਕੇ ਹੀ ਰਸਨਾ ਨੂੰ ਕੁਝ ਲਗਾਉਂਦੇ ਹਾਂ ਤੇ ਸਾਡੇ ਨੇਮ ਦਾ ਕੀ ਬਣੇਗਾ ? ਮਹਾਰਾਜ ਜੀ ਨੇ ਉਸ ਵਕਤ ਆਪਣਾ ਨਿੱਜੀ ਸ਼ਸਤਰ ਮਾਤਾ ਜੀ ਨੂੰ ਭੇਟ ਕੀਤਾ ਤੇ ਨਾਲ ਬਚਨ ਕੀਤਾ ਕਿ ਇਸ ਦਾ ਆਸਣ ਲਗਾ ਲੈਣਾ। ਜਦੋਂ ਅੰਮ੍ਰਿਤ ਵੇਲੇ ਨਿਤਨੇਮ ਉਪਰੰਤ ਪਰਦਾ ਪਰ੍ਹੇ ਕਰ ਕੇ ਸ਼ਸਤਰ ਦੇ ਭਾਵਨਾ ਨਾਲ ਦਰਸ਼ਨ ਕਰੋਗੇ ਤਾਂ ਇਸ ਸ਼ਸਤਰ ਦੇ ਆਸਣ ਵਿਚੋਂ ਸਾਡੇ ਦਰਸ਼ਨ ਹੋਣਗੇ। ਸ਼ਸਤਰਾਂ ਦਾ ਵੀ ਮਹਾਰਾਜ ਜੀ ਨੇ ਬਹੁਤ ਸਤਿਕਾਰ ਕੀਤਾ ਹੈ। ਚੌਥੇ ਦਰਸ਼ਨ ਹਨ, ਖਾਲਸੇ ਦੇ ਰੂਪ ਵਿੱਚ।



ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਕਿ ਭਾਈ ਪ੍ਰੇਮ ਸਿੰਘ ਜੀ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਆਏ ਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਕਾਫੀ ਦਿਨ ਸੇਵਾ ਕਰਦੇ ਰਹੇ ਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੁਕਮ ਕੀਤਾ ਕਿ ਪ੍ਰੇਮ ਸਿੰਘ ਜੀ, ਤੁਸੀਂ ਵਾਪਸ ਆਪਣੇ ਸ਼ਹਿਰ ਜਾਓ ਤੇ ਕਿਰਤ ਕਰੋ। ਭਾਈ ਪ੍ਰੇਮ ਸਿੰਘ ਜੀ ਕਹਿਣ ਲੱਗੇ, ਪਾਤਸ਼ਾਹ ਜੀ ! ਇਥੇ ਤਾਂ ਆਪ ਜੀ ਦੇ ਦਰਸ਼ਨ ਹੋ ਜਾਂਦੇ ਹਨ, ਉਥੇ ਕਿਵੇਂ ਕਰਾਂਗੇ ? ਗੁਰੂ ਸਾਹਿਬ ਕਹਿਣ ਲੱਗੇ, ਪੰਜ ਪਿਆਰਿਆਂ ਦੇ ਦਰਸ਼ਨ ਕਰ ਲੈਣਾ। ਉਨ੍ਹਾਂ ਵਿਚੋਂ ਤੈਨੂੰ ਸਾਡੇ ਦਰਸ਼ਨ ਹੋਣਗੇ।

*ਸਿਖ ਪੰਚਨ ਮਹਿ ਮੇਰੋ ਬਾਸਾ॥ ਪੂਰਨ ਕਰੋ ਧਰਹਿ ਜੇ ਆਸਾ॥*

(ਸੂਰਜ ਪ੍ਰਕਾਸ਼)

ਪਰ ਭਾਈ ਪ੍ਰੇਮ ਸਿੰਘ ਜੀ ਕਹਿਣ ਲੱਗੇ ਕਿ ਪਾਤਸ਼ਾਹ ! ਜੇ ਪੰਜ ਸਿੱਖ ਮਿਲਣ ਹੀ ਨਾ। ਗੁਰੂ ਸਾਹਿਬ ਕਹਿਣ ਲੱਗੇ, ਰਹਿਤ ਵਿਚ ਪ੍ਰਪੱਕ ਕਿਸੇ ਇਕ ਸਿੱਖ ਦੇ ਦਰਸ਼ਨ ਕਰ ਲੈਣਾ, ਉਸ ਵਿਚੋਂ ਸਾਡੇ ਦਰਸ਼ਨ ਹੋਣਗੇ। ਭਾਈ ਪ੍ਰੇਮ

ਸਿੰਘ ਜੀ ਕਹਿਣ ਲੱਗੇ, ਜੇ ਇਕ ਸਿੱਖ ਵੀ ਨਾ ਮਿਲੇ ਤਾਂ ਗੁਰੂ ਸਾਹਿਬ ਮੌਜ ਵਿਚ ਆ ਕੇ ਕਹਿਣ ਲੱਗੇ, ਤੁਸੀਂ ਆਪ ਰਹਿਤ ਮਰਿਆਦਾ ਵਿੱਚ ਪ੍ਰਪੱਕ ਰਹਿਣਾ, ਨਿਤਨੇਮ ਦੇ ਧਾਰਨੀ ਹੋਣਾ ਤੇ ਅੰਮ੍ਰਿਤ ਵੇਲੇ ਨਿਤਨੇਮ ਕਰਨ ਉਪਰੰਤ ਜਦੋਂ ਤਿਆਰ-ਬਰ-ਤਿਆਰ ਹੋ ਕੇ ਸ਼ੀਸ਼ੇ ਦੇ ਸਾਹਮਣੇ ਖੜੇ ਹੋਵੋਗੇ ਤਾਂ ਉਸ ਵੇਲੇ ਤੁਹਾਨੂੰ ਤੁਹਾਡੇ ਰੂਪ ਵਿਚੋਂ ਹੀ ਸਾਡੇ ਦਰਸ਼ਨ ਹੋਣਗੇ।

*ਖਾਲਸਾ ਮੇਰੋ ਰੂਪ ਹੈ ਖਾਸ॥*
*ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥*

(ਸਰਬ ਲੋਹ ਗ੍ਰੰਥ ਵਿੱਚੋਂ)

ਪੰਜਵੇਂ ਦਰਸ਼ਨ ਹਨ, ਸੰਗਤ ਵਿੱਚੋਂ। ਪਾਤਸ਼ਾਹ ਜੀ ਨੇ ਮਾਤਾ ਜਸ਼ਨੀ ਨੂੰ ਦਾਨਾਪੁਰ ਬਚਨ ਕੀਤਾ ਸੀ ਕਿ ਖਿਚੜੀ ਬਣਾ ਕੇ ਸੰਗਤ ਨੂੰ ਛਕਾਇਆ ਕਰੀਂ। ਸੰਗਤ ਵਿਚੋਂ ਤੈਨੂੰ ਸਾਡੇ ਵੀ ਦਰਸ਼ਨ ਹੋਇਆ ਕਰਨਗੇ।

*203. ਸਵਾਲ :-* ਸਤਿਕਾਰਯੋਗ ਵੀਰ ਜੀ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਿੱਖ ਨੂੰ ਕਿਵੇਂ ਗਲੇ ਨਾਲ ਲਗਾਉਂਦੇ ਹਨ ? ਇਸ ਦੀ ਕੀ ਨਿਸ਼ਾਨੀਆਂ ਹਨ ?



*ਜਵਾਬ :-* ਬਹੁਤ ਸਾਰੇ ਸਿੱਖਾਂ ਨੂੰ ਇਸ ਦਾ ਗਿਆਨ ਨਹੀਂ ਹੁੰਦਾ ਕਿ ਗਲੇ ਨਾਲ ਲਗਾਉਣਾ ਕੀ ਹੈ ? ਕਈ ਇਹ ਸਮਝਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪ੍ਰਤੱਖ ਦਰਸ਼ਨ ਦੇ ਕੇ ਗਲੇ ਨਾਲ ਲਗਾਉਣਗੇ। ਇਹ ਤਾਂ ਬਾਬਾ ਨੰਦ ਸਿੰਘ ਜੀ, ਬਾਬਾ ਅਤਰ ਸਿੰਘ ਜੀ, ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਰਗੇ ਰੰਗੇ ਹੋਏ ਮਹਾਂਪੁਰਸ਼ਾਂ ਦੇ ਹਿੱਸੇ ਆਇਆ ਹੈ। ਤੁਹਾਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਦੋਂ ਤੁੱਠ ਕੇ ਵਡਮੁੱਲੀਆਂ ਦਾਤਾਂ ਝੋਲੀ ਵਿਚ ਪਾਉਣ ਤਾਂ ਉਸ ਵੇਲੇ ਸਮਝ ਲੈਣਾ ਕਿ ਗਲੇ ਨਾਲ ਲਗਾਉਣ ਵਾਲੀ ਪੌੜੀ ਸ਼ੁਰੂ ਹੋ ਗਈ ਹੈ। ਗਲੇ ਨਾਲ ਲਗਾਉਣਾ ਕੀ ਹੈ ? ਜਿਸ ਨੂੰ ਗੁਰੂ ਸਾਹਿਬ ਗੋਲੇ ਨਾਲ ਲਗਾਉਣ ਉਸ ਦੀ ਜ਼ਿੰਦਗੀ ਵਿਚੋਂ ਬਹੁਤਾ ਬੋਲਣਾ ਨਿਕਲ ਜਾਵੇਗਾ। ਉਸ ਦੀ ਜ਼ਿੰਦਗੀ ਵਿਚੋਂ ਬਹੁਤਾ ਖਾਣਾ ਨਿਕਲ ਜਾਵੇਗਾ। ਲੋੜ ਅਨੁਸਾਰ ਖਾਵੇਗਾ ਸਰੀਰਕ ਕਿਰਿਆ ਨੂੰ ਚਲਾਉਣ ਲਈ। ਜ਼ਿੰਦਗੀ ਵਿਚੋਂ ਬਹੁਤਾ ਸੌਣਾ ਨਿਕਲ ਜਾਵੇਗਾ।

*ਹਉਂ ਤਿਸ ਘੋਲ ਘੁਮਾਇਆ ਥੋੜਾ ਸਵੇਂ ਥੋੜਾ ਹੀ ਖਾਵੈ॥*

(ਵਾਰ ੧੨, ਪਉੜੀ ੪)

ਜੇ ਕੋਈ ਦਸ ਵਜੇ ਸੌਂ ਕੇ ਤੇ ਤਿੰਨ ਵਜੇ ਉਠ ਕੇ ਸਾਂਈਂ ਦੇ ਚਰਨਾਂ ਨਾਲ ਜੁੜਦਾ ਹੈ ਤਾਂ ਸਮਝ ਲਓ ਕਿ ਗੁਰੂ ਦੇ ਗਲੇ ਨਾਲ ਲਗਾਉਣ ਦੀ ਇਹ ਯਾਤਰਾ ਆਰੰਭ ਹੋ ਗਈ ਹੈ। ਜਦੋਂ ਕਲਗੀਧਰ ਪਾਤਸ਼ਾਹ ਗਲੇ ਨਾਲ ਲਗਾਉਣ ਦੀ ਬਖ਼ਸ਼ਿਸ਼ ਕਰਦੇ ਹਨ ਤਾਂ ਜ਼ਿੰਦਗੀ ਵਿਚੋਂ ਦੁਨਿਆਵੀ ਤ੍ਰਿਸ਼ਨਾ ਘੱਟ ਜਾਂਦੀ ਹੈ। ਜਿਸ ਨੂੰ ਇਹ ਪੌੜੀ ਮਿਲ ਜਾਵੇ, ਉਹ ਫਿਰ ਨਿੰਦਿਆ ਚੁਗ਼ਲੀ ਤੋਂ ਪਰਹੇਜ਼ ਕਰਦਾ ਹੈ।

*"ਹਉਂ ਤਿਸ ਘੋਲ ਘੁਮਾਇਆ ਪਰਨਿੰਦਾ ਸੁਣ ਆਪ ਹਟਾਵੈ"।*

(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੪)

ਉਸ ਦੀ ਜ਼ਿੰਦਗੀ ਵਿਚ ਦਇਆ, ਸੰਤੋਖ, ਧੀਰਜ, ਦੇਖ ਕੇ ਅਣਡਿੱਠ ਕਰਨ ਦੀਆਂ ਦਾਤਾਂ ਪ੍ਰਵੇਸ਼ ਕਰ ਜਾਣਗੀਆਂ। ਉਸ ਦੇ ਮਨ ਅੰਦਰ ਇਹ ਨਿਰਮਲ ਭੈਅ ਬਣ ਜਾਵੇਗਾ ਕਿ ਗੁਰੂ ਮੈਨੂੰ ਹਰ ਵੇਲੇ ਦੇਖ ਰਿਹਾ ਹੈ।

ਭਗਤ ਸੂਰਦਾਸ ਜੀ ਸਤਿਸੰਗਤ ਵਿਚ ਜਾ ਰਹੇ ਸਨ ਤੇ ਕਿਸੇ ਮਿਹਣਾ ਮਾਰਨ ਵਾਲੇ ਨੇ ਕਿਹਾ ਕਿ ਤੁਹਾਨੂੰ ਦਿੱਸਦਾ ਤਾਂ ਹੈ ਨਹੀਂ, ਤੁਹਾਨੂੰ ਕਿਹੜੇ ਦਰਸ਼ਨ ਹੋਣੇ ਹਨ। ਭਗਤ ਸੂਰਦਾਸ ਜੀ ਕਹਿਣ ਲੱਗੇ, ਭਾਵੇਂ ਮੈਂ ਨਹੀਂ ਦੇਖ ਸਕਦਾ ਪਰ ਮੈਂ ਜਿੱਥੇ ਵੀ ਸੰਗਤ ਵਿਚ ਬੈਠਾਂਗਾ, ਮੇਰਾ ਸਾਂਈ ਮੈਨੂੰ ਦੇਖ ਰਿਹਾ ਹੋਵੇਗਾ। ਇਸ ਲਈ ਜਦੋਂ ਇਹ ਦਾਤਾਂ ਜ਼ਿੰਦਗੀ ਵਿਚ ਪ੍ਰਵੇਸ਼ ਕਰਨ ਲੱਗ ਜਾਣ ਕਿ ਉਹ ਮੈਨੂੰ ਵੇਖ ਰਿਹਾ ਹੈ ਤਾਂ ਉਸ ਵੇਲੇ ਸਮਝ ਲੈਣਾ ਕਿ ਗਲੇ ਨਾਲ ਲਗਾਉਣ ਵਾਲੀ ਬਖ਼ਸ਼ਿਸ਼ ਸ਼ੁਰੂ ਹੋ ਗਈ ਹੈ।

*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥*

(ਅੰਗ ੬੮੧)

*204. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰਬਾਣੀ ਵਿਚ ਆਉਂਦਾ ਹੈ, "ਗੁਰ ਅਮਰਦਾਸ ਕੀ ਅਕਥ ਕਥਾ ਹੈ" ਇਸ ਦਾ ਕੀ ਭਾਵ ਹੈ ?

*ਜਵਾਬ :-* ਅਕਥ ਸ਼ਬਦ ਦਾ ਸ਼ਬਦੀ ਅਰਥ ਹੈ ਕਿ ਜਿਨ੍ਹਾਂ ਦੀਆਂ ਵਡਿਆਈਆਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ ਤੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੀਆਂ ਇੰਨੀਆਂ ਵਡਿਆਈਆਂ ਹਨ ਕਿ ਉਹ ਕਾਗ਼ਜ਼ 'ਤੇ ਉਕਰੀਆਂ ਨਹੀਂ ਜਾ ਸਕਦੀਆਂ। ਇੰਨੀ ਨਿਮਰਤਾ ਕਿ ਜਦੋਂ ਦਾਤੂ ਜੀ ਨੇ ਲੱਤ ਮਾਰੀ ਤਾਂ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾਤੂ ਜੀ ਦੀ ਲੱਤ ਫੜ ਕੇ ਘੁੱਟਣ ਲੱਗ ਪਏ ਤੇ ਮੁੱਖ ਵਿਚੋਂ ਬਚਨ ਕੀਤਾ ਕਿ ਸਰੀਰ

ਬਜ਼ੁਰਗ ਹੋਣ ਕਰਕੇ ਮੇਰੀਆਂ ਹੱਡੀਆਂ ਸਖ਼ਤ ਹੋ ਗਈਆਂ ਹਨ। ਕਿਤੇ ਆਪ ਜੀ ਨੂੰ ਚੋਟ ਨਾ ਆਈ ਹੋਵੇ। ਇਥੇ ਹੀ ਬੱਸ ਨਹੀਂ, ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਧੰਨ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ 12 ਸਾਲ ਬਿਆਸਾ ਤੋਂ ਜਲ ਲਿਆਉਣ ਦੀ ਸੇਵਾ ਕੀਤੀ ਤੇ ਇਕ ਨਾਗ਼ਾ ਨਹੀਂ ਪਾਇਆ, ਭਾਵੇਂ ਕਿਤੇ ਸਰੀਰ ਵੀ ਢਿੱਲਾ ਹੋਇਆ ਹੋਵੇਗਾ, ਕੋਈ ਹੋਰ ਮਜਬੂਰੀ ਵੀ ਆਈ ਹੋਵੇਗੀ ਪਰ ਸੇਵਾ ਵਿਚ ਨਾਗ਼ਾ ਨਹੀਂ। ਇੰਨਾ ਪਿਆਰ ਹੈ ਸਾਂਈਂ ਨਾਲ ਤੇ ਇੰਨਾ ਨਿਰਮਲ ਭਉ ਕਿ ਜਦੋਂ ਵੀ ਜਲ ਲੈਣ ਲਈ ਤੁਰਨਾ ਤਾਂ ਪੁੱਠੇ ਪੈਰੀਂ ਤੁਰਨਾ ਤਾਂ ਕਿ ਕਿਤੇ ਗੁਰੂ ਸਾਹਿਬ ਵੱਲ ਪਿੱਠ ਨਾ ਹੋ ਜਾਵੇ। ਜਦੋਂ ਮੋੜ ਆਉਣਾ ਤਾਂ ਅਰਦਾਸ ਕਰਕੇ ਮਾਫ਼ੀ ਮੰਗਣੀ। ਢਾਈ ਮਣ ਦੀ ਗਾਗਰ ਸੀਸ 'ਤੇ ਰੱਖ ਕੇ ਬਸਤਰਾਂ ਸਮੇਤ ਚੁੱਭੀ ਮਾਰਨੀ ਤੇ ਭਰ ਕੇ ਵਾਪਸ ਆਉਣਾ। 72 ਸਾਲ ਦੀ ਦੁਨਿਆਵੀ ਉਮਰ ਪਰ ਸੇਵਾ ਵਿਚ ਕੋਈ ਨਾਗ਼ਾ ਨਹੀਂ ਪੈਣ ਦਿੱਤਾ।

ਇਤਿਹਾਸ ਵਿੱਚ ਇਕ ਹੋਰ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਧੰਨ ਗੁਰੂ ਅਮਰਦਾਸ ਜੀ, ਧੰਨ ਗੁਰੂ ਅੰਗਦ ਦੇਵ ਜੀ ਨਾਲ ਜਾ ਰਹੇ ਸਨ ਤੇ ਸੁਭਾਵਿਕ ਹੀ ਬਾਂਹ ਧੰਨ ਗੁਰੂ ਅੰਗਦ ਦੇਵ ਜੀ ਤੋਂ ਅੱਗੇ ਹੋ ਗਈ। ਮਨ ਵਿਚ ਬਾਂਹ ਨੂੰ ਕੀ ਕਿਹਾ ਕਿ ਤੇਰੇ ਤੋਂ ਅੱਜ ਬੇਅਦਬੀ ਹੋ ਗਈ ਹੈ, ਤੂੰ ਆਪਣੇ ਗੁਰੂ ਤੋਂ ਅੱਗੇ ਲੰਘ ਗਈ ਹੈਂ, ਅੱਜ ਤੋਂ ਬਾਅਦ ਤੇਰੇ ਤੋਂ ਕੰਮ ਨਹੀਂ ਲੈਣਾ। ਬੇਪਰਵਾਹ ਇੰਨੇ ਕਿ ਜਿੰਨਾ ਲੰਗਰ ਬਚਣਾ, ਉਹ ਸਾਰਾ ਦਰਿਆ ਦੀ ਭੇਟਾ ਕਰ ਦੇਣਾ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੀਆਂ ਬੇਅੰਤ ਵਡਿਆਈਆਂ ਵੇਖ ਕੇ ਗੁਰਬਾਣੀ ਵਿਚ ਭੱਟਾਂ ਨੇ ਇਹ ਕਿਹਾ ਹੈ:

*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*

(ਅੰਗ ੧੪੦੬)

***205. ਸਵਾਲ :–*** ਸਤਿਕਾਰਯੋਗ ਵੀਰ ਜੀ, ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਪ੍ਰਸੰਨਤਾ ਵਿਚ ਆ ਕੇ ਕਿਹੜੇ 12 ਬਚਨ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੀ ਝੋਲੀ ਵਿਚ ਪਾਏ ?

***ਜਵਾਬ :—***

1. ਤੁਮਹੋ ਨਿਥਾਵਨ ਥਾਨ।
2. ਕਰਹੋ ਨਿਮਾਨਹਿ ਮਾਨ।

3. ਨਿਤਾਣਿਆਂ ਦਾ ਤਾਣ।
4. ਨਿਓਟਿਆਂ ਦੀ ਓਟ।
5. ਨਿਆਸਰਿਆਂ ਦਾ ਆਸਰਾ।
6. ਨਿਧਰਿਆਂ ਦੀ ਧਰ।
7. ਨਿਧੀਰਨ ਦੀ ਧੀਰ।
8. ਪੀਰਾਂ ਦੇ ਪੀਰ।
9. ਦਿਆਲ ਗਹੀ ਬਹੋੜ।
10. ਜਗਤ ਬੰਦੀ ਛੋੜ।
11. ਭੰਨਣ ਘੜਨ ਸਮਰਥ।
12. ਸਭ ਜੀਵਕਾ ਜਿਸ ਹੱਥ।

*206. ਸਵਾਲ :-* ਸਤਿਕਾਰਯੋਗ ਵੀਰ ਜੀ, ਅੰਮ੍ਰਿਤ ਵੇਲੇ ਸਿਮਰਨ ਅਭਿਆਸ ਵਿੱਚ ਕਿਵੇਂ ਬੈਠਿਆ ਜਾਵੇ ਕਿ ਵੱਧ ਤੋਂ ਵੱਧ ਮਹਾਤਮ ਝੋਲੀ ਵਿੱਚ ਪਵੇ?



*ਜਵਾਬ :-* ਅੰਮ੍ਰਿਤ ਵੇਲੇ ਸਿਮਰਨ ਵਿਚ ਬੈਠਣ ਤੋਂ ਪਹਿਲਾਂ ਜਪੁ ਜੀ ਸਾਹਿਬ ਦਾ ਪਾਠ ਕੀਤਾ ਜਾਵੇ। ਉਸ ਉਪਰੰਤ ਸਿਮਰਨ ਵਿਚ ਜੁੜਨ ਸਮੇਂ ਚੌਂਕੜੀ ਮਾਰ ਕੇ ਬੈਠ ਜਾਓ। ਧਿਆਨ ਗੁਰੂ ਦੇ ਚਰਨਾਂ ਦਾ ਧਰੋ। ਚੌਂਕੜੀ ਮਾਰਨ ਤੋਂ ਬਾਅਦ ਇਕ ਸਵਾਸ ਲੰਬਾ ਲਓ ਤੇ ਉਹ ਸਵਾਸ ਛਾਤੀ 'ਤੇ ਅੜਾ ਲਓ, ਜਿੰਨਾ ਸੌਖਾ ਸਵਾਸ ਤੁਸੀਂ ਅੜਾ ਸਕਦੇ ਹੋ। ਭਾਵੇਂ ਅੱਧਾ ਮਿੰਟ, ਭਾਵੇਂ ਪੌਣਾ ਮਿੰਟ ਤੇ ਭਾਵੇਂ ਇਸ ਤੋਂ ਜ਼ਿਆਦਾ। ਨਾ ਬੁੱਲ੍ਹ ਹਿੱਲਣ, ਨਾ ਜ਼ਬਾਨ ਹਿੱਲੇ ਤੇ ਨਾ ਹੀ ਅਵਾਜ਼ ਆਵੇ। ਅੰਦਰ ਵਾਹਿਗੁਰੂ ਵਾਹਿਗੁਰੂ ਸ਼ਬਦ ਚਲਾਉ। ਵਾਹਿਗੁਰੂ ਵਾਹਿਗੁਰੂ ਇਸ ਤਰ੍ਹਾਂ ਪੰਜ ਵਾਰੀ ਵੀ ਕਹਿ ਸਕਦੇ ਹੋ, ਅੱਠ ਵਾਰੀ ਵੀ, 15 ਵਾਰੀ ਵੀ, ਇਸ ਤੋਂ ਜ਼ਿਆਦਾ ਵਾਰੀ ਵੀ। ਅਭਿਆਸ ਕਰਦੇ ਜਾਓ ਤੇ ਇਕ ਸਵਾਸ ਵਿੱਚ ਸੌ ਵਾਰੀ ਵੀ ਕਹਿ ਸਕਦੇ ਹੋ। ਇਸ ਤੋਂ ਬਾਅਦ ਦੋ ਸਵਾਸ ਛੋਟੇ ਲਓ ਭਾਵ ਕਿ ਆਮ ਸਵਾਸ ਲਓ। ਉਸ ਵਿੱਚ ਵੀ ਇਕ ਦੋ ਵਾਰੀ ਵਾਹਿਗੁਰੂ ਕਹਿ ਸਕੋਗੇ। ਚੌਥਾ ਫਿਰ ਲੰਬਾ ਸਵਾਸ ਲਓ। ਇਹ ਚੌਥਾ ਸਵਾਸ ਫਿਰ ਛਾਤੀ 'ਤੇ ਅੜਾ ਕੇ ਜਿੰਨੀ ਵਾਰੀ ਵੀ ਆਪਣੇ ਅੰਦਰ ਵੱਧ ਤੋਂ ਵੱਧ ਸਹਿਜ ਵਿਚ ਹੀ ਵਾਹਿਗੁਰੂ ਕਹਿ ਸਕਦੇ ਹੋ ਕਹੋ, ਪਰ ਹੱਠ ਨਾਲ ਨਹੀਂ। ਸ਼ੁਰੂ-ਸ਼ੁਰੂ ਵਿਚ ਦਸ ਮਿੰਟ ਬਾਅਦ ਲੱਤਾਂ ਥੱਕ ਜਾਣਗੀਆਂ ਪਰ ਆਹਿਸਤਾ ਆਹਿਸਤਾ

ਅਭਿਆਸ ਤੋਂ ਬਾਅਦ ਇਕ ਇਕ ਘੰਟਾ ਚੌਂਕੜੀ ਨਹੀਂ ਖੁੱਲ੍ਹੇਗੀ। ਚੌਂਕੜੀ ਵਿਚ ਮਨ ਨੂੰ ਐਸੀ ਖਿੱਚ ਰਹੇਗੀ ਕਿ ਬਦੋਬਦੀ ਮਨ ਜੁੜਨ ਵੱਲ ਜਾਵੇਗਾ। ਚੌਥੇ ਲੰਬੇ ਸਵਾਸ ਤੋਂ ਬਾਅਦ ਫਿਰ ਦੋ ਵਾਰੀ ਆਮ ਸਵਾਸ ਲਓ ਤੇ ਫਿਰ ਸੱਤਵਾਂ ਲੰਬਾ ਸਵਾਸ ਲਵੋ। ਇਸ ਤਰ੍ਹਾਂ ਅੱਧਾ ਘੰਟਾ ਬੈਠ ਕੇ ਸਿਮਰਨ ਕਰ ਲਿਆ ਜਾਵੇ ਤੇ ਇਸ ਦਾ ਮਹਾਤਮ ਦੱਸਿਆ ਨਹੀਂ ਜਾ ਸਕਦਾ।

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਇਸ ਤਰ੍ਹਾਂ ਉਹ ਕਿਰਪਾ ਦਾ ਮੀਂਹ ਵਰਸਦਾ ਹੈ, ਜਿਸ ਨੂੰ ਗੁਰਬਾਣੀ ਵਿਚ ਦਰਸਾਇਆ ਹੈ :-

*ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ॥*
*ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ॥*

(ਅੰਗ ੬੫੩)

*207. ਸਵਾਲ :-* ਸਤਿਕਾਰਯੋਗ ਵੀਰ ਜੀ, ਪੂਰਨ ਸੰਤ ਦੀਆਂ ਕੀ ਨਿਸ਼ਾਨੀਆਂ ਹਨ ?



*ਜਵਾਬ :-* ਸੰਤ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਜਿਨ੍ਹਾਂ ਦਾ ਇਕ ਸਵਾਸ ਵੀ ਸਿਮਰਨ ਤੋਂ ਬਿਨਾਂ ਖ਼ਾਲੀ ਨਹੀਂ ਜਾਂਦਾ।

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥*

(ਅੰਗ ੩੧੯)

ਸੰਤ ਦੀ ਦੂਜੀ ਨਿਸ਼ਾਨੀ ਹੈ ਕਿ ਉਹ ਮਾਇਆ ਦੇ ਪ੍ਰਭਾਵ ਤੋਂ ਉੱਪਰ ਹੋਵੇਗਾ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਜਿਹੜਾ ਸੰਤ ਮਾਇਆ ਦੀ ਪਕੜ ਵਿਚ ਹੈ, ਉਹ ਕਉਡੀ ਦਾ ਨਹੀਂ ਤੇ ਜਿਸ ਗ੍ਰਿਹਸਤੀ ਕੋਲ ਮਾਇਆ ਨਹੀਂ, ਉਹ ਵੀ ਕਉਡੀ ਦਾ ਨਹੀਂ। ਬਾਬਾ ਈਸ਼ਰ ਸਿੰਘ ਜ਼ੀ ਨਾਨਕਸਰ ਵਾਲੇ ਦੇਹਰਾਦੂਨ 15-20 ਦਿਨਾਂ ਲਈ ਗਏ। ਉਥੇ ਦੀਵਾਨ ਸਨ ਤੇ ਇਕ ਹੋਰ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਬਾਬਾ ਜੀ ਕੋਲ ਬੇਨਤੀ ਕਰਨ ਲੱਗੇ ਕਿ ਬਾਬਾ ਜੀ, ਸਾਡੇ ਗੁਰਦੁਆਰਾ ਸਾਹਿਬ ਵੀ ਦੋ ਦਿਨ ਦੀਵਾਨ ਰੱਖੋ। ਬਾਬਾ ਜੀ ਨੇ ਬਚਨ ਕੀਤਾ ਕਿ ਅਸੀਂ ਸੱਤ ਦਿਨ ਰੱਖਾਂਗੇ ਪਰ ਸਾਡੀ ਭੇਟਾ ਹੈ। ਉਹ ਪੁੱਛਣ ਲੱਗੇ ਕਿ ਭੇਟਾ ਕੀ ਹੈ ? ਬਾਬਾ ਜੀ ਕਹਿਣ ਲੱਗੇ, ਤੁਹਾਡੇ

ਗੁਰਦੁਆਰਾ ਸਾਹਿਬ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਅਲਮਾਰੀ ਵਿਚ ਬਿਰਾਜਮਾਨ ਕਰਦੇ ਹਨ, ਜੋ ਕਿ ਇਕ ਘੋਰ ਬੇਅਦਬੀ ਹੈ। ਗੁਰੂ ਸਾਹਿਬ ਲਈ ਪਲੰਘ ਬਣਵਾ ਦਿਓ। ਜਿਸ ਦਿਨ ਪਲੰਘ ਬਣ ਜਾਵੇ, ਉਸ ਦਿਨ ਆ ਕੇ ਤਾਰੀਖ਼ ਲੈ ਜਾਣਾ। ਉਨ੍ਹਾਂ ਪ੍ਰਬੰਧਕਾਂ ਦਾ ਵੀ ਮਨ ਪਸੀਜ ਗਿਆ ਕਿ ਮਹਾਂਪੁਰਸ਼ਾਂ ਨੇ ਭੇਟਾ ਨਹੀਂ ਮੰਗੀ। ਸਿਰਫ ਇਹ ਭੇਟਾ ਮੰਗੀ ਹੈ ਕਿ ਗੁਰੂ ਦੇ ਸਤਿਕਾਰ ਵਿਚ ਵਾਧਾ ਹੋ ਜਾਵੇ। ਸੰਤ ਦੀ ਤੀਸਰੀ ਨਿਸ਼ਾਨੀ ਹੈ ਕਿ ਉਹ ਹਮੇਸ਼ਾਂ ਗੁਰੂ ਨੂੰ ਅੰਗ-ਸੰਗ ਸਮਝੇਗਾ।

*ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ॥*

(ਅੰਗ ੫੮੮)

ਸੰਤ ਦੀ ਚੌਥੀ ਨਿਸ਼ਾਨੀ ਹੈ ਕਿ ਉਸ ਨੂੰ ਆਪਣੀ ਜ਼ਿੰਦਗੀ ਵਿਚ ਆਪਣੇ ਗੁਰੂ ਪ੍ਰਤੀ ਨਿਰਮਲ ਭਉ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਸਾਹਿਬ ਨਾਲ ਸੰਬੰਧਿਤ ਹਰ ਕਾਰਜ ਵਿਚ ਨਿਰਮਲ ਭਉ ਹੁੰਦਾ ਹੈ। ਅਰਦਾਸ ਕਰੀਏ ਕਿ ਇਹ ਪੂਰਨ ਸੰਤ ਦੀਆਂ ਨਿਸ਼ਾਨੀਆਂ ਦਾ ਕਿਨਕਾ ਮਾਤਰ ਸਾਡੇ ਜੀਵਨ ਵਿਚ ਵੀ ਆ ਜਾਵੇ।



*208. ਸਵਾਲ :-* ਸਤਿਕਾਰਯੋਗ ਵੀਰ ਜੀ, ਬੱਚੇ ਦੇ ਜਨਮ ਸਮੇਂ ਉਸ ਨੂੰ ਗੁੜ੍ਹਤੀ ਦੇਣ ਦੀ ਵਿਧੀ ਕੀ ਹੈ ?

*ਜਵਾਬ :-* ਜਦੋਂ ਬੱਚੇ ਦਾ ਜਨਮ ਹੋਵੇ ਤਾਂ ਅਕਸਰ ਲੋਕ ਸ਼ਹਿਦ ਦੀ ਗੁੜ੍ਹਤੀ ਦਿੰਦੇ ਹਨ। ਮਹਾਂਪੁਰਸ਼ ਬਚਨ ਕਰਦੇ ਸਨ ਕਿ ਜੇ ਗੁੜ੍ਹਤੀ ਦੇਣ ਦੀ ਜਾਚ ਆ ਜਾਵੇ ਤਾਂ ਹੋਰ ਵੀ ਕਿਰਪਾ ਪ੍ਰਾਪਤ ਹੋ ਸਕਦੀ ਹੈ। ਮਹਾਂਪੁਰਸ਼ ਬਚਨ ਕਰਦੇ ਸਨ ਕਿ ਸ਼ਹਿਦ ਦੀ ਸ਼ੀਸ਼ੀ ਵਿਚੋਂ ਉਂਗਲ ਡੋਬ ਕੇ ਉਸ ਸ਼ਹਿਦ ਨਾਲ ਲਿਬੜੀ ਹੋਈ ਉਂਗਲ ਨਾਲ ਬੱਚੇ ਦੀ ਰਸਨਾ ਤੇ "ਵਾ" ਲਿਖ ਦਿਓ। ਫਿਰ "ਹਿ" ਲਿਖੋ, ਫਿਰ "ਗੁ" ਅਤੇ ਫਿਰ "ਰੂ"। ਹਰ ਵਾਰੀ ਉਂਗਲ ਡੋਬ ਲਵੋ। ਪਹਿਲੀ ਖ਼ੁਰਾਕ ਉਸ ਬੱਚੇ ਦੇ ਅੰਦਰ ਵਾਹਿਗੁਰੂ ਸ਼ਬਦ ਦੀ ਭੇਜੋ। ਇੰਨਾ ਇਸ਼ਕ ਆਪਣੇ ਗੁਰੂ ਨਾਲ ਕਰੋ ਕਿ ਬੱਚੇ ਦੇ ਅੰਦਰ ਵੀ ਜੇ ਪਹਿਲੀ ਖ਼ੁਰਾਕ ਭੇਜਣੀ ਹੈ ਤਾਂ ਵਾਹਿਗੁਰੂ ਗੁਰਮੰਤਰ ਦੀ ਭੇਜਣੀ ਹੈ।

*ਤ੍ਰਿਪਤਿ ਭਈ ਸਚੁ ਭੋਜਨੁ ਖਾਇਆ॥*
*ਮਨਿ ਤਨਿ ਰਸਨਾ ਨਾਮੁ ਧਿਆਇਆ॥ ੧॥*

(ਅੰਗ ੬੮੪)

ਮਹਾਂਪੁਰਸ਼ ਬਚਨ ਕਰਦੇ ਸਨ ਕਿ ਸ਼ਹਿਦ ਨਾਲ ਵਾਹਿਗੁਰੂ ਲਿਖ ਕੇ ਭੇਜੀ ਹੋਈ ਖ਼ੁਰਾਕ ਸਦਕਾ ਬੱਚਾ ਨਾਮ ਜਪਣ ਵਾਲਾ ਨਿਕਲੇਗਾ। ਕੋਈ ਆਮ ਦੁਨਿਆਵੀ ਦੁਕਾਨਦਾਰ ਵੀ ਹੋਵੇ, ਉਸ ਦਾ ਵੀ ਯਤਨ ਹੁੰਦਾ ਹੈ ਕਿ ਮੇਰੀ ਫ਼ਰਮ ਦਾ ਨਾਮ ਨਾ ਡਿੱਗੇ। ਹੱਥ ਤੰਗ ਵੀ ਹੋਵੇ ਤਾਂ ਵੀ ਉਹ ਕਿਸੇ ਨਾ ਕਿਸੇ ਤਰ੍ਹਾਂ ਯਤਨ ਕਰੇਗਾ ਕਿ ਫ਼ਰਮ ਦੇ ਨਾਮ ਨੂੰ ਲਾਜ ਨਾ ਲੱਗੇ। ਉਸ ਵਾਹਿਗੁਰੂ ਨੂੰ ਵੀ ਆਪਣੇ ਨਾਮ ਦੀ ਲਾਜ ਹੁੰਦੀ ਹੈ ਕਿ ਬੱਚੇ ਦੇ ਅੰਦਰ ਪਹਿਲਾਂ ਖ਼ੁਰਾਕ ਨਾਮ ਦੀ ਗਈ ਹੈ। ਜੇ ਇਹ ਬੱਚਾ ਮਨਮੁਖ ਨਿਕਲਿਆ ਤਾਂ ਕਿਤੇ ਨਾਮ ਵੱਲ ਉਂਗਲ ਨਾ ਹੋ ਜਾਵੇ। ਇਸ ਕਰਕੇ ਜੇ ਉਹ ਤੁੱਠ ਪਵੇ ਤਾਂ ਉਸ ਬੱਚੇ ਦੇ ਕਰਮ ਭਲੇ ਕਰਮ ਬਣਾ ਸਕਦਾ ਹੈ।

***209. ਸਵਾਲ :-*** ਸਤਿਕਾਰਯੋਗ ਵੀਰ ਜੀ, ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਜਦੋਂ ਭਾਈ ਜੇਠਾ ਜੀ ਤੇ ਭਾਈ ਰਾਮਾ ਜੀ ਨੂੰ ਇਹ ਕਿਹਾ ਕਿ ਥੜ੍ਹੇ ਬਣਾ ਦਿਓ ਤੇ ਜਦੋਂ ਥੜ੍ਹੇ ਬਣਾਏ ਤੇ ਕਿਹਾ ਕਿ ਢਾਹ ਦਿਓ, ਇਸ ਪਿੱਛੇ ਕੀ ਮਨੋਰਥ ਸੀ ?

***ਜਵਾਬ :-*** ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਗੁਰੂ ਨਾਨਕ ਦੇ ਘਰ ਦੀ ਗੁਰਗੱਦੀ ਬਖ਼ਸ਼ਿਸ਼ ਕਰਨੀ ਸੀ ਤੇ ਆਪਣੇ ਦੋਵੇਂ ਜਵਾਈਆਂ—ਭਾਈ ਰਾਮਾ ਜੀ ਅਤੇ ਭਾਈ ਜੇਠਾ ਜੀ (ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ) ਦੀ ਪ੍ਰੀਖਿਆ ਲਈ। ਉਨ੍ਹਾਂ ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਥੜ੍ਹੇ ਬਣਾਉਣ ਲਈ ਕਿਹਾ। ਇਸ ਦੇ ਪਿੱਛੇ ਮਨੋਰਥ ਕੀ ਸੀ ? ਸਤਿਗੁਰੂ ਜੀ ਕਹਿਣ ਲੱਗੇ ਕਿ ਪੁੰਨਾਂ ਵਾਲਿਆਂ ਨੂੰ ਤਾਂ ਸਾਰੇ ਹੀ ਬੁੱਕਲ ਵਿੱਚ ਲੈਂਦੇ ਹਨ, ਪਰ ਮੈਂ ਇਹੋ ਜਿਹਾ ਥੜ੍ਹਾ ਲੱਭਦਾ ਹਾਂ ਜੋ ਇੰਨਾ ਦਿਆਲੂ ਹੋਵੇ ਕਿ ਜਿਹੜਾ ਪਾਪੀਆਂ ਨੂੰ ਵੀ ਬੁੱਕਲ ਵਿਚ ਲੈ ਲਵੇ।

*ਜਿਸੁ ਪਾਪੀ ਕਉ ਮਿਲੈ ਨ ਢੋਈ॥ ਸਰਣਿ ਆਵੈ ਤਾਂ ਨਿਰਮਲੁ ਹੋਈ॥*

(ਅੰਗ ੧੧੪੧)

ਤੇ ਫਿਰ ਉਹ ਥੜ੍ਹਾ ਲੱਭਿਆ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਰੂਪ ਵਿੱਚ।

***210. ਸਵਾਲ :-*** ਸਤਿਕਾਰਯੋਗ ਵੀਰ ਜੀ, ਸਾਡੇ ਨਾਲ ਕਈ ਵਾਰੀ ਕੋਈ ਸਰੀਰ ਗਰਮ ਹੋ ਜਾਵੇ ਤਾਂ ਉਸ ਸਮੇਂ ਨੂੰ ਕਿਵੇਂ ਸੰਭਾਲਿਆ ਜਾਵੇ ?

***ਜਵਾਬ :-*** ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਬਚਨ ਕਰਦੇ

ਸਨ ਕਿ ਕਿਸੇ ਦਾ ਬੋਲ ਕੁਬੋਲ ਸਹਾਰਨਾ ਤਪਾਂ ਸਿਰ ਤੱਪ ਹੈ। ਇਕ ਇਨਸਾਨ ਆਮ ਤੌਰ 'ਤੇ ਰੋਜ਼ਾਨਾ ਤਿੰਨ ਤਰ੍ਹਾਂ ਦੀਆਂ ਦੁਨੀਆਂ ਵਿੱਚ ਵਿਚਰਦਾ ਹੈ—ਘਰੇਲੂ, ਸਮਾਜਿਕ ਅਤੇ ਧਾਰਮਿਕ। ਘਰੇਲੂ ਦੁਨੀਆਂ ਵਿੱਚ ਗ਼ੁੱਸਾ ਨਹੀਂ ਕਰਨਾ, ਪ੍ਰੇਰਨਾ ਦੇਣੀ ਹੈ ਤੇ ਜ਼ਿੰਦਗੀ ਨੂੰ ਅੱਗੇ ਤੋਰਨਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨਾਲ ਪ੍ਰਿਥੀ ਚੰਦ ਦਾ ਘਰੇਲੂ ਰਿਸ਼ਤਾ ਭਰਾ ਦਾ ਸੀ, ਪਰ ਉਹ ਕਿੰਨਾ ਵੈਰ ਰੱਖਦਾ ਸੀ, ਬੋਲ-ਕੁਬੋਲ ਵੀ ਬੋਲਦਾ ਸੀ, ਪਰ ਗੁਰੂ ਸਾਹਿਬ ਜੀ ਨੇ ਆਪਣੇ ਹਿਰਦੇ 'ਤੇ ਕਦੀ ਵੈਰ ਦੀ ਭਾਵਨਾ ਨਹੀਂ ਆਉਣ ਦਿੱਤੀ ਸਗੋਂ ਪ੍ਰਿਥੀ ਚੰਦ ਦੇ ਬਿਮਾਰ ਹੋਣ 'ਤੇ ਸਤਿਗੁਰੂ ਜੀ ਨੇ ਉਸ ਦੀ ਤੰਦਰੁਸਤੀ ਲਈ ਅਰਦਾਸ ਕੀਤੀ :

*ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥* (ਅੰਗ ੬੧੯)

ਤੇ ਫਿਰ ਉਸ ਦੇ ਠੀਕ ਹੋਣ 'ਤੇ ਸ਼ੁਕਰਾਨਾ ਵੀ ਕੀਤਾ :

*ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ॥* (ਅੰਗ ੮੧੯)

ਸਿਮਰਨ ਅਤੇ ਗੁਰਬਾਣੀ ਵਿਚ ਤਾਸੀਰ ਹੈ ਕਿ ਇਹ ਇਨਸਾਨ ਦੇ ਤੱਤ ਵੀ ਬਦਲ ਦਿੰਦੀ ਹੈ। ਅਗਰ ਕਿਸੇ ਦਾ ਪਤੀ ਗਰਮ ਹੋ ਜਾਵੇ ਜਾਂ ਪਤਨੀ ਗਰਮ ਹੋ ਜਾਵੇ ਤਾਂ ਉਸ ਵਕਤ ਵਾਹਿਗੁਰੂ ਵਾਹਿਗੁਰੂ ਜਪਦਿਆਂ ਜਾਂ ਚੌਪਈ ਸਾਹਿਬ ਦਾ ਪਾਠ ਕਰਦਿਆਂ ਸੁਰਤੀ ਵਿਚ ਹੀ ਅਰਦਾਸ ਕਰੋ ਕਿ ਹੇ ਵਾਹਿਗੁਰੂ! ਉਸ ਦੀ ਮੱਤ ਵਿਚ ਤੁਸੀਂ ਬੈਠ ਜਾਓ। ਉਸ ਦੀ ਮੱਤ ਵਿਚੋਂ ਕਰੋਧ ਕੱਢ ਦਿਓ, ਮੇਰੇ ਨਾਲ ਗਰਮ ਹੋ ਰਿਹਾ ਹੈ। ਇਸ ਤਰ੍ਹਾਂ ਜੁਗਤੀ ਨਾਲ ਕੀਤੀ ਅਰਦਾਸ ਸਦਕਾ ਅਕਾਲ ਪੁਰਖ ਨੂੰ ਸਮਾਂ ਸੰਭਾਲਣਾ ਪੈਂਦਾ ਹੈ।

ਦੂਸਰਾ ਸਮਾਜਿਕ ਦੁਨੀਆਂ ਵਿਚ ਅਗਰ ਕੋਈ ਤੁਹਾਡੇ ਨਾਲ 99 ਵਾਰੀ ਬੁਰਾ ਕਰਦਾ ਹੈ ਤੇ 100ਵੀਂ ਵਾਰ ਤੁਸੀਂ ਵੀ ਜੇ ਜੁਗਤੀ ਨਾਲ ਕੋਈ ਗੁਰਮਤਿ ਅਨੁਸਾਰ ਕਦਮ ਚੁੱਕ ਲਿਆ ਹੈ ਤਾਂ ਇਹ ਜਾਇਜ਼ ਹੈ। ਭੋਪਾਲ ਵਿਚ ਕੋਈ ਸਿੱਖ ਪਰਿਵਾਰ ਰਹਿੰਦਾ ਸੀ ਤੇ ਉਨ੍ਹਾਂ ਦੇ ਘਰ ਨਾਲ ਕਿਸੇ ਨੇ ਸਿਗਰਟ ਦੀ ਦੁਕਾਨ ਖੋਲ੍ਹ ਲਈ। ਉਸ ਪਰਿਵਾਰ ਨੇ ਉਨ੍ਹਾਂ ਨੂੰ ਬੜਾ ਸਮਝਾਇਆ ਕਿ ਤੂੰ ਇਹ ਕੰਮ ਬੰਦ ਕਰ ਦੇ ਜਾਂ ਹੋਰ ਕੋਈ ਕੰਮ ਕਰ ਲੈ। ਕਈ ਵਾਰ ਬੇਨਤੀ ਕੀਤੀ, ਪਰ ਉਹ ਨਾ ਮੰਨੇ ਤਾਂ ਹੁਣ ਜੇ ਉਹ ਸਿੱਖ ਪਰਿਵਾਰ ਕੋਈ ਕੋਰਟ ਕੇਸ ਕਰਦਾ ਹੈ ਜਾਂ ਪੁਲਿਸ ਦਾ ਸਹਾਰਾ ਲੈਂਦਾ ਹੈ ਤਾਂ ਫਿਰ ਇਹ ਜਾਇਜ਼ ਹੈ।

ਇਨਸਾਨ ਦੀ ਤੀਜੀ ਤਰ੍ਹਾਂ ਦੀ ਦੁਨੀਆਂ ਇਹ ਹੈ ਕਿ ਉਹ ਧਾਰਮਿਕ

ਦੁਨੀਆਂ ਵਿਚ ਵਿਚਰਦਾ ਹੈ ਤੇ ਧਾਰਮਿਕ ਦੁਨੀਆਂ ਵਿੱਚ ਤਾਂ ਕਰੋਧ ਲਿਖਿਆ ਹੀ ਨਹੀਂ।

*211. ਸਵਾਲ :-* ਸਤਿਕਾਰਯੋਗ ਵੀਰ ਜੀ, ਜੇਕਰ ਵਾਹਿਗੁਰੂ ਵੱਲੋਂ ਬਖ਼ਸ਼ੇ ਹੋਏ ਕਿਸੇ ਕੋਲ ਗੁਣ ਹੋਣ ਤਾਂ ਉਹ ਅੱਗੋਂ ਕਿਵੇਂ ਵੰਡੇ ਤਾਂ ਕਿ ਗੁਰੂ ਨਾਨਕ ਸਾਹਿਬ ਦੀ ਖ਼ੁਸ਼ੀ ਪ੍ਰਾਪਤ ਹੋਵੇ?

*ਜਵਾਬ :-* ਸਿੱਖ ਨੇ ਗੁਣਾਂ ਦੇ ਹੁੰਦਿਆਂ ਗੁਣਾਂ ਦੀ ਹਉਮੈ ਤੋਂ ਬਚ ਕੇ ਰਹਿਣਾ ਹੈ ਤਾਂ ਕਿ ਕਿਤੇ ਕਰਤਾਪੰਨ ਨਾ ਆ ਜਾਵੇ। ਇਹੀ ਅਰਦਾਸ ਕਰਨੀ ਹੈ :

*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*

(ਅੰਗ ੧੪੨੯)

ਜੇਕਰ ਤੁਹਾਨੂੰ ਗੁਰੂ ਨੇ ਕੀਰਤਨ ਦੀ ਦਾਤ ਬਖ਼ਸ਼ੀ ਹੈ ਜਾਂ ਤਬਲਾ ਵਜਾ ਲੈਂਦੇ ਹੋ ਜਾਂ ਗੁਰਬਾਣੀ ਦੀ ਸੰਥਿਆ ਕੀਤੀ ਹੈ ਜਾਂ ਸੂਰਜ ਪ੍ਰਕਾਸ਼ ਦੀ ਸੰਥਿਆ ਕੀਤੀ ਹੈ ਜਾਂ ਦਸਮ ਗ੍ਰੰਥ ਦੀ ਸੰਥਿਆ ਕੀਤੀ ਹੈ ਜਾਂ ਭਾਈ ਗੁਰਦਾਸ ਜੀ ਦੀ ਬਾਣੀ ਦੀ ਸੰਥਿਆ ਕੀਤੀ ਹੈ ਤਾਂ ਤੁਸੀਂ ਕੋਸ਼ਿਸ਼ ਕਰੋ ਕਿ ਆਪਣੇ ਨਗਰ ਵਿੱਚ ਹਫ਼ਤੇ ਵਿਚ ਭਾਵੇਂ 2 ਦਿਨ ਜਾਂ 3 ਦਿਨ ਹੀ ਸ਼ਾਮ ਨੂੰ ਜਾਂ ਸਵੇਰ ਨੂੰ ਬੱਚਿਆਂ ਨੂੰ ਜਾਂ ਵੱਡਿਆਂ ਨੂੰ ਦੋ ਘੰਟੇ ਹੀ ਫ੍ਰੀ ਸਿਖਲਾਈ ਦਿਆ ਕਰੋ। ਗੁਣ ਜਿੰਨਾ ਵੰਡੋਗੇ, ਉਤਨਾ ਹੀ ਤੁਹਾਡਾ ਗੁਣ ਵੀ ਵਧੇਗਾ।

*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥*

(ਅੰਗ ੧੮੬)

ਖ਼ਾਸ ਕਰਕੇ ਕੀਰਤਨ ਦਾ ਗੁਣ ਜਿੰਨਾ ਵੰਡੋਗੇ, ਉਤਨਾ ਤੁਹਾਡਾ ਆਪਣਾ ਵੀ ਰਿਆਜ਼ ਵਧੇਗਾ ਤੇ ਦਾਸ ਦੱਸ ਨਹੀਂ ਸਕਦਾ ਕਿ ਉਸ ਉੱਪਰ ਗੁਰੂ ਨਾਨਕ ਦੀ ਕਿਤਨੀ ਖ਼ੁਸ਼ੀ ਹੁੰਦੀ ਹੈ। ਨਹੀਂ ਤੇ ਕਈਆਂ ਨੂੰ ਕੀਰਤਨ ਤਾਂ ਆਉਂਦਾ ਹੈ ਪਰ ਇਹ ਸੋਝੀ ਨਹੀਂ ਕਿ ਗੁਣ ਵੰਡਣ ਨਾਲ ਗੁਣ ਵੱਧਦਾ ਹੈ, ਘਟਦਾ ਨਹੀਂ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਗੁਰੂ ਨਾਨਕ ਸਾਹਿਬ ਕੀਰਤਨ ਦੇ ਆਸ਼ਕ ਹਨ। ਕੀਰਤਨ ਕਰਨ ਵਾਲੇ ਨਾਲੋਂ ਵੀ ਕਈ ਗੁਣਾਂ ਝੋਲੀਆਂ ਗੁਰੂ ਸਾਹਿਬ ਕੀਰਤਨ ਸਿਖਾਉਣ ਵਾਲੇ ਦੀਆਂ ਭਰਦੇ ਹਨ ਪਰ ਸਿਖਾਉਣ ਵਾਲਾ ਨਿਸ਼ਕਾਮ ਹੋਵੇ। ਸਿਖਾਉਣ ਵਾਲਾ ਮਾਇਆਧਾਰੀ ਨਾ ਹੋਵੇ। ਗੱਲ ਚੱਲ ਰਹੀ ਹੈ ਕਿ ਗੁਣ ਹੁੰਦਿਆਂ ਗੁਰੂ ਦੀ ਖ਼ੁਸ਼ੀ ਕਿਵੇਂ ਮਿਲੇ?

ਦਾਸ ਨੂੰ ਇਕ ਜ਼ਿਕਰ ਯਾਦ ਆ ਗਿਆ। ਕਾਫ਼ੀ ਸਾਲ ਪਹਿਲਾਂ ਦੀ ਗੱਲ ਹੈ ਕਿ ਦਾਸ ਨੂੰ ਇਕ ਮੁੰਡਾ ਆ ਕੇ ਕਹਿਣ ਲੱਗਾ ਕਿ ਭਾਈ ਸਾਹਿਬ ਜੀ, ਫਲਾਣੇ ਤਬਲੇ ਵਾਲੇ ਹਨ, ਉਨ੍ਹਾਂ ਨੂੰ ਕਹਿ ਦਿਓ ਕਿ ਮੈਨੂੰ ਇਹ ਤਬਲੇ ਦੀ ਤਾਲ ਵਜਾਉਣੀ ਸਿਖਾ ਦੇਵੇ। ਦਾਸ ਨੇ ਉਸ ਤਬਲੇ ਵਾਲੇ ਨੂੰ ਆਖਿਆ ਕਿ ਭਾਈ ਸਾਹਿਬ, ਇਸ ਬੱਚੇ ਨੂੰ ਇਹ ਤਾਲ ਸਿਖਾ ਦਿਓ। ਉਹ ਤਬਲੇ ਵਾਲਾ ਦਾਸ ਨੂੰ ਬੜੀ ਹਉਮੈ ਵਿੱਚ ਕਹਿੰਦਾ ਹੈ, ਭਾਈ ਸਾਹਿਬ ਜੀ ! ਜੇ ਮੈਂ ਇਸ ਨੂੰ ਇਹ ਤਾਲ ਸਿਖਾ ਦਿੱਤੀ ਤਾਂ ਮੈਨੂੰ ਕਿਸ ਨੇ ਪੁੱਛਣਾ ਹੈ। ਇਹ ਕੀ ਹੈ ? ਗੁਣ ਹੈ ਪਰ ਅੰਦਰ ਕਰਤਾਪੰਨ ਛੁਪਿਆ ਪਿਆ ਹੈ, ਅਹੰਕਾਰ ਛੁਪਿਆ ਪਿਆ ਹੈ, ਇਸ ਲਈ ਸਿੱਖ ਕੋਲ ਕੋਈ ਗੁਣ ਹੋਵੇ, ਉਹ ਅੱਗੇ ਉਸ ਗੁਣ ਨੂੰ ਜ਼ਰੂਰ ਵੰਡੇ ਪਰ ਮਨ ਵਿਚ ਨਿਮਾਣਾਪੰਨ ਹੋਵੇ, ਕਰਤਾਪੰਨ ਨਾ ਹੋਵੇ। ਫਿਰ ਗੁਰੂ ਨਾਨਕ ਦੀ ਖ਼ੁਸ਼ੀ ਜ਼ਰੂਰ ਪ੍ਰਾਪਤ ਹੋਵੇਗੀ। ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਕਹਿੰਦੇ ਹਨ, ਗੁਣ ਕਰਨ ਵਾਲਾ ਉਪਕਾਰੀ ਪਹਿਲੇ ਗੁਣ ਇਕੱਠੇ ਕਰਦਾ ਹੈ, ਫਿਰ ਦੂਜਿਆਂ ਨੂੰ ਉਪਦੇਸ਼ ਕਰਦਾ ਹੈ :

*ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ॥* (ਅੰਗ ੭੫੫)



*212. ਸਵਾਲ :-* ਸਤਿਕਾਰਯੋਗ ਵੀਰ ਜੀ, ਜਪੁ ਜੀ ਸਾਹਿਬ ਅਤੇ ਸੁਖਮਨੀ ਸਾਹਿਬ ਦੀ ਬਾਣੀ ਕਿਹੜੇ ਸਮੇਂ ਪੜ੍ਹਨੀ ਚਾਹੀਦੀ ਹੈ?

*ਜਵਾਬ :-* ਮਹਾਂਪੁਰਸ਼ ਬਚਨ ਕਰਦੇ ਸਨ ਕਿ ਜਪੁ ਜੀ ਸਾਹਿਬ ਦੀ ਬਾਣੀ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਾਰੀ ਬਾਣੀ ਦਾ ਸਾਰ ਹੈ ਅਤੇ ਇਹ ਬਾਣੀ ਰਾਗਾਂ ਤੋਂ ਰਹਿਤ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਦਾ ਨਾਂ 'ਜਪੁ' ਰੱਖਿਆ ਹੈ ਜਿਸ ਦਾ ਮਤਲਬ ਹੈ ਨਿਰੰਤਰ ਜਪੀ ਚਲੋ। ਵੈਸੇ ਕੁਝ ਬਾਣੀਆਂ ਪੜ੍ਹਨ ਦਾ ਸਮਾਂ ਨਿਰਧਾਰਿਤ ਹੈ, ਜਿਵੇਂ ਨਿਤਨੇਮ ਅੰਮ੍ਰਿਤ ਵੇਲੇ, ਰਹਰਾਸਿ ਸਾਹਿਬ ਸੰਧਿਆ ਦੇ ਸਮੇਂ ਤੇ ਸੋਹਿਲਾ ਸਾਹਿਬ ਦੀ ਬਾਣੀ ਰਾਤ ਸੌਣ ਸਮੇਂ ਪਰ ਜਪੁ ਜੀ ਸਾਹਿਬ ਅਤੇ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਕੋਈ ਸਮਾਂ ਨਿਰਧਾਰਿਤ ਨਹੀਂ। ਧੰਨ ਬਾਬਾ ਦੀਪ ਸਿੰਘ ਜੀ ਦਾ ਬਾਕੀ ਨਿਤਨੇਮ ਤੋਂ ਇਲਾਵਾ 101 ਪਾਠ ਜਪੁ ਜੀ ਸਾਹਿਬ ਰੋਜ਼ ਦਾ ਨਿਤਨੇਮ ਸੀ। ਧੰਨ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਸ੍ਰੀ ਹਜ਼ੂਰ ਸਾਹਿਬ ਗੋਦਾਵਰੀ ਦੇ ਕੰਢੇ ਬੈਠ ਕੇ ਦਿਨ ਰਾਤ ਸਵਾ ਲੱਖ ਜਪੁ ਜੀ ਸਾਹਿਬ ਦੇ ਪਾਠਾਂ ਦੀ ਹਾਜ਼ਰੀ ਦੋ ਵਾਰੀ ਲਗਾਈ ਤੇ ਮਨ ਵਿਚ ਇਹ ਭਾਵਨਾ ਕਿ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਸ਼ਨ ਹੋਣ। ਜਪੁ ਜੀ

ਸਾਹਿਬ ਦੀ ਬਾਣੀ ਦੇ ਅਭਿਆਸ ਨਾਲ ਬ੍ਰਹਮ ਗਿਆਨ ਦੀ ਅਵਸਥਾ ਮਿਲ ਜਾਂਦੀ ਹੈ। ਇਹ ਬਾਣੀ ਪੜ੍ਹਨ ਨਾਲ ਇਨਸਾਨ ਮੌਤ ਦੇ ਭੈਅ ਤੋਂ ਉੱਪਰ ਉੱਠ ਜਾਂਦਾ ਹੈ। ਪੁਰਾਤਨ ਗੁਰਸਿੱਖ ਜਦੋਂ ਅਭਿਆਸ ਵਿਚ ਜੁੜਦੇ ਸਨ ਤਾਂ ਸ਼ੁਰੂਆਤ ਜਪੁ ਜੀ ਸਾਹਿਬ ਦੀ ਬਾਣੀ ਤੋਂ ਹੀ ਕਰਦੇ ਸਨ। ਜਪੁ ਜੀ ਸਾਹਿਬ ਅਤੇ ਸੁਖਮਨੀ ਸਾਹਿਬ ਦੀ ਬਾਣੀ ਪੜ੍ਹਨ ਲਈ ਸਮੇਂ ਦੀ ਕੋਈ ਬੰਦਸ਼ ਨਹੀਂ। ਇਹ ਤਾਂ ਜਿੰਨੀ ਵਾਰੀ ਵੀ ਪੜ੍ਹੀਆਂ ਜਾਣ, ਉਤਨਾ ਹੀ ਫ਼ਾਇਦਾ ਹੈ। ਨਾਨਕਸਰ ਸਾਹਿਬ ਸੁਖਮਨੀ ਸਾਹਿਬ ਜੀ ਦੀ ਬਾਣੀ ਦੇ ਅਖੰਡ ਪ੍ਰਵਾਹ ਦਿਨੇ ਰਾਤ ਚੱਲ ਰਹੇ ਹਨ। ਮਹਾਂਪੁਰਸ਼ ਤਾਂ ਇਹ ਵੀ ਬਚਨ ਕਰਦੇ ਸਨ ਕਿ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਜੇ ਇਕ ਪਾਠ ਸੁਖਮਨੀ ਸਾਹਿਬ ਦਾ ਘਰ ਵਿਚ ਹੋ ਜਾਵੇ ਤਾਂ ਜੰਤਰ ਮੰਤਰ ਤੇ ਟੂਣਿਆਂ ਨੂੰ ਤਾਂ ਘਰ ਦੇ ਸੁਆਹ ਦੇ ਡੱਬੇ ਵਿਚ ਵੀ ਜਗ੍ਹਾ ਨਹੀਂ ਮਿਲਦੀ। ਜਿਵੇਂ ਸੂਰਜ ਪ੍ਰਕਾਸ਼ ਵਿਚ ਜ਼ਿਕਰ ਹੈ—

*ਜੰਤ੍ਰ ਮੰਤ੍ਰ ਪੁੰਨ ਤੰਤ੍ਰ ਮਹਾਨਾ। ਭੂਤ ਜੇ ਪ੍ਰੇਤ ਦੈਂਤ ਬਲਵਾਨਾ।*

ਇਸ ਲਈ ਡੱਟ ਕੇ ਬਾਣੀ ਨਾਲ ਜੁੜੋ।

*213. ਸਵਾਲ :-* ਸਤਿਕਾਰਯੋਗ ਵੀਰ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਕਲਯੁੱਗ ਦਾ ਜਹਾਜ਼ ਕਿਉਂ ਆਖਿਆ ਜਾਂਦਾ ਹੈ ਤੇ ਇਸ ਜਹਾਜ਼ ਦਾ ਆਸਰਾ ਕਿਵੇਂ ਲਿਆ ਜਾਵੇ ?

*ਜਵਾਬ :-* ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਵਿਚ ਮਥਰਾ ਭੱਟ ਜੀ ਨੂੰ ਪੁੱਛੋ ਕਿ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਕਲਯੁੱਗ ਦਾ ਜਹਾਜ਼ ਕਿਉਂ ਕਿਹਾ ਜਾਂਦਾ ਹੈ ? ਤਾਂ ਮਥਰਾ ਭੱਟ ਜੀ ਗੁਰੂ ਅਰਜਨ ਦੇਵ ਜੀ ਬਾਰੇ ਆਪਣੀ ਭਾਵਨਾ ਪ੍ਰਗਟ ਕਰਦੇ ਹਨ :-

*ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥*

(ਅੰਗ ੧੪੦੮)

ਇਸ ਦੇ ਨਾਲ ਹੀ ਕਵੀ ਭਾਈ ਸੰਤੋਖ ਸਿੰਘ ਜੀ ਜਿਨ੍ਹਾਂ ਨੇ ਸੂਰਜ ਪ੍ਰਕਾਸ਼ ਦੀ ਰਚਨਾ ਕੀਤੀ ਹੈ, ਉਹ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀਆਂ ਵਡਿਆਈਆਂ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਗਤ ਨੂੰ ਦੋ ਵੱਡੇ ਜਹਾਜ਼ਾਂ ਦੀ ਕਿਰਪਾ ਕੀਤੀ ਹੈ। ਪਹਿਲਾ ਜਹਾਜ਼ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦੂਸਰਾ ਜਹਾਜ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ। ਕਵੀ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿੱਚ

ਫ਼ਰਮਾਉਂਦੇ ਹਨ ਕਿ ਇਹ ਦੋਵੇ ਜਹਾਜ਼ ਕੀ ਕਰ ਰਹੇ ਹਨ ?

*ਦੋਨੋਂ ਬਡੇ ਜਹਾਜ਼ ਬਨਾਏ॥ ਭਰ ਭਰ ਪੂਰ ਸੋ ਪਾਰ ਲੰਘਾਏ॥*

(ਸੂਰਜ ਪ੍ਰਕਾਸ਼)

ਭਾਵ ਜਿਹੜਾ ਵੀ ਮਨ ਕਰਕੇ ਇਨ੍ਹਾਂ ਦਾ ਆਸਰਾ ਲੈਂਦਾ ਹੈ, ਉਹ ਸੰਸਾਰ ਸਮੁੰਦਰ ਵਿਚੋਂ ਪਾਰ ਹੋ ਜਾਂਦਾ ਹੈ। ਸਾਨੂੰ ਜਹਾਜ਼ ਦਾ ਆਸਰਾ ਲੈਣ ਦੀ ਜਾਚ ਆ ਜਾਵੇ, ਆਸਰਾ ਲੈਣਾ ਕਿਵੇਂ ਹੈ ? ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾ ਕੇ ਆਸਰਾ ਲੈਣਾ ਹੈ ਜਾਂ ਸਹਿਜ ਪਾਠ ਕਰਵਾ ਕੇ ਜਾਂ ਆਪਣੇ ਨਿਤਨੇਮ ਤੋਂ ਵੱਧ ਬਾਣੀ ਪੜ੍ਹ ਕੇ ਆਸਰਾ ਲੈਣਾ ਹੈ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਇਕ ਅਖੰਡ ਪਾਠ ਸਾਹਿਬ ਵੀ ਕਿਤੇ ਪੂਰੀ ਸ਼ਰਧਾ ਤੇ ਮਰਿਆਦਾ ਨਾਲ ਹੋ ਜਾਵੇ ਤਾਂ ਬੇੜਾ ਪਾਰ ਹੋ ਜਾਂਦਾ ਹੈ। ਬਾਬਾ ਜੀ ਕਹਿੰਦੇ ਸਨ ਕਿ ਪਾਠ ਕਰਨ ਵਾਲੇ ਪਾਠੀ ਪੂਰੇ ਮਨ ਨਾਲ ਪਾਠ ਕਰਨ ਤੇ ਘਰ ਵਾਲੇ ਪਾਠੀਆਂ ਦੀ ਸੇਵਾ ਇਸ ਭਾਵਨਾ ਨਾਲ ਸ਼ਰਧਾ ਨਾਲ ਕਰਨ ਕਿ ਇਹ ਗੁਰੂ ਦੇ ਵਜ਼ੀਰ ਹਨ ਤੇ ਕਹਿੰਦੇ ਸਨ ਕਿ ਇਕ ਅਖੰਡ ਪਾਠ ਵੀ ਸ਼ਰਧਾ ਨਾਲ ਹੋ ਜਾਵੇ ਤਾਂ ਕਈ ਕਈ ਕੋਹ ਤੱਕ ਮਾੜੀਆਂ ਚੀਜ਼ਾਂ ਦਾ ਵਾਸਾ ਨਹੀਂ ਰਹਿੰਦਾ। ਦੂਸਰਾ ਬਚਨ ਬਾਬਾ ਜੀ ਕਰਦੇ ਸਨ ਕਿ ਸਾਡੇ ਘਰ ਇਕ ਕਮਰੇ ਵਿੱਚ ਅਖੰਡ ਪਾਠ ਸਾਹਿਬ ਹੋ ਰਿਹਾ ਹੋਵੇ ਤੇ ਦੂਸਰੇ ਕਮਰੇ ਵਿਚ ਟੈਲੀਵਿਜ਼ਨ ਵਿੱਚ ਰੰਗ ਤਮਾਸ਼ੇ ਲੱਗੇ ਹੋਣ ਜਾਂ ਇਕ ਕਮਰੇ ਵਿਚ ਅਖੰਡ ਪਾਠ ਸਾਹਿਬ ਚੱਲ ਰਿਹਾ ਹੈ ਤੇ ਦੂਸਰੇ ਪਾਸੇ ਮਾਸ ਸ਼ਰਾਬ ਦਾ ਸੇਵਨ ਹੋ ਰਿਹਾ ਹੈ। ਅਖੰਡ ਪਾਠ ਤਾਂ ਕਰਵਾ ਰਹੇ ਹਾਂ ਪਰ ਜਿਹੜੇ ਪਾਠ ਦੇ ਸਦਕੇ ਪੁੰਨ ਬਣਨੇ ਸਨ, ਪੁੰਨਾਂ ਦੀ ਜਗ੍ਹਾ ਪਾਪਾਂ ਦੀ ਪੰਡ ਸਿਰ 'ਤੇ ਬੰਨ੍ਹ ਲਈ ਭਾਵ ਸਮਝ ਲੈਣਾ ਕਿ ਸਾਨੂੰ ਇਸ ਜਹਾਜ਼ ਦਾ ਆਸਰਾ ਲੈਣ ਦੀ ਜਾਚ ਨਹੀਂ ਆਈ।

*ਜਿਨ ਭੈ ਅਦਬ ਨ ਬਾਣੀ ਧਾਰਾ॥ ਜਾਨਹੁ ਸੋ ਸਿਖ ਨਹੀ ਹਮਾਰਾ॥*

ਬਾਬਾ ਜੀ ਕਹਿੰਦੇ ਸਨ ਕਿ ਘਰ ਅਖੰਡ ਪਾਠ ਸਾਹਿਬ ਚੱਲ ਰਿਹਾ ਹੋਵੇ ਤੇ ਪਰਿਵਾਰ ਵਿਚੋਂ ਇਕ ਦੋ ਮੈਂਬਰ ਵਾਰੀ ਵਾਰੀ ਪਾਠ ਸੁਣਨ। ਜੇ ਹੋ ਸਕੇ ਤਾਂ ਗੁਰੂ ਸਾਹਿਬ ਜੀ ਨੂੰ ਖਲੋ ਕੇ ਘਰ ਦੇ ਮੈਂਬਰ ਵਾਰੀ ਵਾਰੀ ਵਾਹਿਗੁਰੂ ਵਾਹਿਗੁਰੂ ਮੁੱਖ ਵਿਚ ਜਪਦੇ ਚੌਰ ਸਾਹਿਬ ਜੀ ਦੀ ਸੇਵਾ ਕਰਨ। ਪਾਠੀ ਸਿੰਘਾਂ ਦੀ ਸੇਵਾ ਵੀ ਭਾਵਨਾ ਨਾਲ ਕਰਨ। ਇਸ ਤਰ੍ਹਾਂ ਜੇ ਭਾਵਨਾ ਨਾਲ ਜਹਾਜ਼ ਦਾ ਆਸਰਾ ਲਵੋਗੇ ਤਾਂ ਜਿਸ ਮਨਸ਼ਾ ਲਈ ਵੀ ਪਾਠ ਰਖਵਾਇਆ ਹੋਵੇਗਾ, ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਵੱਡੇ ਤੋਂ ਵੱਡੇ ਬੰਧਨ ਕੱਟਣੇ ਪੈਣਗੇ।

ਦੂਸਰਾ ਜਹਾਜ਼ ਸਤਿਗੁਰੂ ਜੀ ਆਪ ਫੁਰਮਾਉਂਦੇ ਹਨ :-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਅੰਗ ੧੩੬੨)

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਪੰਕਤੀਆਂ ਉਚਾਰਨ ਕੀਤੀਆਂ ਹਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਬਾਰੇ। ਜੇਕਰ ਬਰੀਕੀ ਵਿੱਚ ਜਾਓਗੇ ਤਾਂ ਕਿੰਨਾ ਵੱਡਾ ਫੈਸਲਾ ਹੈ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ। ਮਹਾਰਾਜ ਕਹਿੰਦੇ ਹਨ, ਮੈਂ ਨਿਰੇ ਅੰਮ੍ਰਿਤਸਰ ਦੇ ਅਸਥਾਨ ਨਹੀਂ, ਨਿਰੇ ਪੰਜਾਬ ਦੇ ਅਸਥਾਨ ਨਹੀਂ, ਨਿਰੇ ਇੰਡੀਆ ਦੇ ਅਸਥਾਨ ਨਹੀਂ, ਮੈਂ ਤਾਂ ਸਾਰੇ ਸੰਸਾਰ ਦੇ ਤੀਰਥ ਅਸਥਾਨ ਦੇਖ ਲਏ ਹਨ, ਪਰ ਇਹੋ ਜਿਹਾ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਰਗਾ ਕੋਈ ਨਹੀਂ।

ਕਿਸੇ ਨੇ ਮਹਾਂਪੁਰਸ਼ਾਂ ਨੂੰ ਸਵਾਲ ਕੀਤਾ ਕਿ ਮਹਾਂਪੁਰਸ਼ੋ, ਮੇਰਾ ਮਨ ਇਹ ਕਹਿੰਦਾ ਹੈ ਕਿ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਕਰਕੇ ਇਹ ਪੰਕਤੀਆਂ ਉਚਾਰੀਆਂ ਹੋਣਗੀਆਂ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਅੰਗ ੧੩੬੨)



ਕਿ ਇਸ ਅਸਥਾਨ 'ਤੇ ਸੋਨਾ ਬਹੁਤ ਲੱਗਾ ਹੈ ? ਮਹਾਂਪੁਰਸ਼ ਕਹਿੰਦੇ ਹਨ, ਪਿਆਰਿਆ, ਜੇਕਰ ਸੋਨੇ ਦੇ ਲੱਗਣ ਦੀ ਗੱਲ ਹੁੰਦੀ ਤਾਂ ਰਾਵਣ ਦੀ ਲੰਕਾ ਸਾਰੀ ਸੋਨੇ ਦੀ ਸੀ। ਫਿਰ ਉਹ ਕਹਿਣ ਲੱਗਾ, ਮਹਾਂਪੁਰਸ਼ੋ ! ਇਥੇ ਸੰਗਮਰਮਰ ਬਹੁਤ ਲੱਗਾ ਹੋਇਆ ਹੈ, ਇਸ ਕਰਕੇ ਆਖਿਆ ਹੋਵੇਗਾ। ਮਹਾਂਪੁਰਸ਼ ਕਹਿਣ ਲੱਗੇ, ਧਰਤੀ 'ਤੇ ਬਹੁਤ ਸਾਰੇ ਇਹੋ ਜਿਹੇ ਅਸਥਾਨ ਹਨ ਜਿਥੇ ਬਹੁਤ ਜ਼ਿਆਦਾ ਸੰਗਮਰਮਰ ਲੱਗਿਆ ਹੋਇਆ ਹੈ। ਉਸ ਨੇ ਤੀਸਰਾ ਸਵਾਲ ਕੀਤਾ। ਕਹਿਣ ਲੱਗਾ ਕਿ ਫਿਰ ਇਸ ਕਰਕੇ ਆਖਿਆ ਹੋਵੇਗਾ ਕਿ ਇਹ ਅਸਥਾਨ ਜਲ ਦੇ ਵਿਚਕਾਰ ਬਣਿਆ ਹੋਇਆ ਹੈ। ਮਹਾਂਪੁਰਸ਼ ਕਹਿਣ ਲੱਗੇ, ਨਹੀਂ, ਧਰਤੀ 'ਤੇ ਬਹੁਤ ਸਾਰੇ ਤੀਰਥ ਅਸਥਾਨ ਹਨ ਜੋ ਜਲ ਦੇ ਵਿਚਕਾਰ ਬਣੇ ਹੋਏ ਹਨ। ਫਿਰ ਉਹ ਆਖਣ ਲੱਗਾ ਕਿ ਫਿਰ ਇਹ ਕਿਉਂ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਅੰਗ ੧੩੬੨)

"ਇੰਨਾ ਵੱਡਾ ਫ਼ੈਸਲਾ ਕਿਉਂ ਲਿਆ ? ਮਹਾਂਪੁਰਸ਼ ਆਖਣ ਲੱਗੇ, ਇਸ ਵਿੱਚ ਬਹੁਤ ਡੂੰਘਾਈ ਹੈ। ਤੁਸੀਂ ਕਦੀ ਚੈੱਕ ਕਰ ਲਓ, ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਬਣਾਏ ਹਨ। ਭਾਵੇਂ ਕੋਈ ਹਿੰਦੂ ਆ ਜਾਵੇ, ਭਾਵੇਂ ਕੋਈ

ਮੁਸਲਮਾਨ, ਭਾਵੇਂ ਈਸਾਈ ਤੇ ਭਾਵੇਂ ਕਿਸੇ ਹੋਰ ਮਜ਼੍ਹਬ ਦਾ ਆ ਜਾਵੇ, ਸਾਰਿਆਂ ਲਈ ਬੂਹੇ ਖੁੱਲ੍ਹੇ ਹਨ।

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥*

(ਅੰਗ ੧੩੬੭)

ਦੂਸਰੀ ਗੱਲ, ਇਸ ਦੀ ਨੀਂਹ ਰੱਖਣ ਲੱਗਿਆਂ ਸਾਰੇ ਸ਼ਹਿਰ ਨਾਲੋਂ ਉਚਾਈ ਵਜੋਂ ਨੀਵਾਂ ਰੱਖਿਆ ਹੈ। ਤੁਸੀਂ ਜਿਹੜੇ ਮਰਜ਼ੀ ਬੂਹੇ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਜਾਓ, ਤੁਹਾਨੂੰ ਨੀਵਾਂ ਉਤਰਨਾ ਹੀ ਪਵੇਗਾ। ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਪਰਮੇਸ਼ਰ ਕਹਿੰਦਾ ਹੈ ਕਿ ਜੇਕਰ ਮੇਰੇ ਕੋਲ ਆਉਣਾ ਚਾਹੁੰਦਾ ਹੈਂ ਤਾਂ ਨੀਵਾਂ ਹੋ ਕੇ ਭਾਵ ਹਉਮੈ ਰਹਿਤ ਹੋ ਕੇ ਆ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪਰਮੇਸ਼ਰ ਨਿਮਰਤਾ ਵਾਲਿਆਂ ਕੋਲ ਰਹਿੰਦਾ ਹੈ। ਤੀਸਰੀ ਗੱਲ ਚੈੱਕ ਕਰ ਲਓ। ਸ੍ਰੀ ਹਰਿਮੰਦਰ ਸਾਹਿਬ 'ਤੇ ਕਿਸੇ ਵੀ ਬਿਲਡਿੰਗ ਦਾ ਪਰਛਾਵਾਂ ਨਹੀਂ ਪੈਂਦਾ। ਇਸ ਦਾ ਭਾਵ ਇਹ ਹੈ ਕਿ ਪਰਮੇਸ਼ਰ ਕਹਿੰਦਾ ਹੈ ਕਿ ਮੈਂ ਕਿਸੇ ਦੇ ਵੀ ਅਧੀਨ ਨਹੀਂ ਹਾਂ। ਚੌਥਾ ਬਚਨ ਬਾਬਾ ਨੰਦ ਸਿੰਘ ਜੀ ਕਰਦੇ ਸਨ, ਜਦੋਂ ਵੀ ਸ੍ਰੀ ਹਰਿਮੰਦਰ ਸਾਹਿਬ ਜਾਓ, ਇਕ ਇਕ ਸਿਲ ਦੇ ਥੱਲੇ ਕਈ ਜਪੀਆਂ ਦਾ ਜਪ, ਕਈ ਤਪੀਆਂ ਦਾ ਤਪ, ਕਈ ਸ਼ਹੀਦਾਂ ਦਾ ਸੁੱਚਾ ਲਹੂ ਡੁੱਲ੍ਹਿਆ ਹੋਇਆ ਹੈ। ਬਾਬਾ ਜੀ ਕਹਿੰਦੇ ਸਨ, ਹਰ ਕਦਮ ਪੁੱਟਣ ਵੇਲੇ ਜਪਿਆ ਕਰੋ ਸ੍ਰੀ ਵਾਹਿਗੁਰੂ। ਬਾਬਾ ਨੰਦ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੀਆਂ ਵਡਿਆਈਆਂ ਬਾਰੇ ਦੱਸਦੇ ਹੋਏ ਕਹਿੰਦੇ ਸਨ ਕਿ ਇਥੇ ਅੱਠੇ ਪਹਿਰ ਕੀਰਤਨ ਦੀ ਮੋਹਲੇਧਾਰ ਬਾਰਸ਼ ਹੁੰਦੀ ਹੈ।

*ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥*

(ਅੰਗ ੩੯੫)

ਗੁਰੂ ਰਾਮਦਾਸ ਜੀ ਮਹਾਰਾਜ ! ਆਪ ਜੀ ਦੇ ਦਰ 'ਤੇ ਬੈਠ ਕੇ ਕੋਈ ਪਾਪੀ ਮਨ ਵੀ ਕੀਰਤਨ ਸੁਣ ਲਵੇ ਤਾਂ ਉਸ ਦੇ ਮਨ ਨੂੰ ਵੀ ਠੰਢ ਪੈ ਜਾਂਦੀ ਹੈ। ਇਹ ਅਸਥਾਨ ਇਹੋ ਜਿਹਾ ਹੈ। ਸਭ ਤੋਂ ਵੱਡੀ ਗੱਲ, ਇਥੇ ਜਿਹੜਾ ਵੀ ਆਉਂਦਾ ਹੈ, ਉਸ ਨੂੰ ਤਨ ਦੀ ਖ਼ੁਰਾਕ ਵੀ ਮਿਲ ਰਹੀ ਹੈ ਤੇ ਮਨ ਦੀ ਖ਼ੁਰਾਕ ਵੀ ਮਿਲ ਰਹੀ ਹੈ। ਮਹਾਂਪੁਰਸ਼ ਕਹਿੰਦੇ ਸਨ ਕਿ ਬਾਹਰਲੇ ਸ਼ਹਿਰਾਂ ਵਿਚ ਅਸੀਂ ਇਹ ਰੋਜ਼ ਸੁਣਦੇ ਹੋਵਾਂਗੇ ਕਿ ਇਤਨੇ ਬੰਦੇ ਭੁੱਖ ਨਾਲ ਮਰ ਗਏ, ਪਰ ਗੁਰੂ ਰਾਮਦਾਸ ਜੀ ! ਤੁਹਾਡੀ ਵਸਾਈ ਹੋਈ ਨਗਰੀ ਵਿਚ ਕਦੀ ਕੋਈ ਇਹ ਖ਼ਬਰ

ਨਹੀਂ ਸੁਣੇਗਾ ਕਿ ਕੋਈ ਭੁੱਖ ਨਾਲ ਮਰ ਗਿਆ ਹੋਵੇ। ਆਪ ਜੀ ਦੇ ਦਰ 'ਤੇ ਚੌਵੀ ਘੰਟੇ ਆਤਮਾ ਦੀ ਖ਼ੁਰਾਕ ਦਾ ਵੀ ਲੰਗਰ ਚੱਲ ਰਿਹਾ ਹੈ ਤੇ ਤਨ ਦੀ ਖ਼ੁਰਾਕ ਦਾ ਵੀ ਲੰਗਰ ਚੱਲ ਰਿਹਾ ਹੈ। ਇਹ ਦੋਵੇਂ ਮਹਾਨ ਜਹਾਜ਼ ਸ੍ਰਿਸ਼ਟੀ ਦੀ ਝੋਲੀ ਪਾਉਣ ਕਰਕੇ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਕਲਯੁੱਗ ਦਾ ਜਹਾਜ਼ ਕਿਹਾ ਜਾਂਦਾ ਹੈ।

*214. ਸਵਾਲ :-* ਸਤਿਕਾਰਯੋਗ ਵੀਰ ਜੀ, ਸਾਡੇ ਘਰਾਂ ਦੀ ਵਾਇਬ੍ਰੇਸ਼ਨ ਨਾਮ ਗੁਰਬਾਣੀ ਵਾਲੀ ਕਿਵੇਂ ਬਣੇਗੀ ਜਿਸ ਨਾਲ ਸਾਡੇ ਬੱਚੇ ਗੁਰਬਾਣੀ ਨਾਲ ਜੁੜ ਜਾਣ ?

*ਜਵਾਬ :-* ਮਹਾਂਪੁਰਖ ਬਚਨ ਕਰਦੇ ਸਨ ਕਿ ਘਰ ਦੀ ਵਾਇਬ੍ਰੇਸ਼ਨ (ਮਾਹੌਲ) ਗੁਰਬਾਣੀ ਵਾਲੀ ਤਾਂ ਹੀ ਬਣ ਸਕਦੀ ਹੈ ਜੇਕਰ ਮਾਤਾ ਪਿਤਾ ਆਪਣੇ ਬੱਚੇ ਪ੍ਰਤੀ ਕੁਝ ਫ਼ਰਜ਼ ਨਿਭਾਉਣ। ਪਹਿਲਾ ਫ਼ਰਜ਼ ਇਹ ਹੈ ਕਿ ਆਪਣੇ ਬੱਚੇ ਨੂੰ ਬਚਪਨ ਵਿਚ ਹੀ ਗੁਰਬਾਣੀ ਨਾਲ ਜੋੜੋ। ਸਿੱਖ ਇਤਿਹਾਸ 'ਚੋਂ ਗੁਰੂ ਸਾਹਿਬਾਂ ਦੀਆਂ ਕੁਰਬਾਨੀਆਂ ਬਾਰੇ ਸਾਖੀਆਂ ਸੁਣਾਓ ਤੇ ਦੂਸਰਾ ਫ਼ਰਜ਼ ਹੈ ਬੱਚੇ ਨੂੰ ਸਕੂਲ ਜਾਣ ਤੋਂ ਪਹਿਲਾਂ ਜਪੁ ਜੀ ਸਾਹਿਬ ਜੀ ਦੀਆਂ ਪੰਜ ਪਉੜੀਆਂ ਜਾਂ ਦਸ ਪਉੜੀਆਂ ਬੱਚੇ ਦੀ ਉਮਰ ਮੁਤਾਬਿਕ ਬੱਚੇ ਨੂੰ ਸੁਣਾਉ ਜਾਂ ਕਰਵਾਉ ਅਤੇ ਉਸ ਨੂੰ ਗੁਰਬਾਣੀ ਨਾਲ ਜੋੜੋ। ਤੀਸਰਾ ਫਰਜ਼ ਆਪਣੇ ਬੱਚੇ 'ਤੇ ਨਿਗ੍ਹਾ ਰੱਖੋ ਕਿ ਕਿਤੇ ਉਹ ਮਾੜੀ ਸੰਗਤ ਤਾਂ ਨਹੀਂ ਕਰਦਾ।

ਗ਼ਲਤ ਸੰਗਤ ਕਰਕੇ ਵੀ ਘਰ ਦਾ ਮਾਹੌਲ ਸਿੱਖੀ ਵਾਲਾ ਨਹੀਂ ਰਹਿੰਦਾ।

*ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥*

(ਅੰਗ ੧੦੬੮)

ਬਾਬਾ ਜੀ ਬਚਨ ਕਰਦੇ ਸਨ ਕਿ ਜੇਕਰ ਦੋ ਬੱਚੇ ਹਨ ਤਾਂ ਦੋ ਪਾਠ ਜਪੁ ਜੀ ਸਾਹਿਬ ਜੀ ਆਪਣਿਆਂ ਬੱਚਿਆਂ ਲਈ ਨਿਤਨੇਮ ਤੋਂ ਵੱਧ ਕਰਕੇ ਅਰਦਾਸ ਕਰਿਆ ਕਰੋ ਕਿ ਹੇ ਕਲਗੀਧਰ ਪਾਤਸ਼ਾਹ ਜੀ ! ਸਾਡੇ ਬੱਚਿਆਂ ਦੇ ਸਿਰ 'ਤੇ ਹੱਥ ਰੱਖਿਓ, ਇਹ ਸਦਾ ਸਿੱਖੀ ਨਾਲ ਜੁੜੇ ਰਹਿਣ। ਆਪਣੇ ਘਰ ਵਿਚ ਖਾਣਾ ਬਣਾ ਰਹੇ ਹੋ ਤਾਂ ਵਾਹਿਗੁਰੂ ਸ਼ਬਦ ਦਾ ਜਾਪ ਕਰੋ ਜਾਂ ਜਪੁ ਜੀ ਸਾਹਿਬ ਦੀ ਬਾਣੀ ਦੀ ਜਾਂ ਸੁਖਮਨੀ ਸਾਹਿਬ, ਜਾਂ ਕੀਰਤਨ ਦੀ ਟੇਪ ਲਗਾ ਸਕਦੇ ਹੋ, ਕਿਉਂਕਿ ਅੰਨ ਵੀ ਅਸਰ ਕਬੂਲਦਾ ਹੈ। ਸ਼ਾਮ ਨੂੰ ਜਦੋਂ ਘਰ ਵਿਚ ਰਹਰਾਸਿ ਸਾਹਿਬ ਜੀ ਦਾ ਪਾਠ ਕਰਦੇ ਹੋ ਤਾਂ ਬੱਚਿਆਂ ਨੂੰ ਨਾਲ ਬਿਠਾਇਆ ਕਰੋ, ਫਿਰ

ਸਾਡੇ ਘਰਾਂ ਦੀ ਵਾਇਬ੍ਰੇਸ਼ਨ ਗੁਰਬਾਣੀ ਵਾਲੀ ਹੀ ਬਣ ਜਾਵੇਗੀ। ਟੈਲੀਵਿਜ਼ਨ ਤਾਂ ਉਹ ਹੀ ਹੈ, ਪਰ ਉਥੇ ਪ੍ਰੋਗਰਾਮ ਇਹੋ ਜਿਹੇ ਲੱਗ ਗਏ ਜਿਨ੍ਹਾਂ ਨੇ ਸਾਡੇ ਅੰਦਰ ਵਿਕਾਰਾਂ ਦਾ ਹੜ੍ਹ ਲੈ ਆਂਦਾ। ਇਹੋ ਜਿਹੇ ਪ੍ਰੋਗਰਾਮ ਲੱਗ ਗਏ ਜਿਸ ਰਾਹੀਂ ਸਾਡੇ ਘਰ ਨਾਮ ਕੀਰਤਨ ਦੀ ਅਵਾਜ਼ ਆ ਰਹੀ ਹੈ। ਸੀ. ਡੀ. ਉਹੋ ਹੀ ਹੈ ਪਰ ਜੇ ਗ਼ਲਤ ਲੱਗ ਗਈ ਤੇ ਸੰਗ ਗ਼ਲਤ ਹੋ ਰਿਹਾ ਹੈ ਪਰ ਜੇ ਕਿਤੇ ਕੀਰਤਨ ਦੀ ਲੱਗ ਗਈ ਤੇ ਸ਼ਬਦ ਸੁਣੇ ਜਾ ਰਹੇ ਹਨ। ਭਾਈ ਗੁਰਦਾਸ ਜੀ ਨੇ ਵੀ ਫੁਰਮਾਨ ਕੀਤਾ ਹੈ :-

*ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ,*
*ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥*

(ਕਬਿੱਤ ਸਵੱਯੇ ਭਾ. ਗੁਰਦਾਸ)

ਇਸ ਲਈ ਇਹ ਨਿੱਕੇ ਨਿੱਕੇ ਸਾਧਨ ਵਰਤ ਕੇ ਅਸੀਂ ਆਪਣੇ ਘਰ ਦੀ ਵਾਇਬ੍ਰੇਸ਼ਨ ਨਾਮ ਵਾਲੀ ਬਣਾ ਸਕਦੇ ਹਾਂ।

*215. ਸਵਾਲ :-* ਸਤਿਕਾਰਯੋਗ ਵੀਰ ਜੀ, ਅਜਿਹਾ ਕੀ ਉਪਾਅ ਕਰੀਏ ਕਿ ਅਕਾਲ ਪੁਰਖ ਸਾਨੂੰ ਇਕ ਪਲ ਲਈ ਵੀ ਨਾ ਵਿਸਰੇ ? ਜਿਸ ਤਰ੍ਹਾਂ ਗੁਰਬਾਣੀ ਵਿਚ ਕਿਹਾ ਗਿਆ ਹੈ, ਨਿਮਖ ਨ ਬਿਸਰਉ, ਇਹ ਦਾਤ ਝੋਲੀ ਪੈ ਜਾਵੇ।

*ਜਵਾਬ :-* ਇਸ ਦਾ ਜਵਾਬ ਲੈਣਾ ਹੈ ਤਾਂ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਵਲੋਂ ਇਕ ਸਿੱਖ ਨੂੰ ਦਿੱਤੇ ਉਪਦੇਸ਼ ਵੱਲ ਝਾਤੀ ਮਾਰੀਏ। ਗੁਰੂ ਸਾਹਿਬ ਦੇ ਚਰਨਾਂ ਵਿਚ ਫਤਿਆਬਾਦ ਦਾ ਰਹਿਣ ਵਾਲਾ ਭਾਈ ਗੁਜਰ ਆਇਆ ਤੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ! ਕਿਰਪਾ ਕਰੋ, ਸਵਾਸ-ਸਵਾਸ ਸਿਮਰਨ ਦੀ ਦਾਤ ਝੋਲੀ ਪਾ ਦਿਓ। ਸੱਚੇ ਪਾਤਸ਼ਾਹ ਨੇ ਉਸ ਸਮੇਂ ਤਿੰਨ ਬਚਨ ਉਸਦੀ ਝੋਲੀ ਪਾਏ ਤੇ ਕਿਹਾ ਕਿ ਇਨ੍ਹਾਂ ਬਚਨਾਂ 'ਤੇ ਪਹਿਰਾ ਦੇਣਾ, ਇਹ ਦਾਤ ਆਪਣੇ ਆਪ ਝੋਲੀ ਪੈ ਜਾਵੇਗੀ। ਪਹਿਲਾ ਬਚਨ : ਪਾਪ ਕਰਮ ਤੋਂ ਮਨ ਨੂੰ ਵਰਜਣਾ ਹੈ। ਮਤਲਬ ਕਿ ਜਿਹੜੇ ਕਰਮ ਵਿਚ ਪਾਪ ਨਜ਼ਰ ਆਵੇ, ਕੋਸ਼ਿਸ਼ ਕਰਨੀ ਕਿ ਉਥੋਂ ਮਨ ਨੂੰ ਮੋੜਨਾ ਹੈ :

*ਨਰੁ ਅਚੇਤ ਪਾਪ ਤੇ ਡਰੁ ਰੇ॥* (ਅੰਗ ੨੨੦)

ਕਿਉਂਕਿ ਜੇ ਸਰੀਰ ਕਰਕੇ ਪਾਪ ਕਰ ਲਿਆ ਤਾਂ ਉਹ ਫਿਰ ਕਰਮ ਬਣ ਜਾਵੇਗਾ ਤੇ ਉਸ ਦਾ ਲੇਖਾ ਦੇਣਾ ਪਵੇਗਾ। ਇਸ ਲਈ ਗੁਰੂ ਸਾਹਿਬ ਨੇ ਬਚਨ

ਕੀਤਾ ਸੀ ਕਿ ਜਿਥੋਂ ਤੱਕ ਹੋ ਸਕੇ, ਪਾਪ ਕਰਮ ਤੋਂ ਮਨ ਨੂੰ ਵਰਜਣਾ ਹੈ। ਮਤਲਬ ਕਿ ਜਿਹੜੇ ਕਰਮ ਵਿਚ ਪਾਪ ਨਜ਼ਰ ਆਵੇ, ਕੋਸ਼ਿਸ਼ ਕਰਨੀ ਕਿ ਉਥੋਂ ਮਨ ਨੂੰ ਮੋੜਨਾ ਹੈ, ਕਿਉਂਕਿ ਜੇ ਸਰੀਰ ਕਰਕੇ ਪਾਪ ਕਰ ਲਿਆ ਤਾਂ ਉਹ ਫਿਰ ਕਰਮ ਬਣ ਜਾਵੇਗਾ ਤੇ ਉਸ ਦਾ ਲੇਖਾ ਦੇਣਾ ਪਵੇਗਾ। ਇਸ ਲਈ ਗੁਰੂ ਸਾਹਿਬ ਨੇ ਬਚਨ ਕੀਤਾ ਸੀ ਕਿ ਜਿਥੋਂ ਤੱਕ ਹੋ ਸਕੇ ਪਾਪ ਕਰਮ ਤੋਂ ਮਨ ਨੂੰ ਵਰਜਣਾ ਹੈ। ਸਰੀਰ ਕਰਕੇ ਅਸੀਂ ਪਾਪ ਕਰੀਏ ਤਾਂ ਉਸ ਤੋਂ ਪਹਿਲਾਂ ਪਾਪ ਕਰਨ ਦਾ ਫੁਰਨਾ ਮਨ ਵਿੱਚ ਬਣਦਾ ਹੈ। ਗੁਰੂ ਸਾਹਿਬ ਦਾ ਇਸ਼ਾਰਾ ਹੈ ਕਿ ਜਦੋਂ ਮਨ ਵਿੱਚ ਹੀ ਪਾਪ ਆਵੇ, ਉਥੇ ਹੀ ਮੋੜਾ ਪਾਉਣ ਦਾ ਯਤਨ ਕਰਨਾ ਹੈ। ਦੂਜਾ ਬਚਨ ਕੀਤਾ ਕਿ ਅੰਮ੍ਰਿਤ ਵੇਲੇ ਉਠ ਕੇ ਜਪੁ ਜੀ ਸਾਹਿਬ ਜੀ ਦੀ ਬਾਣੀ ਦੇ ਪਾਠ ਕਰਨੇ ਹਨ। ਕਲਗੀਧਰ ਪਾਤਸ਼ਾਹ ਕਹਿੰਦੇ ਹਨ ਕਿ ਜੇ ਸਿੱਖ ਜਪੁ ਜੀ ਸਾਹਿਬ ਦੀ ਬਾਣੀ ਨਾਲ ਪ੍ਰੀਤ ਪਾ ਲਵੇ ਤਾਂ ਉਸ ਦੀ ਅਵਸਥਾ ਇੰਨੀ ਉੱਚੀ ਹੋ ਜਾਂਦੀ ਹੈ ਕਿ ਦਰਗਾਹ ਵਿੱਚ ਵੀ ਨਿਸੰਗ ਹੋ ਕੇ ਜਾਂਦਾ ਹੈ :

*ਅਬਿ ਸੁਨੀਏ ਇਕ ਜਪ ਪੜੈ ਸਤਿਗੁਰ ਸਿਖ ਕੇ ਸੰਗ॥*
*ਭਗਤ ਮੁਕਤਿ ਬਖਸ਼ੀ ਗੁਰੂ ਦਰਗਹਿ ਜਪਹਿ ਨਿਸੰਗ॥*



(ਸੂਰਜ ਪ੍ਰਕਾਸ਼)

ਜਪੁ ਜੀ ਸਾਹਿਬ ਬਾਰੇ ਕਲਗੀਧਰ ਪਿਤਾ ਜੀ ਦੁਆਰਾ ਕੀਤੀ ਹੋਈ ਵਡਿਆਈ ਨੂੰ ਕਵੀ ਭਾਈ ਸੰਤੋਖ ਸਿੰਘ ਜੀ ਨੇ ਵੀ ਸੂਰਜ ਪ੍ਰਕਾਸ਼ ਗ੍ਰੰਥ ਵਿੱਚ ਦਰਜ ਕੀਤਾ ਹੈ ਕਿ ਭਾਈ, ਜਿਵੇਂ ਠਾਕੁਰ ਨੇ ਧੰਨੇ ਦੀਆਂ ਗਊਆਂ ਚਾਰੀਆਂ ਸਨ, ਗੁਰੂ ਨਾਨਕ ਸਤਿਗੁਰੂ ਵੀ ਤੇਰੇ ਸਾਰੇ ਕੰਮ ਸੰਵਾਰੇਗਾ, ਜੇ ਤੂੰ ਜਪੁ ਜੀ ਸਾਹਿਬ ਨਾਲ ਪ੍ਰੀਤ ਕਰ ਲਵੇਂ :

*ਜਿਉਂ ਧੰਨੇ ਕੇ ਧੇਨੁ ਕੋ ਠਾਕੁਰ ਚਾਰੈ ਨਿੱਤ॥*
*ਕਰਿ ਪ੍ਰਤੀਤ ਨਿਤ ਜਪ ਪੜੈ ਤਿਮ ਤਿਹ ਸਤਿਗੁਰ ਮਿੱਤ॥*

(ਸੂਰਜ ਪ੍ਰਕਾਸ਼)

ਬਾਬਾ ਹਰਭਜਨ ਸਿੰਘ ਜੀ (ਵੱਡੇ) ਨਾਨਕਸਰ ਵਾਲੇ, ਉਨ੍ਹਾਂ ਕੋਲ ਇਕ ਨੌਜਵਾਨ ਮੁੰਡਾ ਆਇਆ ਤੇ ਆ ਕੇ ਬੇਨਤੀ ਕੀਤੀ ਕਿ ਬਾਬਾ ਜੀ ! ਬਾਣੀ ਪੜ੍ਹਦਿਆਂ ਮਨ ਨਹੀਂ ਜੁੜਦਾ। ਬਾਬਾ ਜੀ ਨੇ ਬਚਨ ਕੀਤਾ ਕਿ ਜਿਹੜੀ ਚੀਜ਼ ਨਿਰਨੇ ਪੇਟ ਖਾਈਏ, ਉਸ ਦਾ ਅਸਰ ਸਾਰਾ ਦਿਨ ਰਹਿੰਦਾ ਹੈ। ਇਸ ਲਈ ਤੂੰ ਯਤਨ ਕਰ ਬਿਨਾਂ ਕੁਝ ਛਕੇ ਪੰਜ ਪਾਠ ਜਪੁ ਜੀ ਸਾਹਿਬ ਦੇ ਕਰਿਆ ਕਰ, ਤੇਰਾ ਮਨ ਵੀ ਜੁੜਨ ਲੱਗ ਪਵੇਗਾ। ਕੁਝ ਮਹਾਂਪੁਰਸ਼ ਦੱਸਦੇ ਸਨ ਕਿ ਬਾਬਾ

ਬਚਿੱਤਰ ਸਿੰਘ ਜੀ, ਜਿਨ੍ਹਾਂ ਨੇ ਮਸਤ ਹਾਥੀ ਦਾ ਮੁਕਾਬਲਾ ਕੀਤਾ ਸੀ, ਉਨ੍ਹਾਂ ਦਾ ਵੀ ਬਿਨਾਂ ਕੁਝ ਛਕੇ 21 ਪਾਠ ਇਕ ਚੌਂਕੜੇ ਵਿਚ ਜਪੁ ਜੀ ਸਾਹਿਬ ਦਾ ਨੇਮ ਸੀ। ਇਸ ਲਈ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਬਚਨ ਕੀਤਾ ਕਿ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦੀ ਬਾਣੀ ਨਾਲ ਜੁੜਨਾ ਹੈ। ਤੀਜਾ ਬਚਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਝੋਲੀ ਪਾਇਆ ਕਿ ਗ਼ਰੀਬ, ਲੋੜਵੰਦ ਦਾ ਕੰਮ ਗੁਰੂ ਦਾ ਕੰਮ ਸਮਝ ਕੇ ਕਰਨਾ ਹੈ। ਇਹ ਤਿੰਨੇ ਬਚਨ ਭਾਈ ਗੁਜਰ ਜੀ ਨੇ ਅੰਤਲੇ ਸਵਾਸਾਂ ਤੱਕ ਨਿਭਾਏ ਤੇ ਬ੍ਰਹਮ ਗਿਆਨ ਨੂੰ ਪਹੁੰਚੇ। ਸਵਾਸ ਸਵਾਸ ਸਿਮਰਨ ਦੀ ਦਾਤ ਗੁਰੂ ਘਰੋਂ ਪ੍ਰਾਪਤ ਹੋਈ। ਅਰਦਾਸ ਕਰੋ ਕਿ ਸਾਨੂੰ ਵੀ ਸਵਾਸ ਸਵਾਸ ਸਿਮਰਨ ਦੀ ਦਾਤ, ਇਹ ਨਿਮਖ ਨ ਬਿਸਰਉ ਦੀ ਦਾਤ ਝੋਲੀ ਵਿਚ ਪੈ ਜਾਵੇ ਤੇ ਸਾਡਾ ਆਇਆ ਸਫਲਾ ਹੋ ਜਾਵੇ।

*ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥*

(ਅੰਗ ੫੭੯)

*216. ਸਵਾਲ :-* ਸਤਿਕਾਰਯੋਗ ਵੀਰ ਜੀ, ਕੀ ਪਾਠ ਕਰਨ ਤੋਂ ਬਾਅਦ ਅਰਦਾਸ ਕਰਨੀ ਜ਼ਰੂਰੀ ਹੈ ?



*ਜਵਾਬ :-* ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਬੱਚਾ ਰੋਂਦਾ ਹੋਵੇ ਤਾਂ ਮਾਂ ਸਾਰੇ ਕੰਮ ਛੱਡ ਕੇ ਬੱਚੇ ਨੂੰ ਦੁੱਧ ਦਿੰਦੀ ਹੈ। ਜੇ ਬੱਚਾ ਨਾ ਰੋਵੇ ਤਾਂ ਮਾਂ ਵੀ ਸੋਚਦੀ ਹੈ ਕਿ ਬੱਚਾ ਚੁੱਪ-ਚਾਪ ਬੈਠਾ ਹੈ, ਸਾਰੇ ਕੰਮ ਕਰਕੇ ਹੀ ਦੁੱਧ ਦੇਵਾਂਗੀ। ਅਰਦਾਸ ਨਾ ਕਰਨੀ ਭਾਣਾ ਮੰਨਣ ਵਾਲੀ ਅਵਸਥਾ ਹੈ ਜੋ ਕਿ ਬਹੁਤ ਉੱਚੀ ਹੈ। ਸਿੱਖ ਨੇ ਨਿਮਾਣਾ ਨਿਤਾਣਾ ਬਣ ਕੇ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਨੀ ਹੈ :

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* (ਅੰਗ ੧੦੯੩)

ਬਾਬਾ ਹਰਨਾਮ ਸਿੰਘ ਰਾਮਪੁਰ ਖੇੜੇ ਵਾਲਿਆਂ ਕੋਲ ਇਕ ਸਿੱਖ ਆ ਗਿਆ ਤੇ ਆ ਕੇ ਬੇਨਤੀ ਕੀਤੀ ਕਿ ਬਾਬਾ ਜੀ, ਮਨ ਨਹੀਂ ਜੁੜਦਾ। ਬਾਬਾ ਜੀ ਨੇ ਪੁੱਛਿਆ ਕਿ ਤੇਰਾ ਨਿਤਨੇਮ ਕੀ ਹੈ ? ਉਸ ਨੇ ਆਪਣਾ ਨਿਤਨੇਮ ਦੱਸਿਆ। ਬਾਬਾ ਜੀ ਨੇ ਬਚਨ ਕੀਤਾ, ਨਿਤਨੇਮ ਤਾਂ ਤੇਰਾ ਠੀਕ ਹੈ ਪਰ ਚਲੋ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਪੁੱਛਦੇ ਹਾਂ ਕਿ ਤੇਰਾ ਮਨ ਕਿਉਂ ਨਹੀਂ ਜੁੜਦਾ। ਅਰਦਾਸ ਕਰਨ ਉਪਰੰਤ ਜਦੋਂ ਹੁਕਮਨਾਮਾ ਲਿਆ ਤਾਂ ਬਾਬਾ ਜੀ ਅੰਤਰ

ਧਿਆਨ ਹੋ ਕੇ ਕਹਿੰਦੇ ਹਨ ਕਿ ਤੂੰ ਨਿਤਨੇਮ ਤਾਂ ਕਰਦਾ ਹੈਂ ਪਰ ਬਾਅਦ ਵਿਚ ਅਰਦਾਸ ਨਹੀਂ ਕਰਦਾ, ਜਿਸ ਕਰਕੇ ਤੇਰਾ ਨਿਤਨੇਮ ਦਰਗਾਹ ਵਿਚ ਜਮ੍ਹਾਂ ਹੀ ਨਹੀਂ ਹੋਇਆ। ਮਹਾਂਪੁਰਸ਼ਾਂ ਦਾ ਬਚਨ ਹੈ ਕਿ ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ ਨਿਤਨੇਮ ਕਰਨ ਤੋਂ ਬਾਅਦ ਅਰਦਾਸ ਕਰਨੀ ਹੈ ਤੇ ਸ਼ਾਮ ਨੂੰ ਰਹਰਾਸਿ ਸਾਹਿਬ ਦਾ ਪਾਠ ਕਰਨ ਤੋਂ ਬਾਅਦ ਖੜ੍ਹੇ ਹੋ ਕੇ ਅਦਬ ਨਾਲ ਪੂਰੀ ਵੱਡੀ ਅਰਦਾਸ ਕਰਨੀ ਹੈ।

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥*

(ਅੰਗ ੫੧੯)

ਇਸ ਲਈ ਸ਼ੁਭ ਕੰਮਾਂ ਦੀ ਸਫਲਤਾ ਵਾਸਤੇ, ਭੁੱਲਾਂ ਅਪਰਾਧਾਂ ਦੀ ਮੁਆਫ਼ੀ ਵਾਸਤੇ ਅਰਦਾਸ ਕਰ ਸਕਦੇ ਹਾਂ, ਪਰ ਚੋਰੀ ਜੂਏ ਵਿੱਚ ਸਫਲਤਾ, ਝੂਠੇ ਮੁਕੱਦਮੇ ਵਿਚ ਕਾਮਯਾਬੀ, ਕਿਸੇ ਨੂੰ ਨੁਕਸਾਨ ਪਹੁੰਚਾਣ ਦੇ ਮਨੋਰਥ ਜਾਂ ਪਰ-ਧਨ, ਪਰ-ਤਨ ਦੀ ਪ੍ਰਾਪਤੀ ਲਈ ਅਰਦਾਸ ਨਹੀਂ ਕਰਨੀ ਚਾਹੀਦੀ।

*217. ਸਵਾਲ :-* ਸਤਿਕਾਰਯੋਗ ਵੀਰ ਜੀ, ਗੁਰਬਾਣੀ ਵਿਚ ਕੀਰਤਨ ਨੂੰ ਇੰਨੀ ਪ੍ਰਧਾਨਤਾ ਕਿਉਂ ਦਿੱਤੀ ਗਈ ਹੈ?



*ਜਵਾਬ :-* ਕੀਰਤਨ ਮੋਹਲੇਧਾਰ ਬਾਰਸ਼ ਹੈ। ਗੁਰੂ ਨਾਨਕ ਪਾਤਸ਼ਾਹ ਨੇ ਚਾਰ ਉਦਾਸੀਆਂ ਕੀਤੀਆਂ ਪਰ ਕੀਰਤਨੀਏ ਨੂੰ ਹਮੇਸ਼ਾ ਨਾਲ ਰੱਖਿਆ। ਜੰਗਾਂ ਯੁੱਧਾਂ ਵਿੱਚ ਵੀ ਗੁਰੂ ਸਾਹਿਬਾਨ ਨੇ ਕੀਰਤਨ ਦਾ ਨੇਮ ਖੁੰਝਣ ਨਹੀਂ ਦਿੱਤਾ। ਪਰਮੇਸ਼ਰ ਕੀਰਤਨ ਕਰਨ ਤੇ ਸੁਣਨ ਵਾਲੇ ਦਾ ਮਦਦਗਾਰ ਬਣ ਜਾਂਦਾ ਹੈ। ਗੁਰਬਾਣੀ ਵਿੱਚ ਵੀ ਆਉਂਦਾ ਹੈ :

*ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ॥* (ਅੰਗ ੬੧੬)

ਕਥਾ ਕੀਰਤਨ ਵਿਚ ਜੋ ਸ਼ਾਂਤੀ ਮਿਲਦੀ ਹੈ, ਉਹ ਬਿਆਨ ਨਹੀਂ ਕੀਤੀ ਜਾ ਸਕਦੀ ਪਰ ਕੀਰਤਨ ਆਪਣੀ ਅਵਸਥਾ ਮੁਤਾਬਿਕ ਕੀਤਾ ਜਾਵੇ, ਫਿਰ ਸੁੱਖ ਦਾ ਅਨੁਭਵ ਹੁੰਦਾ ਹੈ ਤੇ ਸੁਣਨ ਵਾਲੇ ਨੂੰ ਵੀ ਰਸ ਆਉਂਦਾ ਹੈ। ਦਾਸ ਦਾ ਤਾਂ ਤਜਰਬਾ ਹੈ ਕਿ ਕੀਰਤਨ ਕਰਕੇ ਗੁਰੂ ਨਾਨਕ ਪਾਤਸ਼ਾਹ ਤੋਂ ਜਿੰਨੀ ਮਰਜ਼ੀ ਝੋਲੀ ਭਰਵਾ ਲਓ। ਗੁਰੂ ਨਾਨਕ ਮਹਾਰਾਜ ਕੀਰਤਨ ਦੇ ਆਸ਼ਕ ਹਨ। ਇਸ ਦਾ ਸਵਾਦ ਕੋਈ ਦੱਸ ਨਹੀਂ ਸਕਦਾ। ਗੁਰਬਾਣੀ ਦੀਆਂ ਵੀ ਪੰਕਤੀਆਂ ਹਨ :-

*ਕਲਿਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥* (ਅੰਗ ੧੦੭੫)

ਬਾਬਾ ਨੰਦ ਸਿੰਘ ਜੀ ਵੀ ਕੀਰਤਨ ਦੇ ਉਪਾਸ਼ਕ ਸਨ।

*218. ਸਵਾਲ :-* ਸਤਿਕਾਰਯੋਗ ਵੀਰ ਜੀ, ਜਿਹੜੇ ਵਾਹਿਗੁਰੂ ਨੂੰ ਪਿਆਰ ਕਰਦੇ ਹਨ, ਕੀ ਉਨ੍ਹਾਂ ਨੂੰ ਗਿਆਨ ਦੀ ਲੋੜ ਪੈਂਦੀ ਹੈ ਜਾਂ ਨਹੀਂ ?

*ਜਵਾਬ :-* ਜਿਹੜਾ ਵਾਹਿਗੁਰੂ ਦੇ ਪਿਆਰ ਵਿੱਚ ਆ ਜਾਵੇ, ਗਿਆਨ ਆਪਣੇ ਆਪ ਉਸ ਦੇ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਅਤੇ ਇਹ ਗਿਆਨ ਐਸਾ ਹੁੰਦਾ ਹੈ ਕਿ ਸਾਰੀਆਂ ਦੁਨਿਆਵੀ ਪੜ੍ਹਾਈਆਂ ਇਸ ਤੋਂ ਥੱਲੇ ਹੁੰਦੀਆਂ ਹਨ।

*ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥*

(ਅੰਗ ੬੧੦)

*219. ਸਵਾਲ :-* ਸਤਿਕਾਰਯੋਗ ਵੀਰ ਜੀ, ਇਨਸਾਨ ਦੀ ਭਟਕਣਾ ਕਿਵੇਂ ਖ਼ਤਮ ਹੋਵੇ ?

*ਜਵਾਬ :-* ਭਟਕਣਾ ਵਿੱਚ ਉਹ ਸਰੀਰ ਫਿਰਦਾ ਹੈ ਜਿਸ ਨੂੰ ਪੂਰਾ ਗਿਆਨ ਨਹੀਂ ਤੇ ਜਿਸ ਨੂੰ ਪੂਰਾ ਗੁਰੂ ਨਹੀਂ ਮਿਲਿਆ।

*ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥* (ਅੰਗ ੧੧੪੦)



ਜਿਸ ਦਿਨ ਪੂਰੇ ਗੁਰੂ ਦੀ ਸੰਗਤ ਮਿਲ ਜਾਵੇਗੀ, ਉਸ ਦਿਨ ਇਨਸਾਨ ਨੂੰ ਇਹ ਗਿਆਨ ਹੋ ਜਾਵੇਗਾ ਕਿ ਮੇਰੇ ਗੁਰੂ ਨਾਨਕ ਤੋਂ ਇਲਾਵਾ ਸ੍ਰਿਸ਼ਟੀ 'ਤੇ ਹੋਰ ਕੋਈ ਨਹੀਂ ਹੈ ਜਿਹੜਾ ਮੇਰੀ ਭਟਕਣਾ ਖ਼ਤਮ ਕਰ ਸਕੇ।

*ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥*
*ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥* (ਅੰਗ ੩੭੪)

ਇਸ ਬਾਰੇ ਇਕ ਛੋਟੀ ਜਿਹੀ ਘਟਨਾ ਆਪ ਜੀ ਨੂੰ ਗਿਆਨ ਬਾਰੇ ਹੋ ਰਹੀ ਗੱਲ ਨੂੰ ਸਮਝਣ ਵਿੱਚ ਸਹਾਈ ਹੋਵੇਗੀ। ਅੰਮ੍ਰਿਤਸਰ ਵਿਚ ਇਕ ਬੀਬੀ ਜਿਸਦਾ ਪਤੀ ਚੜ੍ਹਾਈ ਕਰ ਗਿਆ ਪਤੀ ਦੀ ਉਮਰ 55 ਸਾਲ ਕਰੀਬ ਸੀ ਗਿਆਨ ਨਾ ਹੋਣ ਕਰਕੇ ਉਸ ਬੀਬੀ ਨੇ ਪਤੀ ਦੀ ਮੌਤ ਕਾਰਨ ਆਪਣਾ ਬੁਰਾ ਹਾਲ ਕਰ ਲਿਆ ਭਾਵੇਂ ਅੰਤਿਮ ਅਰਦਾਸ ਦੀ ਰਸਮ ਹੋ ਗਈ ਸੀ ਤੇ ਉਸ ਤੋਂ ਬਾਅਦ ਵੀ ਤਕਰੀਬਨ 2 ਮਹੀਨੇ ਬੀਤ ਗਏ ਪਰ ਬੀਬੀ ਦੀ ਹਾਲਤ ਸਿਰ ਖੋਲ੍ਹ ਛੱਡਣਾ, ਵਾਲ ਖਿਲਰੇ ਰਹਿਣੇ ਕੁਝ ਖਾਣਾ ਨਾ ਧੱਕੇ ਨਾਲ ਕੁਝ ਖਾਣ ਲਈ ਪ੍ਰਵਾਰ ਨੇ ਦੇਣਾ ਹਰ ਵੇਲੇ ਰੋਂਦੇ ਰਹਿਣਾ, ਬਹੁਤ ਬੁਰੀ ਹਾਲਤ ਹੋ ਗਈ, ਉਸਦੇ ਬੇਟੇ ਦਾ ਦਾਸ ਨਾਲ ਮੇਲ-ਜੋਲ ਸੀ। ਉਸਦੇ ਬੇਟੇ ਨੇ ਇਹ ਸਾਰੀ ਗੱਲ

ਦੱਸੀ ਕਿ ਇਕ ਤਾਂ ਪਿਤਾ ਜੀ ਚਲੇ ਗਏ, ਇਕ ਮਾਤਾ ਸਾਡੀ ਆਪਣਾ ਆਪ ਸੰਭਾਲ ਨਹੀਂ ਪਾ ਰਹੀ। ਦਾਸ ਨੂੰ ਕਹਿਣ ਲੱਗਾ ਕਿਵੇਂ ਕਰੀਏ। ਦਾਸ ਗੁਰੂ ਦੀ ਓਟ ਲੈ ਕੇ ਉਸ ਮਾਤਾ ਦੇ ਬੇਟੇ ਨਾਲ ਉਸਦੇ ਘਰ ਗਿਆ, ਘਰ ਜਾ ਕੇ ਬੈਠੇ। ਦਾਸ ਨੇ ਉਸਦੀ ਮਾਤਾ ਨੂੰ ਪੁੱਛਿਆ, ਕੀ ਗੱਲ ਇਹ ਹਾਲਤ ਕਿਉਂ ਬਣਾਈ ਹੈ? ਕਹਿਣ ਲੱਗੀ ਮੇਰੇ ਪਤੀ 80 ਸਾਲ ਦੇ ਹੋ ਕੇ ਕਿਉਂ ਨਹੀਂ ਗਏ ਤੇ ਸਿਰਫ 55 ਸਾਲ ਦੇ ਹੀ ਚਲੇ ਗਏ ਹਨ। ਇਹ ਰੱਬ ਨੇ ਮੇਰੇ ਨਾਲ ਕੀ ਕੀਤਾ ਹੈ। ਇਹ ਹੈ ਅਗਿਆਨਤਾ ਜੋ ਅਪਸੈਟ ਕਰ ਰਹੀ ਹੈ। ਦਾਸ ਨੇ ਅਰਦਾਸ ਕਰਕੇ ਗੱਲ ਸ਼ੁਰੂ ਕੀਤੀ। ਦਾਸ ਨੇ ਕਿਹਾ ਮਾਤਾ ਜੀ ਤੁਹਾਡਾ ਪਤੀ ਵੱਡਾ ਕਿ ਗੁਰੂ ਵੱਡਾ। ਕਹਿੰਦੀ ਗੁਰੂ ਵੱਡਾ। ਦਾਸ ਨੇ ਕਿਹਾ, ਤੁਸੀਂ ਕਹਿੰਦੇ ਹੋ ਮੇਰੇ ਪਤੀ 55 ਸਾਲ ਵਿੱਚ ਕਿਉਂ ਚਲੇ ਗਏ, ਦਾਸ ਨੇ ਕਿਹਾ, ਗੁਰੂ ਅੰਗਦ ਦੇਵ ਜੀ ਨੇ ਚੋਲਾ ਬਦਲਿਆ, ਦੁਨਿਆਵੀਂ ਉਮਰ 50 ਦੇ ਕਰੀਬ, ਗੁਰੂ ਰਾਮਦਾਸ ਜੀ ਨੇ ਚੋਲਾ ਬਦਲਿਆ ਦੁਨਿਆਵੀਂ ਉਮਰ 50 ਦੇ ਕਰੀਬ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਹਰਿਰਾਇ ਸਾਹਿਬ ਜੀ ਨੇ ਚੋਲਾ ਬਦਲਿਆ ਉਮਰ 50 ਦੇ ਕਰੀਬ, ਗੁਰੂ ਹਰਿਕ੍ਰਿਸ਼ਨ ਸਾਹਿਬ ਬਾਲ ਅਵਸਥਾ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਚੋਲਾ ਬਦਲਿਆ ਦੁਨਿਆਵੀ ਉਮਰ 50 ਦੇ ਕਰੀਬ, ਦਸਵੇਂ ਪਾਤਸ਼ਾਹ ਜੀ ਨੇ ਚੋਲਾ ਬਦਲਿਆ ਦੁਨਿਆਵੀਂ ਉਮਰ 42 ਸਾਲ।

ਦਾਸ ਨੇ ਕਿਹਾ ਗੁਰੂ ਸਾਹਿਬ ਜੋ ਚਾਹੁਣ ਉਹ ਕਰ ਸਕਦੇ ਸਨ, ਪਰ ਸਾਨੂੰ ਸੋਝੀ ਦੇਣ ਲਈ ਇਸ ਅਖੀਰਲੇ ਸਮੇਂ ਨੂੰ ਉਹਨਾਂ ਨੇ ਵੀ ਆਪਣੇ ਤੇ ਢਾਲਿਆ।

ਇਹ ਜਦੋਂ ਉਸ ਮਾਤਾ ਨਾਲ ਉਪਰ ਲਿਖੀ ਹੋਈ ਗੱਲ ਕੀਤੀ ਤਾਂ ਯਕੀਨ ਕਰਨਾ ਉਸ ਮਾਤਾ ਦੇ ਦਿਮਾਗ਼ ਵਿਚ ਜਿਵੇਂ ਗਿਆਨ ਪ੍ਰਵੇਸ਼ ਕਰ ਗਿਆ ਕਿ ਵਾਕਿਆ, ਗੁਰੂ ਤਾਂ ਜੋ ਚਾਹਵੇ ਕਰ ਸਕਦਾ ਹੈ, ਪਰ ਇਸ ਅਖੀਰਲੇ ਸਮੇਂ ਨੂੰ ਸਤਿਗੁਰੂ ਨੇ ਕਿਵੇਂ ਆਪਣੇ ਤੇ ਵੀ ਢਾਲ ਕਿ ਸੁਮੱਤ ਪਾਈ ਹੈ, ਕਿ ਇਕ ਦਿਨ ਸਰੀਰ ਕਰਕੇ ਜਾਣਾ ਹੀ ਜਾਣਾ ਹੈ।

ਉਸ ਮਾਤਾ ਨੂੰ ਗਿਆਨ ਹੋ ਗਿਆ। ਮੇਰਾ ਪਤੀ ਤਾਂ 55 ਸਾਲ ਦਾ ਹੋ ਕੇ ਗਿਆ ਤੇ ਕਲਗੀਧਰ 42 ਸਾਲ 'ਚ ਚੋਲਾ ਬਦਲ ਰਹੇ ਨੇ। ਉਸ ਗਿਆਨ ਤੋਂ ਬਾਅਦ ਸਹਿਜ ਵੀ ਆ ਗਿਆ, ਆਪਣੇ ਵਾਲ ਖੋਲ ਲੈਣੇ ਕਦੀ ਵਾਲ ਪੁੱਟਣੇ ਰੋਣਾ ਧੋਣਾ ਖਾਣਾ ਨਾ ਖਾਣਾ, ਸਭ ਕੁਝ ਹੀ ਕੰਟਰੋਲ ਹੋ ਗਿਆ ਜਦੋਂ ਗਿਆਨ ਹੋ ਗਿਆ।

ਇਸ ਲਈ ਮਨ ਦੀ ਭਟਕਣਾ ਨੂੰ ਗੁਰਬਾਣੀ ਤੇ ਗੁਰੂ ਇਤਿਹਾਸ ਦਾ ਗਿਆਨ ਦੂਰ ਕਰ ਸਕਦਾ ਹੈ।

*220. ਸਵਾਲ :-* ਸਤਿਕਾਰਯੋਗ ਵੀਰ ਜੀ, ਧਿਆਨ ਪ੍ਰਪੱਕ ਕਿਵੇਂ ਹੋਵੇ ?

*ਜਵਾਬ :-* ਇਹ ਬੜੀ ਵੱਡੀ ਦਾਤ ਹੈ। ਇਹ ਦਾਤ ਮਾਇਆ ਨਾਲ ਬਜ਼ਾਰੋਂ ਨਹੀਂ ਮਿਲਦੀ। ਇਹ ਦਾਤ ਗੁਰੂ ਨਾਨਕ ਸਾਹਿਬ ਦੀ ਕਿਰਪਾ ਨਾਲ ਮਿਲਦੀ ਹੈ। ਨਿਤਨੇਮ ਕਰਨ ਉਪਰੰਤ ਇਹ ਕਿਰਪਾ ਮੰਗਿਆ ਕਰੋ ਕਿ ਹੇ ਗੁਰੂ ਨਾਨਕ ਸਾਹਿਬ ! ਮੇਰਾ ਵੀ ਧਿਆਨ ਆਪ ਜੀ ਦੇ ਚਰਨਾਂ ਵਿੱਚ ਪ੍ਰਪੱਕ ਹੋ ਜਾਵੇ। ਧਿਆਨ ਪ੍ਰਪੱਕ ਕਰਨ ਲਈ ਆਪਣੇ 'ਤੇ ਬੈਨ ਲਗਾਉਣੇ ਪੈਣਗੇ ਜਿਸ ਨਾਲ ਆਪਣੇ ਗੁਰੂ ਦੇ ਚਰਨਾਂ ਨਾਲ ਧਿਆਨ ਪ੍ਰਪੱਕ ਹੋ ਜਾਵੇ। ਧਿਆਨ ਪ੍ਰਪੱਕ ਕਰਨ ਲਈ ਅਭਿਆਸ ਚਾਹੀਦਾ ਹੈ। ਭਾਵੇਂ ਸਮੇਂ ਦੀ ਕੋਈ ਸੀਮਾ ਨਿਰਧਾਰਿਤ ਨਹੀਂ ਫਿਰ ਵੀ ਸ਼ੁਰੂ ਵਿੱਚ ਦੋ-ਤਿੰਨ ਘੰਟੇ ਆਪਣੇ 'ਤੇ ਬੈਨ ਲਗਾਓ ਕਿ 13 ਪਾਠ ਜਪੁ ਜੀ ਸਾਹਿਬ ਦੇ ਕਰਨੇ ਹਨ ਅਤੇ ਕਿਸੇ ਨਾਲ ਕੋਈ ਗੱਲ ਨਹੀਂ ਕਰਨੀ, ਕੋਈ ਫੋਨ ਅਟੈਂਡ ਨਹੀਂ ਕਰਨਾ। ਫਿਰ ਇਸ ਤਰ੍ਹਾਂ ਇਹ ਸਮਾਂ ਵਧਾਈ ਜਾਓ। 21 ਪਾਠ, 51 ਪਾਠ। ਕਦੇ ਕਦੇ ਚੌਪਈ ਸਾਹਿਬ ਦੇ ਪਾਠਾਂ ਦਾ ਬੈਨ ਲਗਾ ਲਓ, ਸੁਖਮਨੀ ਸਾਹਿਬ ਦੇ ਪਾਠਾਂ ਦਾ ਬੈਨ ਲਗਾ ਲਓ। ਜੇ ਸਿਮਰਨ ਕਰਨ 'ਤੇ ਮਨ ਕਰਦਾ ਹੈ ਤਾਂ ਗੁਰੂ ਸਾਹਿਬ ਦੇ ਚਰਨਾਂ ਵਿੱਚ ਬਿਰਤੀ ਲਿਜਾ ਕੇ ਦੋ ਜਾਂ ਤਿੰਨ ਘੰਟੇ ਲਗਾਤਾਰ ਸਿਮਰਨ ਕਰੋ। ਇਸ ਤਰ੍ਹਾਂ ਦਾ ਅਭਿਆਸ ਧਿਆਨ ਪ੍ਰਪੱਕ ਕਰਨ ਵਿੱਚ ਸਹਾਈ ਹੁੰਦਾ ਹੈ। ਜੇ ਘਰ ਵਿੱਚ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੈ ਤਾਂ ਗੁਰੂ ਸਾਹਿਬ ਦੇ ਚਰਨਾਂ ਵਿੱਚ ਇਹ ਅਭਿਆਸ ਕੀਤਾ ਜਾਵੇ। ਜੇ ਘਰ ਵਿੱਚ ਗੁਰੂ ਸਾਹਿਬ ਦਾ ਪ੍ਰਕਾਸ਼ ਨਹੀਂ ਤਾਂ ਸੁੱਚੀ ਵਿਛਾਈ ਕਰਕੇ ਗੁਰੂ ਸਾਹਿਬ ਦਾ ਆਸਣ ਲਗਾ ਲਓ ਤੇ ਉਥੇ ਬੈਠ ਕੇ ਸਿਮਰਨ ਕਰੋ ਜਾਂ ਬਾਣੀ ਪੜ੍ਹੋ। ਜਿਸ ਦਾ ਧਿਆਨ ਪ੍ਰਪੱਕ ਹੋ ਜਾਵੇ, ਉਹ ਗੁਰੂ ਕੋਲੋਂ ਜੋ ਮਰਜ਼ੀ ਮੰਗ ਲਵੇ, ਗੁਰੂ ਕਦੀ ਤੋਟ ਨਹੀਂ ਆਉਣ ਦਿੰਦਾ।

*221. ਸਵਾਲ :-* ਸਤਿਕਾਰਯੋਗ ਵੀਰ ਜੀ, ਧਰਮ ਦਾ ਮੂਲ ਕੀ ਹੈ ਅਤੇ ਪ੍ਰਚਾਰ ਕੀ ਹੈ ?

*ਜਵਾਬ :-* 'ਮੈਂ ਮੇਰੀ' ਦਾ ਤਿਆਗ ਤੇ ਦੂਸਰੇ ਦਾ ਭਲਾ ਧਰਮ ਦਾ ਮੂਲ ਹੈ ਤੇ ਗੁਰੂ ਦੇ ਰਸਤੇ 'ਤੇ ਚੱਲਣਾ, ਕਿਸੇ ਟੁੱਟੇ ਹੋਏ ਨੂੰ ਵਾਹਿਗੁਰੂ ਗੁਰੂ ਨਾਨਕ

ਦੇ ਚਰਨਾਂ ਨਾਲ ਜੋੜਨਾ, ਇਹ ਧਰਮ ਦਾ ਪ੍ਰਚਾਰ ਹੈ। ਪੰਜਵੇਂ ਪਾਤਸ਼ਾਹ ਕਹਿੰਦੇ ਹਨ ਕਿ ਜੇ ਕੋਈ ਪ੍ਰਭੂ ਦੇ ਚਰਨਾਂ ਨਾਲ ਜੋੜ ਦੇਵੇ ਤਾਂ ਮੈਂ ਉਸ ਦੇ ਚਰਨ ਫੜ ਲਵਾਂ। ਮੈਂ ਜੀਭ ਨਾਲ ਉਸ ਲਈ ਧੰਨਵਾਦ ਦੇ ਮਿੱਠੇ ਬੋਲ ਬੋਲਾਂ। ਮੇਰੇ ਇਹ ਪ੍ਰਾਣ ਉਸ ਅੱਗੇ ਭੇਟਾ ਦੇ ਤੌਰ 'ਤੇ ਦਿੱਤੇ ਜਾਣ—

*ਕੋਈ ਜਨੁ ਹਰਿ ਸਿਉ ਦੇਵੈ ਜੋਰਿ॥*
*ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ॥*

(ਅੰਗ ੭੦੧)

*222. ਸਵਾਲ :–* ਸਤਿਕਾਰਯੋਗ ਵੀਰ ਜੀ, ਕਈ ਸਰੀਰ ਦੁੱਖ ਵਿੱਚ ਜ਼ਿਆਦਾ ਨਾਮ ਜਪਦੇ ਹਨ ਤੇ ਕਈ ਦੁੱਖ ਆਉਣ 'ਤੇ ਬਿਲਕੁਲ ਟੁੱਟ ਜਾਂਦੇ ਹਨ। ਇਸ ਤਰ੍ਹਾਂ ਕਿਉਂ ਹੁੰਦਾ ਹੈ?

*ਜਵਾਬ :–* ਮਨਮੁੱਖ 'ਤੇ ਦੁੱਖ ਦੀ ਘੜੀ ਆ ਜਾਵੇ ਤਾਂ ਉਹ ਦੁੱਖ ਆਉਣ 'ਤੇ ਦੁਨਿਆਵੀ ਆਸਰਿਆਂ ਨੂੰ ਜ਼ਿਆਦਾ ਭਾਲਦਾ ਹੈ ਤੇ ਅਖ਼ੀਰ ਟੁੱਟ ਜਾਂਦਾ ਹੈ ਪਰ ਗੁਰੂ ਦੇ ਸਿੱਖ ਉੱਤੇ ਜੇ ਕੋਈ ਦੁੱਖ ਆ ਵੀ ਜਾਵੇ ਤਾਂ ਉਹ ਗੁਰਬਾਣੀ ਦਾ ਨੇਮ ਵਧਾ ਕੇ ਗੁਰੂ ਅੱਗੇ ਅਰਦਾਸਾਂ ਬੇਨਤੀਆਂ ਕਰਦਾ ਹੈ।

*ਗੁਰ ਕੀ ਬਾਨੀ ਸਿਉ ਰੰਗੁ ਲਾਇ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ॥*

(ਅੰਗ ੩੮੭)

ਫਿਰ ਉਸ ਦਾ ਦੁੱਖ ਵੀ ਉਸ ਨੂੰ ਗੁਰੂ ਦੇ ਨੇੜੇ ਲੈ ਜਾਂਦਾ ਹੈ, ਬਾਣੀ ਪੜ੍ਹਨ ਦੇ ਸਦਕੇ।

*223. ਸਵਾਲ :–* ਸਤਿਕਾਰਯੋਗ ਵੀਰ ਜੀ, ਉਹ ਕਿਹੜੀ ਪੜ੍ਹਾਈ ਹੈ ਜਿਹੜੀ ਗੁਰੂ ਨਾਨਕ ਦੇ ਚਰਨਾਂ ਦੇ ਨੇੜੇ ਲੈ ਜਾਂਦੀ ਹੈ? ਕੀ ਅਸੀਂ ਵੀ ਇਹ ਪੜ੍ਹਾਈ ਕਰ ਸਕਦੇ ਹਾਂ ?

*ਜਵਾਬ :–* ਜਿਸ ਤਰ੍ਹਾਂ ਦੁਨਿਆਵੀ ਪੜ੍ਹਾਈ ਦੀਆਂ ਕਲਾਸਾਂ ਹਨ, ਉਸੇ ਤਰ੍ਹਾਂ ਗੁਰੂ ਨਾਨਕ ਦੇ ਘਰ ਦੀ ਪੜ੍ਹਾਈ ਦੀਆਂ ਵੀ ਕਲਾਸਾਂ ਹਨ ਜੋ ਗੁਰੂ ਦੇ ਨੇੜੇ ਲੈ ਜਾਂਦੀਆਂ ਹਨ। ਸਭ ਤੋਂ ਪਹਿਲਾਂ ਤਾਂ ਗੁਰੂ ਵਾਲਾ ਬਣੋ, ਕਿਉਂਕਿ ਗੁਰੂ ਵਾਲਾ ਬਣਨਾ ਗੁਰੂ ਨਾਨਕ ਦੇ ਸਕੂਲ ਵਿਚ ਦਾਖ਼ਲਾ ਲੈਣਾ ਹੈ।

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ੧ ॥ ਰਹਾਉ ॥*

(ਅੰਗ ੫੯)

ਫਿਰ ਨੇਮ ਨਾਲ ਸੰਗਤ ਕਰੇ। ਸੰਗਤ ਕਰਨ ਨਾਲ ਕਲਾਸਾਂ ਦਾ ਪਤਾ ਲੱਗਦਾ ਹੈ ਤੇ ਜੀਵਨ ਗੁਰੂ ਦੇ ਚਰਨਾਂ ਵਿਚ ਪਰੋਇਆ ਜਾਂਦਾ ਹੈ। ਸੰਗਤ ਕਰਨ ਨਾਲ ਆਪਣੇ ਅੰਦਰ ਦੇ ਔਗੁਣਾਂ ਦਾ ਪਤਾ ਲੱਗਦਾ ਹੈ ਤੇ ਗੁਰੂ ਚਰਨਾਂ ਵਿੱਚ ਉਨ੍ਹਾਂ ਔਗੁਣਾਂ ਨੂੰ ਛੱਡਣ ਲਈ ਗੁਰਸਿੱਖ ਅਰਦਾਸ ਕਰਦਾ ਹੈ ਤੇ ਇਸ ਤਰ੍ਹਾਂ ਔਗੁਣਾਂ ਨੂੰ ਛਡਦਿਆਂ ਤੇ ਗੁਣਾਂ ਨੂੰ ਧਾਰਨ ਕਰਦਿਆਂ ਸਿੱਖ ਗੁਰੂ ਨਾਨਕ ਦੇ ਚਰਨਾਂ ਦੇ ਨੇੜੇ ਹੋ ਜਾਂਦਾ ਹੈ।

*224. ਸਵਾਲ :-* ਸਤਿਕਾਰਯੋਗ ਵੀਰ ਜੀ, ਫ਼ਕੀਰ ਕਿਸ ਨੂੰ ਕਹਿੰਦੇ ਹਨ ?

*ਜਵਾਬ :-* ਫ਼ਕੀਰ ਦੇ ਤਿੰਨ ਲਫ਼ਜ਼ ਹਨ। ਇਨ੍ਹਾਂ ਨੂੰ ਵੱਖਰੇ-ਵੱਖਰੇ ਕਰ ਦੇਈਏ ਤੇ ਫ ਕਹਿੰਦਾ ਹੈ, ਫਾਕਾ ਰੱਖ। ਜੇ ਰੱਬ ਦੀ ਰਜ਼ਾ ਵਿਚ ਪਰਸ਼ਾਦਾ ਪਾਣੀ ਮਿਲ ਗਿਆ ਹੈ ਤੇ ਠੀਕ ਹੈ ਨਹੀਂ ਤਾਂ ਫਾਕਾ ਰੱਖ। ਕ ਕਹਿੰਦਾ ਹੈ, ਕਿਨਾਰਾ ਕਰ, ਦੁਨੀਆਂ ਦੇ ਝਮੇਲਿਆਂ ਤੋਂ ਤੇ ਰ ਕਹਿੰਦਾ ਹੈ ਦੂਸਰਿਆਂ 'ਤੇ ਰਹਿਮ ਕਰ।

*225. ਸਵਾਲ :-* ਸਤਿਕਾਰਯੋਗ ਵੀਰ ਜੀ, ਸੰਸਾਰ ਵਿਚ ਵਿਚਰਦਿਆਂ ਹੋਇਆਂ ਮਨ ਸੁਖੀ ਕਿਵੇਂ ਹੋਵੇ ?



*ਜਵਾਬ :-* ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਮਨ ਨੂੰ ਸੁਖੀ ਰੱਖਣ ਲਈ ਤਿੰਨ ਪਕੜਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਪਹਿਲੀ ਪਕੜ ਹੈ ਮਾਇਆ ਦੀ ਪਕੜ। ਦੂਸਰੀ ਪਕੜ ਹੈ, ਮੋਹ ਦੀ ਪਕੜ ਤੇ ਤੀਸਰੀ ਪਕੜ ਹੈ, ਵਡਿਆਈ ਦੀ ਪਕੜ। ਜ਼ਿਆਦਾ ਡਰ ਇਨ੍ਹਾਂ ਚੀਜ਼ਾਂ ਦਾ ਨਾਮ ਜਪਣ ਵਾਲੇ ਨੂੰ ਤੇ ਕੀਰਤਨੀਏ ਨੂੰ ਹੈ। ਇਨ੍ਹਾਂ ਤਿੰਨਾਂ ਤੋਂ ਇਨਸਾਨ ਆਪਣੇ ਆਪ ਨੂੰ ਬਚਾਅ ਕੇ ਰੱਖੇ ਤਾਂ ਸੁਖੀ ਹੋ ਸਕਦਾ ਹੈ। ਪ੍ਰਭੂ ਦੇ ਨਾਮ ਵਿੱਚ ਸਾਰੇ ਸੁਖ ਅਨੰਦ ਹਨ।

*ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ॥* (ਅੰਗ ੩੯)

*226. ਸਵਾਲ :-* ਸਤਿਕਾਰਯੋਗ ਵੀਰ ਜੀ, ਨਿਰਵੈਰਾਂ ਨਾਲ ਜੋ ਵੈਰ ਕਰਦੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲਦੀ ਹੈ ?

*ਜਵਾਬ :-* ਬੁਰਾ ਤਾਂ ਕਿਸੇ ਦਾ ਵੀ ਨਹੀਂ ਸੋਚਣਾ ਚਾਹੀਦਾ ਪਰ ਜੇ ਕੋਈ ਪਰਮਾਤਮਾ ਦੇ ਪਿਆਰਿਆਂ ਦਾ ਬੁਰਾ ਸੋਚੇ, ਨਿਰਵੈਰਾਂ ਨਾਲ ਵੈਰ ਕਰੇ ਤਾਂ ਪਰਮਾਤਮਾ ਦਾ ਕਾਨੂੰਨ ਉਸ ਨੂੰ ਜ਼ਰੂਰ ਸਜ਼ਾ ਦਿੰਦਾ ਹੈ। ਨਿਰਵੈਰਾਂ ਨਾਲ ਵੈਰ ਕਰਨ ਵਾਲਾ ਆਪਣੇ ਘਰ ਨੂੰ ਆਪ ਅੱਗ ਲਗਾ ਲੈਂਦਾ ਹੈ। ਸਤਿਗੁਰੂ ਜੀ ਦਾ

ਗੁਰਬਾਣੀ ਵਿਚ ਫੁਰਮਾਣ ਹੈ :-

*ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥*

(ਅੰਗ ੧੪੧੫)

*227. ਸਵਾਲ :-* ਸਤਿਕਾਰਯੋਗ ਵੀਰ ਜੀ, ਸਾਡਾ ਲੋਕ ਪ੍ਰਲੋਕ ਸੁਹੇਲਾ ਕਿਵੇਂ ਹੋਵੇਗਾ ?

*ਜਵਾਬ :-* ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੂੰ ਇਕ ਸਿੱਖ ਨੇ ਇਹ ਸਵਾਲ ਕੀਤਾ ਸੀ ਤੇ ਜਵਾਬ ਵਿਚ ਪਾਤਸ਼ਾਹ ਨੇ ਤਿੰਨ ਬਚਨ ਕੀਤੇ ਸਨ। ਪਹਿਲਾ ਬਚਨ : ਧਰਮ ਦੀ ਕਿਰਤ ਕਰੋ। ਦੂਸਰਾ ਬਚਨ : ਹਉਮੈ ਦਾ ਤਿਆਗ ਕਰੋ। ਤੀਸਰਾ ਬਚਨ : ਕੋਸ਼ਿਸ਼ ਕਰੋ ਕਿ ਹਰ ਵੇਲੇ ਸਿਮਰਨ ਚੱਲੇ। ਜਦੋਂ ਇਨ੍ਹਾਂ ਤਿੰਨ ਬਚਨਾਂ 'ਤੇ ਚੱਲਣ ਦੀ ਕੋਸ਼ਿਸ਼ ਕਰਾਂਗੇ ਤਾਂ ਇਸ ਦਾਤ ਦੇ ਪਾਤਰ ਬਣ ਜਾਵਾਂਗੇ।

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥*
*ਨਾਨਕ ਹਰਿ ਪ੍ਰਭਿ ਆਪਹਿ ਮੇਲੇ॥* (ਅੰਗ ੨੯੨)



*228. ਸਵਾਲ :-* ਸਤਿਕਾਰਯੋਗ ਵੀਰ ਜੀ, ਆਤਮਿਕ ਬਲ ਕਿਵੇਂ ਮਿਲਦਾ ਹੈ ?

*ਜਵਾਬ :-* ਜਿਵੇਂ ਸੰਸਾਰੀ ਭੋਜਨ ਛੱਕ ਕੇ ਸਰੀਰ ਵਿਚ ਬਲ ਆਉਂਦਾ ਹੈ, ਉਸੇ ਤਰ੍ਹਾਂ ਗੁਰਬਾਣੀ ਪੜ੍ਹਨ ਨਾਲ ਆਤਮਿਕ ਬਲ ਮਿਲਦਾ ਹੈ।

*229. ਸਵਾਲ :-* ਸਤਿਕਾਰਯੋਗ ਵੀਰ ਜੀ, ਇਕ ਸਿੱਖ ਵਿੱਚ ਕਿਹੜੇ ਗੁਣ ਹੋਣ ਤਾਂ ਕਿ ਉਹ ਸਹਿਜੇ ਹੀ ਗੁਰੂ ਦੀ ਮੰਜ਼ਿਲ ਵੱਲ ਵੱਧ ਸਕੇ ?

*ਜਵਾਬ :-* ਗੁਰੂ ਦੇ ਸਿੱਖ ਦੀਆਂ ਅੱਠ ਨਿਸ਼ਾਨੀਆਂ ਹਨ :-

1. ਵਾਹਿਗੁਰੂ ਦੇ ਦਿੱਤੇ 'ਤੇ ਸੰਤੋਖ ਰੱਖੇ।
2. ਹਰ ਜੀਵ 'ਤੇ ਦਇਆ ਕਰੇ।
3. ਹੰਕਾਰ ਦਾ ਤਿਆਗ ਕਰੇ।
4. ਨਿੰਦਾ ਚੁਗਲੀ ਦਾ ਤਿਆਗ ਕਰੇ।
5. ਆਪਣੀ ਕਿਰਤ ਵਿਚੋਂ ਦਸਵੰਧ ਕੱਢੇ।
6. ਸੇਵਾ ਸਿਮਰਨ ਦਾ ਨੇਮੀ ਹੋਵੇ।

7. ਕ੍ਰੋਧ ਦਾ ਤਿਆਗ ਕਰੇ।

8. ਕਿਸੇ ਦੇ ਕੌੜੇ ਬਚਨਾਂ ਨੂੰ ਜਰਨ ਵਾਲਾ ਹੋਵੇ।

*230. ਸਵਾਲ :-* ਸਤਿਕਾਰਯੋਗ ਵੀਰ ਜੀ, ਸਿੱਖੀ ਦਾ ਮੂਲ ਕੀ ਹੈ ?

*ਜਵਾਬ :-* ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਨ ਹਨ ਕਿ ਸਿੱਖੀ ਦਾ ਮੂਲ ਹੈ : 1. ਮਨ ਨੀਵਾਂ ਰੱਖਣਾ ਤੇ ਕਿਸੇ ਦੀ ਖ਼ੁਸ਼ੀ ਲਿਤਾੜ ਕੇ ਖ਼ੁਸ਼ੀ ਨਾ ਲੈਣੀ। 2. ਆਪਣੇ ਗੁਰੂ 'ਤੇ ਪੂਰਨ ਭਰੋਸਾ ਰੱਖਣਾ। 3. ਸਤਿਸੰਗਤ ਕਰਨੀ ਤੇ ਸੰਗਤ ਦੀ ਪ੍ਰਸੰਨਤਾ ਲੈਣੀ।

*231. ਸਵਾਲ :-* ਸਤਿਕਾਰਯੋਗ ਵੀਰ ਜੀ, ਲਾਲਚੀ ਮਨੁੱਖ ਦੀ ਕੀ ਨਿਸ਼ਾਨੀ ਹੁੰਦੀ ਹੈ ? ਇਸ ਤੋਂ ਕਿਵੇਂ ਬਚ ਕੇ ਰਹਿਣਾ ਚਾਹੀਦਾ ਹੈ ?

*ਜਵਾਬ :-* ਲਾਲਚੀ ਬੰਦਾ ਆਪਣੇ ਪੇਟ ਦੀ ਖ਼ਾਤਰ ਦੂਸਰੇ ਦੇ ਪੇਟ 'ਤੇ ਛੁਰੀ ਚਲਾਉਂਦਾ ਹੈ। ਫਿਰ ਝੂਠੀਆਂ ਕਸਮਾਂ ਵੀ ਖਾਂਦਾ ਹੈ। ਇਸ ਤਰ੍ਹਾਂ ਝੂਠ ਬੋਲ-ਬੋਲ ਕੇ ਵਪਾਰ ਕਰਦਾ ਹੈ ਤੇ ਦੁੱਖ ਪਾਉਂਦਾ ਹੈ :

*ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ॥ ਮੈਲੇ ਕਰਮ ਕਰੇ ਦੁਖੁ ਪਾਏ॥*
*ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ॥ ੧੨॥*

(ਅੰਗ ੧੦੬੨)



ਲਾਲਚੀ ਆਦਮੀ ਦਾ ਕੋਈ ਧਰਮ ਨਹੀਂ ਹੁੰਦਾ। ਉਹ ਮਾਇਆ ਦੇ ਲਾਲਚ ਵਿਚ ਆਪਣਾ ਫ਼ਰਜ਼ ਤਿਆਗ ਦਿੰਦਾ ਹੈ। ਲਾਲਚੀ ਬੰਦੇ ਨੂੰ ਗੁਰਬਾਣੀ ਵਿਚ ਹਲਕਾਏ ਕੁੱਤੇ ਦੀ ਪਦਵੀ ਦਿੰਦੇ ਹਨ। ਜਿਸ ਤਰ੍ਹਾਂ ਹਲਕਾਇਆ ਕੁੱਤਾ ਚੰਗੀ ਮੰਦੀ ਖਾਣ ਵਾਲੀ ਚੀਜ਼ ਨਹੀਂ ਪਰਖਦਾ। ਉਸ ਵਿਚ ਆਪਣੇ ਬਿਗਾਨੇ ਦਾ ਅੰਤਰ ਨਹੀਂ ਰਹਿੰਦਾ। ਜਿਹੜਾ ਅੱਗੇ ਆ ਗਿਆ, ਉਸ ਨੂੰ ਕੱਟੀ ਜਾਂਦਾ ਹੈ, ਇਸੇ ਤਰ੍ਹਾਂ ਲਾਲਚੀ ਬੰਦਾ ਲਾਲਚ ਦੇ ਵੱਸ ਹੋ ਕੇ ਭੱਖ ਅਭੱਖ ਸਭ ਚੀਜ਼ਾਂ ਛੱਕ ਜਾਂਦਾ ਹੈ ਤੇ ਆਪਣਾ ਪਰਾਇਆ ਵੀ ਭੁੱਲ ਜਾਂਦਾ ਹੈ :-

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥* (ਅੰਗ ੫੦)

ਗੁਰੂ ਅਮਰਦਾਸ ਜੀ ਲੋਭੀ ਬੰਦੇ ਕੋਲੋਂ ਬਚਣ ਦਾ ਉਪਦੇਸ਼ ਕਰਦੇ ਹਨ ਕਿ ਜਿਥੋਂ ਤੱਕ ਵੱਸ ਚੱਲੇ ਲੋਭੀ ਮਨੁੱਖ ਦਾ ਕਦੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ। ਜੇ ਕਰੋਗੇ ਤਾਂ ਉਹ ਅਖ਼ੀਰ ਲਾਲਚ ਦੀ ਖ਼ਾਤਰ ਤੁਹਾਨੂੰ ਉਥੇ ਧੱਕਾ

ਦੇਵੇਗਾ ਜਿੱਥੇ ਤੁਸੀਂ ਨਾ ਇਧਰ ਜੋਗੇ ਰਹੋਗੇ ਤੇ ਨਾ ਉਧਰ ਜੋਗੇ ਰਹੋਗੇ। ਐਸੇ ਥਾਂ ਧੋਖਾ ਦੇ ਕੇ ਸੁੱਟ ਦੇਵੇਗਾ ਜਿਥੋਂ ਤੁਹਾਨੂੰ ਕੋਈ ਮਦਦ ਕਰਨ ਵਾਲਾ ਵੀ ਕੱਢ ਨਹੀਂ ਸਕੇਗਾ। ਲੋਭੀ ਬੰਦੇ ਦੀ ਭਾਈਵਾਲੀ ਤੋਂ ਵੀ ਬਚ ਕੇ ਰਹਿਣਾ ਚਾਹੀਦਾ ਹੈ। ਲਾਲਚੀ ਬੰਦਿਆਂ ਦੇ ਇਸ ਸੰਸਾਰ ਵਿੱਚ ਵੀ ਤੇ ਪਰਲੋਕ ਵਿੱਚ ਵੀ ਮੂੰਹ ਕਾਲੇ ਹੁੰਦੇ ਹਨ ਤੇ ਉਹ ਆਪਣਾ ਕੀਮਤੀ ਮਨੁੱਖਾ ਜਨਮ ਹਾਰ ਕੇ ਸੰਸਾਰ ਤੋਂ ਜਾਂਦੇ ਹਨ। ਇਸ ਲਈ ਗੁਰੂ ਜੀ ਕਹਿੰਦੇ ਹਨ :-

*ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥* (ਅੰਗ ੪੧੯)

*232. ਸਵਾਲ :-* ਸਤਿਕਾਰਯੋਗ ਵੀਰ ਜੀ, ਸਿੱਖ ਦੀ ਨੀਂਦਰ ਕੈਸੀ ਹੋਵੇ ?

*ਜਵਾਬ :-* ਮਹਾਂਪੁਰਸ਼ ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਹਾਲੀ ਦੀ ਨੀਂਦਰ ਛੇ ਘੰਟੇ। 'ਹਾਲੀ' ਕਹਿੰਦੇ ਹਨ ਮਿਹਨਤ ਮਜ਼ਦੂਰੀ ਕਰਨ ਵਾਲੇ ਨੂੰ। ਜੇਕਰ ਹਾਲੀ ਛੇ ਘੰਟੇ ਤੋਂ ਵੱਧ ਸੌਂਦਾ ਹੈ ਤਾਂ ਉਹ ਆਲਸੀ ਹੈ। ਕਲਗੀਧਰ ਪਾਤਸ਼ਾਹ ਵੀ ਕਹਿੰਦੇ ਹਨ—

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*



ਆਮ ਬੰਦੇ ਦੀ ਨੀਂਦਰ ਚਾਰ ਘੰਟੇ ਹੁੰਦੀ ਹੈ। ਜੇਕਰ ਆਮ ਬੰਦਾ ਚਾਰ ਘੰਟੇ ਤੋਂ ਵੱਧ ਸੌਂਦਾ ਹੈ ਤਾਂ ਉਹ ਆਲਸੀ ਹੈ।

*ਹਉ ਤਿਸ ਘੋਲ ਘੁਮਾਇਆ ਥੋੜਾ ਸਵੇਂ ਥੋੜਾ ਹੀ ਖਾਵੈ॥*

(ਵਾਰ ੧੨, ਪਉੜੀ ੪)

ਕਹਿੰਦੇ ਹਨ, ਮਹਾਂਪੁਰਖ ਦੀ ਨੀਂਦਰ ਦੋ ਘੰਟੇ ਹੁੰਦੀ ਹੈ। ਬਾਬਾ ਖੜਕ ਸਿੰਘ ਜੀ ਨੀਂਦਰ ਬਾਰੇ ਬਚਨ ਕਰਦੇ ਸਨ ਕਿ ਮਨਮੁਖ ਦੀ ਨੀਂਦਰ ਤੇ ਗੁਰਮੁਖ ਦੀ ਨੀਂਦਰ ਵਿੱਚ ਵੀ ਅੰਤਰ ਹੈ। ਬਾਬਾ ਜੀ ਕਹਿੰਦੇ ਸਨ, ਮਨਮੁਖ ਜਦੋਂ ਵੀ ਸੌਂਵੇਗਾ ਤਾਂ ਗੰਦੇ ਲਿਟਰੇਚਰ, ਨਾਵਲ ਪੜ੍ਹਦੇ ਹੋਏ ਸੌਂਵੇਗਾ, ਪਰ ਗੁਰਮੁਖ ਸਿਮਰਨ ਕਰਦਿਆਂ ਸੌਂਵੇਗਾ (ਆਰਾਮ ਕਰੇਗਾ) ਬਾਬਾ ਜੀ ਕਹਿੰਦੇ ਹਨ, ਐਸੀ ਨੀਂਦਰ ਨੂੰ ਗੁਰਬਾਣੀ ਵਿਚ ਆਖਿਆ ਹੈ:-

*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥* (ਅੰਗ ੫੫੮)

*233. ਸਵਾਲ :-* ਸਤਿਕਾਰਯੋਗ ਵੀਰ ਜੀ, ਮੈਂ ਤੁਹਾਡੀ ਕੈਸਟ ਵਿਚ ਸੁਣਿਆ ਸੀ ਕਿ ਇਕ ਚੰਚਲ ਮਤ ਹੁੰਦੀ ਹੈ। ਚੰਚਲ ਮਤ ਵਾਲੇ ਪ੍ਰਾਣੀ ਦੇ ਕੀ ਲੱਛਣ ਹੁੰਦੇ ਹਨ ?

*ਜਵਾਬ :-* ਚੰਚਲ ਮਤ ਵਾਲਾ ਪ੍ਰਾਣੀ ਉਹ ਹੁੰਦਾ ਹੈ ਜਿਸ ਨੂੰ ਮੌਤ ਭੁੱਲੀ

ਹੁੰਦੀ ਹੈ। ਜਿਸ ਨੇ ਕਦੀ ਗੁਰਬਾਣੀ ਨਹੀਂ ਪੜ੍ਹੀ, ਨਾਮ ਨਹੀਂ ਜਪਿਆ, ਕਦੀ ਨਾਮ ਜਪਣ ਵਾਲਿਆਂ ਦੀ ਸੰਗਤ ਨਹੀਂ ਕੀਤੀ; ਉਸ ਦਾ ਹਿਰਦਾ ਮੈਲਾ ਹੁੰਦਾ ਹੈ।

*ਮਨੁ ਚੰਚਲੁ ਬਿਧਿ ਨਾਹੀ ਜਾਣੈ॥*
*ਮਨਮੁਖਿ ਮੈਲਾ ਸਬਦੁ ਨ ਪਛਾਣੈ॥* (ਅੰਗ ੪੧੫)

ਉਹ ਹਰ ਇਕ ਨੂੰ ਆਪਣੇ ਵਾਂਗ ਹੀ ਸਮਝਦਾ ਹੈ। ਉਸ ਨੂੰ ਇਹ ਵੀ ਨਹੀਂ ਪਤਾ ਕਿ ਉਹ ਚੰਗਾ ਕਰਮ ਕਰ ਰਿਹਾ ਹੈ ਜਾਂ ਉਸ ਦੇ ਕਰਮ ਕਰਨ ਨਾਲ ਕਿਸੇ ਦਾ ਦਿਲ ਦੁਖ ਰਿਹਾ ਹੈ। ਸੰਗਤ ਵਿਚ ਜਾ ਕੇ ਚੰਚਲ ਮਤ ਦੂਰ ਹੁੰਦੀ ਹੈ। ਕਿਸੇ ਨਾਮ ਜਪਣ ਵਾਲੇ ਮਹਾਂਪੁਰਖ ਦਾ ਅਸਥਾਨ ਸੀ। ਉਥੇ ਇਕ ਮੰਜ਼ਿਲ ਚੜ੍ਹ ਕੇ ਜਾਣਾ ਪੈਂਦਾ ਸੀ। ਕੋਈ ਚੰਚਲ ਮਤ ਦਾ ਸਰੀਰ ਸੀ। ਉਹ ਵੀ ਇਕ ਦਿਨ ਮਹਾਂਪੁਰਸ਼ਾਂ ਦੇ ਅਸਥਾਨ 'ਤੇ ਗਿਆ। ਬੜੀ ਤੇਜ਼ੀ ਨਾਲ ਸਾਹੋ-ਸਾਹ ਹੋਇਆ ਪੌੜੀਆਂ ਚੜ੍ਹਿਆ ਤੇ ਮਹਾਂਪੁਰਖਾਂ ਕੋਲ ਚਲਾ ਗਿਆ। ਮਹਾਂਪੁਰਖਾਂ ਨੂੰ ਜਾ ਕੇ ਕਹਿੰਦਾ ਹੈ, ਮੈਨੂੰ ਤੁਸੀਂ ਇਕ ਗੱਲ ਦੱਸੋ। ਮਹਾਂਪੁਰਖ ਕਹਿੰਦੇ ਹਨ, ਕੀ? ਉਹ ਕਹਿੰਦਾ ਹੈ, ਤੁਹਾਡੇ ਵਿੱਚ ਤੇ ਮੇਰੇ ਵਿੱਚ ਫ਼ਰਕ ਕੀ ਹੈ ? ਰੱਬ ਨੇ ਤੁਹਾਨੂੰ ਵੀ ਦੋ ਅੱਖਾਂ ਦਿੱਤੀਆਂ ਹਨ ਤੇ ਮੈਨੂੰ ਵੀ ? ਤੁਹਾਡੀਆਂ ਵੀ ਦੋ ਬਾਹਵਾਂ, ਦੋ ਲੱਤਾਂ ਹਨ ਤੇ ਮੇਰੀਆਂ ਵੀ ਦੋ ਬਾਹਵਾਂ, ਦੋ ਲੱਤਾਂ ਹਨ। ਤੁਹਾਡਾ ਦੁਨੀਆਂ ਇੰਨਾ ਸਤਿਕਾਰ ਕਰਦੀ ਹੈ, ਮੈਨੂੰ ਕੋਈ ਪੁੱਛਦਾ ਵੀ ਨਹੀਂ। ਇਹ ਕਿਉਂ ? ਮਹਾਂਪੁਰਖ ਕਹਿੰਦੇ ਹਨ, ਤੇਰੀ ਗੱਲ ਦਾ ਜਵਾਬ ਬਾਅਦ ਵਿਚ ਦੇਵਾਂਗੇ ਪਰ ਅਸੀਂ ਤੇਰਾ ਮੱਥਾ ਪੜ੍ਹਿਆ ਹੈ, ਅੱਜ ਤੋਂ ਦੋ ਦਿਨ ਬਾਅਦ ਤੇਰੀ ਦੁਪਹਿਰ ਦੋ ਵਜੇ ਮੌਤ ਹੋ ਜਾਣੀ ਹੈ। ਉਹ ਕਹਿੰਦਾ ਹੈ, ਜੀ ਫਿਰ ਮੈਂ ਕੀ ਕਰਾਂ? ਮਹਾਂਪੁਰਖ ਕਹਿੰਦੇ ਹਨ, ਇਹ ਲੈ ਸਿਮਰਨਾ ਤੇ ਘਰ ਜਾ ਕੇ ਨਾਮ ਜਪ ! ਤੂੰ ਸਾਰੀ ਜ਼ਿੰਦਗੀ 'ਚ ਕੋਈ ਚੰਗਾ ਕੰਮ ਨਹੀਂ ਕੀਤਾ। ਹੁਣ ਜਦੋਂ ਉਹ ਮੌਤ ਦਾ ਨਾਮ ਸੁਣ ਕੇ ਬਾਹਰ ਆਇਆ ਤਾਂ ਪੌੜੀਆਂ ਵੀ ਬੜੇ ਸਹਿਜ ਨਾਲ ਉਤਰਦਾ ਪਿਆ ਹੈ। ਘਰ ਆ ਕੇ ਘਰਵਾਲੀ ਨੂੰ ਕਹਿੰਦਾ ਹੈ ਕਿ ਸਾਰੇ ਰਿਸ਼ਤੇਦਾਰਾਂ ਨੂੰ ਇਕੱਠਿਆਂ ਕਰ ਲਵੋ, ਮੈਂ ਦੋ ਦਿਨਾਂ ਬਾਅਦ ਚਲੇ ਜਾਣਾ ਹੈ। ਘਰਵਾਲੀ ਵੀ ਘਰਵਾਲੇ ਦੀ ਗੱਲ ਤੋਂ ਘਬਰਾ ਗਈ ਪਰ ਕਹਿਣ ਲੱਗੀ ਜੀ ਕਈ ਰਿਸ਼ਤੇਦਾਰ ਤਾਂ ਤੁਹਾਡੇ ਨਾਲ ਬੋਲਦੇ ਨਹੀਂ। ਕਹਿੰਦਾ ਹੈ ਕਿ ਉਨ੍ਹਾਂ ਨੂੰ ਵੀ ਬੁਲਾ ਲੈ। ਮੈਂ ਜਦ ਚਲੇ ਹੀ ਜਾਣਾ ਹੈ ਤਾਂ ਉਨ੍ਹਾਂ ਤੋਂ ਵੀ ਮੁਆਫੀ ਮੰਗਣੀ ਹੈ ਕਿ ਮੇਰੇ ਕੋਲੋਂ ਜੇ ਕੋਈ ਭੁੱਲਾਂ ਹੋਈਆਂ ਨੇ ਤਾਂ ਉਹ ਮੈਨੂੰ ਮੁਆਫ

ਕਰ ਦੇਣ।

ਦੋ ਦਿਨਾਂ ਬਾਅਦ ਮਹਾਂਪੁਰਖ ਉਸ ਦੇ ਘਰ ਪਹੁੰਚ ਗਏ ਤੇ ਸਾਰੇ ਰਿਸ਼ਤੇਦਾਰ ਵੀ ਇਕੱਠੇ ਹੋਏ। ਮਹਾਂਪੁਰਖ ਉਸ ਸਰੀਰ ਨੂੰ ਕਹਿੰਦੇ ਹਨ— ਪੁਰਖਾ! ਤੂੰ ਸ਼ਰਾਬ ਬਹੁਤ ਪੀਂਦਾ ਸੀ, ਤੇਰੇ ਲਈ ਸ਼ਰਾਬ ਮੰਗਾਈਏ ? ਕਹਿੰਦਾ ਹੈ, ਜੀ ਹੋਰ ਅੱਧੇ ਘੰਟੇ ਤੱਕ ਮੇਰੀ ਮੌਤ ਹੋਣ ਵਾਲੀ ਹੈ, ਸ਼ੁਭ-ਸ਼ੁਭ ਬੋਲੋ! ਮਹਾਂਪੁਰਖ ਕਹਿੰਦੇ ਹਨ, ਤੂੰ ਮਾਸ ਬਹੁਤ ਖ਼ੁਸ਼ੀ ਨਾਲ ਖਾਂਦਾ ਸੀ, ਲਿਆਈਏ? ਮਹਾਂਪੁਰਖਾਂ ਦੇ ਚਰਨ ਫੜ ਕੇ ਕਹਿੰਦਾ ਹੈ—ਜੀ ਮੈਨੂੰ ਬਖ਼ਸ਼ ਦਿਓ। ਮਹਾਂਪੁਰਖ ਕਹਿੰਦੇ ਹਨ, ਤੇਰਾ ਅਜੇ ਸਮਾਂ ਨਹੀਂ ਆਇਆ, ਤੂੰ ਅਜੇ ਮਰਨਾ ਨਹੀਂ ਹੈ। ਉਹ ਸਰੀਰ ਕਹਿੰਦਾ ਹੈ, ਫਿਰ ਤੁਸੀਂ ਮੈਨੂੰ ਕਿਉਂ ਕਿਹਾ ਕਿ ਤੇਰੀ ਮੌਤ ਹੋ ਜਾਣੀ ਹੈ? ਮਹਾਂਪੁਰਖ ਕਹਿੰਦੇ ਹਨ, ਅਸੀਂ ਤੇਰੀ ਗੱਲ ਦਾ ਜਵਾਬ ਦਿੱਤਾ ਹੈ ਕਿ ਜਿਹੜਾ ਤੂੰ ਸਾਨੂੰ ਪੁੱਛਿਆ ਸੀ ਕਿ ਤੁਹਾਡੇ ਵਿੱਚ ਤੇ ਮੇਰੇ ਵਿੱਚ ਕੀ ਫ਼ਰਕ ਹੈ। ਪੁਰਖਾ ! ਦੱਸ, ਤੂੰ ਦੋ ਦਿਨ ਮੌਤ ਯਾਦ ਰੱਖੀ, ਤੂੰ ਦੋ ਦਿਨਾਂ ਵਿੱਚ ਕਿਸੇ ਦਾ ਮਾੜਾ ਕੀਤਾ ਹੈ? ਕਹਿੰਦਾ ਹੈ, ਜੀ ਨਹੀਂ। ਮਹਾਂਪੁਰਖ ਕਹਿੰਦੇ ਹਨ, ਤੂੰ ਦੋ ਦਿਨ ਮੌਤ ਯਾਦ ਰੱਖੀ ਹੈ, ਬੋਲ, ਸ਼ਰਾਬ ਪੀਤੀ ਹੈ ਜਾਂ ਮਾਸ ਦਾ ਸੇਵਨ ਕੀਤਾ ਹੈ ਜਾਂ ਕਿਸੇ ਦਾ ਦਿਲ ਦੁਖਾਇਆ ਹੈ? ਕਹਿੰਦਾ ਹੈ, ਜੀ ਨਹੀਂ। ਮਹਾਂਪੁਰਖ ਕਹਿੰਦੇ ਹਨ, ਤੇਰੇ ਵਿੱਚ ਤੇ ਸਾਡੇ ਵਿੱਚ ਇਹੋ ਫਰਕ ਹੈ। ਤੂੰ ਦੋ ਦਿਨ ਮੌਤ ਯਾਦ ਰੱਖੀ ਹੈ ਤੇ ਅਸੀਂ ਸਦਾ ਮੌਤ ਨੂੰ ਯਾਦ ਰੱਖਦੇ ਹਾਂ। ਸੰਗਤ ਵਿੱਚ ਜਾ ਕੇ ਚੰਚਲ ਮੱਤ ਦੂਰ ਹੁੰਦੀ ਹੈ। ਜਦੋਂ ਪਰਮਾਰਥ ਦੀਆਂ ਅੱਖਾਂ ਖੁੱਲ੍ਹਣੀਆਂ ਸ਼ੁਰੂ ਹੋ ਜਾਂਦੀਆਂ ਹਨ, ਉਦੋਂ ਜੀਵ ਸਹਿਜ ਅਵਸਥਾ ਵਿਚ ਪਹੁੰਚ ਜਾਂਦਾ ਹੈ।

*ਗੁਰ ਸਾਖੀ ਅੰਤਰਿ ਜਾਗੀ॥ ਤਾ ਚੰਚਲ ਮਤਿ ਤਿਆਗੀ॥*

(ਅੰਗ ੫੯੯)

*234. ਸਵਾਲ :-* ਸਤਿਕਾਰਯੋਗ ਵੀਰ ਜੀ, ਕਈ ਲੋਕ ਗੁਰੂ ਸਾਹਿਬਾਨ ਦਾ ਤਾਂ ਸਤਿਕਾਰ ਕਰਦੇ ਹਨ ਪਰ ਭਗਤਾਂ ਦਾ ਉਨ੍ਹਾਂ ਸਤਿਕਾਰ ਨਹੀਂ ਕਰਦੇ। ਕੀ ਭਗਤਾਂ ਦਾ ਵੀ ਸਤਿਕਾਰ ਕਰਨਾ ਉਨਾ ਹੀ ਜ਼ਰੂਰੀ ਹੈ ਜਿੰਨਾ ਗੁਰੂ ਸਾਹਿਬਾਨ ਦਾ?

*ਜਵਾਬ :-* ਦਾਸ ਤਾਂ ਇਹ ਕਹੇਗਾ ਕਿ ਸਤਿਕਾਰ ਸਭ ਧਰਮਾਂ ਦਾ ਕਰੋ, ਮਨ ਆਪਣੇ ਗੁਰੂ ਨਾਨਕ ਨੂੰ ਵੇਚੋ। ਕਈ ਭਗਤਾਂ ਦੀ ਨਿੰਦਿਆ ਕਰਦੇ ਹਨ, ਨਾਮ ਜਪਣ ਵਾਲਿਆਂ ਦੀ ਨਿੰਦਿਆ ਕਰਦੇ ਹਨ, ਪਰ ਗੁਰੂ ਸਾਹਿਬ ਭਗਤਾਂ

ਨੂੰ ਮਾਣ ਦਿੰਦਿਆਂ ਹੋਇਆਂ ਕਹਿੰਦੇ ਹਨ ਕਿ ਮੇਰਾ ਬੰਨ੍ਹਿਆ ਹੋਇਆ ਮੇਰੇ ਭਗਤ ਛੁਡਾ ਸਕਦੇ ਹਨ ਤੇ ਇਕ ਹੋਰ ਗੁਰੂ ਸਾਹਿਬ ਜੀ ਨੇ ਭਗਤਾਂ ਨੂੰ ਮਾਣ ਦਿੱਤਾ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਭਗਤਾਂ ਦਾ ਬੰਨ੍ਹਿਆ ਹੋਇਆ ਮੈਂ ਵੀ ਨਹੀਂ ਛੁਡਾ ਸਕਦਾ:

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*

(ਅੰਗ ੧੨੫੨-੫੩)

ਨਾਮ ਜਪਣ ਵਾਲੇ ਭਗਤਾਂ ਨੂੰ ਤਾਂ 'ਜੀ' ਕਹਿ ਕੇ ਬੁਲਾ ਲਵੋ ਤਾਂ ਉਧਾਰ ਹੋ ਜਾਂਦਾ ਹੈ। ਗੁਰੂ ਸਾਹਿਬ ਫ਼ੁਰਮਾਨ ਕਰਦੇ ਹਨ :

*ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥*
*ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥ ੪ ॥ ੩ ॥*

(ਅੰਗ ੧੩੨੮)

*235. ਸਵਾਲ :-* ਸਤਿਕਾਰਯੋਗ ਵੀਰ ਜੀ, ਕਈ ਰੱਬ ਦੇ ਜੀਆਂ ਦੀ ਹੱਤਿਆ ਕਰਦੇ ਹਨ, ਕੀ ਉਹ ਵੀ ਗੁਰੂ ਦੀ ਨਦਰਿ ਦੇ ਪਾਤਰ ਬਣ ਸਕਦੇ ਹਨ?



*ਜਵਾਬ :-* ਜਿਸ ਦੇ ਅੰਦਰ ਜੀਆਂ ਪ੍ਰਤੀ ਦਇਆ ਨਹੀਂ ਆਈ, ਉਹ ਗੁਰੂ ਦੀ ਨਦਰਿ ਦਾ ਪਾਤਰ ਨਹੀਂ ਬਣ ਸਕਦਾ। ਮਹਾਰਾਜ ਗੁਰਬਾਣੀ ਵਿਚ ਫ਼ੁਰਮਾਨ ਕਰਦੇ ਹਨ :-

*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*

(ਅੰਗ ੧੩੬)

ਕਹਿੰਦੇ ਹਨ, ਇਕ ਪਾਸੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਲੈਣਾ ਤੇ ਇਕ ਪਾਸੇ ਕਿਸੇ ਜੀਅ 'ਤੇ ਦਇਆ ਕਰ ਦੇਣੀ ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਬਰਾਬਰ ਹੈ। ਜੀਆਂ 'ਤੇ ਦਇਆ ਕਰਨੀ ਚਾਹੀਦੀ ਹੈ ਜਾਂ ਨਹੀਂ, ਇਸ ਬਾਰੇ ਸਾਨੂੰ ਇਸ ਸਾਖੀ ਵਿਚੋਂ ਸੇਧ ਮਿਲੇਗੀ। ਛੇਵੇਂ ਪਾਤਸ਼ਾਹ ਵੇਲੇ ਦੋ ਸਿੱਖ ਹੋਏ ਹਨ- ਭਾਈ ਕੁਕੋ ਤੇ ਇਕ ਇਸ ਦਾ ਪੁੱਤਰ ਭਾਈ ਅਨੰਤਾ। ਗੁਰੂ ਸਾਹਿਬ ਜੀ ਨੇ ਇਨ੍ਹਾਂ ਦੋਨਾਂ ਸਿੱਖਾਂ ਦੀ ਡਿਊਟੀ ਲਾਈ ਸੀ ਕਿ ਲੰਗਰ ਬਣਦੇ ਵੇਲੇ ਤੁਸੀਂ ਰਾਖੀ ਕਰਨੀ ਹੈ ਕਿ ਕੋਈ ਪੰਛੀ ਚੁੰਝ ਮਾਰ ਕੇ ਜੂਠਾ ਨਾ ਕਰ ਦੇਵੇ। ਇਹ ਦੋਵੇਂ ਪਿਓ-ਪੁੱਤਰ ਲੰਗਰ ਬਣਦੇ ਵੇਲੇ ਰੋਜ਼ ਕੋਲ ਖਲੋ ਕੇ ਪੰਛੀਆਂ ਤੋਂ ਰਾਖੀ ਕਰਦੇ ਸਨ। ਕਈ ਦਿਨ ਬੀਤ ਗਏ। ਇਕ ਦਿਨ ਇਕ ਕਾਂ ਨੇ ਬੜਾ ਤੰਗ

ਕੀਤਾ। ਉਹ ਘੜੀ-ਮੁੜੀ ਉੱਡ ਕੇ ਪਰਾਤ ਵਿਚੋਂ ਚੁੰਝ ਮਾਰਨ ਲਈ ਆਵੇ ਤੇ ਭਾਈ ਅਨੰਤਾ ਉਸ ਨੂੰ ਬਾਰ-ਬਾਰ ਉਡਾਵੇ ਕਿ ਕਿਤੇ ਇਹ ਚੁੰਝ ਮਾਰ ਕੇ ਲੰਗਰ ਜੂਠਾ ਨਾ ਕਰ ਦੇਵੇ। ਪਰ ਉਹ ਕਾਂ ਫਿਰ ਵੀ ਬਾਰ-ਬਾਰ ਉੱਡ ਕੇ ਉਥੇ ਹੀ ਆ ਜਾਵੇ। ਭਾਈ ਅਨੰਤਾ ਸੋਚਣ ਲੱਗਾ ਕਿ ਇਹ ਕਾਂ ਖਹਿੜੇ ਹੀ ਪੈ ਗਿਆ ਹੈ। ਮੈਂ ਉਡਾਉਂਦਾ ਹਾਂ, ਇਹ ਫੇਰ ਆ ਕੇ ਤੰਗ ਕਰਦਾ ਹੈ। ਹੁਣ ਆਇਆ ਤਾਂ ਇਸ ਨੂੰ ਗੁਲੇਲਾ ਮਾਰਨਾ ਹੈ। ਜਦੋਂ ਉਹ ਕਾਂ ਉੱਡ ਕੇ ਫੇਰ ਆਇਆ ਤਾਂ ਹੁਣ ਭਾਈ ਅਨੰਤੇ ਨੇ ਉਸ ਨੂੰ ਗੁਲੇਲਾ ਮਾਰ ਦਿੱਤਾ ਤੇ ਗੁਲੇਲਾ ਕਾਂ ਦੀ ਲੱਤ ਵਿਚ ਜਾ ਵੱਜਾ। ਉਸ ਦੀ 'ਕਾਂ-ਕਾਂ' ਕਰਦੇ ਦੀ ਲੱਤ, ਲਹੂ-ਲੁਹਾਨ ਹੋ ਗਈ, ਪਰ ਉਹ ਉੱਡ ਗਿਆ। ਛੇਵੇਂ ਪਾਤਸ਼ਾਹ ਦਾ ਇਕ ਪਿਆਰ ਭਰਿਆ ਨੇਮ ਸੀ ਕਿ ਦੁਪਹਿਰ ਦਾ ਪ੍ਰਸ਼ਾਦਾ ਛਕਣ ਤੋਂ ਬਾਅਦ ਇਕ ਦੋ ਪਰਸ਼ਾਦਿਆਂ ਦੇ ਨਿੱਕੇ-ਨਿੱਕੇ ਟੁਕੜੇ ਕਰਕੇ ਪੰਛੀਆਂ ਨੂੰ ਪਾਉਂਦੇ ਸਨ। ਅੱਜ ਜਦੋਂ ਗੁਰੂ ਸਾਹਿਬ ਪੰਛੀਆਂ ਨੂੰ ਪ੍ਰਸ਼ਾਦਾ ਪਾ ਰਹੇ ਸਨ ਤਾਂ ਇਹ ਲੰਗੜਾ ਕਾਂ ਵੀ ਵਿਚੇ ਹੀ ਆ ਗਿਆ। ਲੰਗੜੇ ਕਾਂ ਵੱਲ ਵੇਖ ਕੇ ਸਤਿਗੁਰੂ ਕਹਿਣ ਲੱਗੇ, ਜਿਸ ਨੇ ਵੀ ਇਸ ਕਾਂ ਨੂੰ ਲੰਗੜਾ ਕੀਤਾ ਹੈ, ਉਹ ਨਰਕਾਂ ਨੂੰ ਜਾਏਗਾ। ਭਾਈ ਅਨੰਤਾ ਸੁਣ ਕੇ ਕੰਬਿਆ ਕਿ ਸਤਿਗੁਰੂ ਜੀ ਨੇ ਆਹ ਕੀ ਬਚਨ ਕਰ ਦਿੱਤਾ ਹੈ। ਸੋਚਿਆ, ਭਾਈ ਬਿਧੀ ਚੰਦ ਜੀ ਨੂੰ ਵਿਚੋਲਾ ਪਾਉਂਦਾ ਹਾਂ।



ਇਕ ਵਾਰ ਛੇਵੇਂ ਪਾਤਸ਼ਾਹ ਜੀ ਮੀਰ ਪਿੰਡ ਗਏ। ਇਹ ਪੈਂਦੇ ਖ਼ਾਂ ਦਾ ਪਿੰਡ ਸੀ। ਉਥੇ ਭਾਈ ਬਿਧੀ ਚੰਦ ਨੇ ਪਾਤਸ਼ਾਹ ਨੂੰ ਬੇਨਤੀ ਕੀਤੀ ਕਿ ਉਸ ਦਿਨ ਆਪ ਜੀ ਨੇ ਜੋ ਬਚਨ ਕੀਤਾ ਸੀ ਕਿ ਜਿਸ ਨੇ ਇਸ ਕਾਂ ਨੂੰ ਲੰਗੜਾ ਕੀਤਾ ਹੈ, ਉਹ ਨਰਕਾਂ ਨੂੰ ਜਾਏਗਾ। ਪਾਤਸ਼ਾਹ ! ਇਹ ਭੁੱਲ ਭਾਈ ਅਨੰਤਾ ਜੀ ਕੋਲੋਂ ਹੋਈ ਹੈ, ਇਸ ਨੂੰ ਬਖ਼ਸ਼ ਦਿਓ। ਛੇਵੇਂ ਪਾਤਸ਼ਾਹ ਕਹਿੰਦੇ ਹਨ, ਇਸ ਨੂੰ ਪੁੱਛ ਕਿ ਇਸ ਨੂੰ ਪੰਛੀ ਉਡਾਉਣ ਲਈ ਰੱਖਿਆ ਹੈ ਕਿ ਮਾਰਨ ਲਈ? ਭਾਈ ਅਨੰਤਾ ਭੁੱਬਾਂ ਮਾਰ ਕੇ ਰੋਣ ਲੱਗ ਪਿਆ ਕਿ ਸਤਿਗੁਰੂ ਜੀ ! ਮੈਨੂੰ ਬਖ਼ਸ਼ ਦਿਓ, ਮੈਂ ਆਪ ਜੀ ਦੇ ਕੋਲ ਰਹਿ ਕੇ ਵੀ ਆਪ ਜੀ ਦੀ ਰਮਜ਼ ਨਹੀਂ ਸਮਝ ਸਕਿਆ :

*.....ਜੀਅ ਦਇਆ ਪਰਵਾਨੁ॥* (ਅੰਗ ੧੩੬)

ਸਤਿਗੁਰੂ ਜੀ ਨੇ ਕਿਹਾ ਕਿ ਬਚਨ ਵਾਪਸ ਨਹੀਂ ਹੋ ਸਕਦਾ। ਭਾਈ ਬਿਧੀ ਚੰਦ ਜੀ ਨੇ ਬੇਨਤੀ ਕੀਤੀ, ਸਤਿਗੁਰੂ ਜੀ, ਆਪ ਜੀ ਬਖ਼ਸ਼ਣਹਾਰ ਹੋ, ਬਖ਼ਸ਼ ਦਿਓ। ਪਾਤਸ਼ਾਹ ਕਹਿੰਦੇ ਹਨ, ਚੰਗਾ ਫੇਰ ਬਚਨ ਵਾਪਸ ਤੇ ਨਹੀਂ ਹੋ

ਸਕਦਾ, ਬਚਨ ਦਾ ਰੁਖ਼ ਮੁੜ ਸਕਦਾ ਹੈ ਤੇ ਪਾਤਸ਼ਾਹ ਕਹਿੰਦੇ ਹਨ ਕਿ ਇਸ ਮੀਰ ਪਿੰਡ ਵਿਚ ਜਿਹੜੇ ਕੁਟਲ ਬੰਦੇ ਹਨ, ਗੁਰੂ ਨਾਨਕ ਦੇ ਘਰ ਦੇ ਨਿੰਦਕ ਹਨ। ਭਾਈ ਅਨੰਤੇ ਦੀ ਜਗ੍ਹਾ ਉਹ ਨਰਕਾਂ ਨੂੰ ਜਾਣਗੇ। ਤੁਸੀਂ ਆਪੇ ਹਿਸਾਬ ਲਾਓ ਕਿ ਭਾਈ ਅਨੰਤੇ ਨੇ ਸਿਰਫ਼ ਉਸ ਕਾਂ ਨੂੰ ਜ਼ਖ਼ਮੀ ਕੀਤਾ ਹੈ, ਜੀਅ ਦੀ ਹੱਤਿਆ ਨਹੀਂ ਕੀਤੀ ਤੇ ਸਤਿਗੁਰੂ ਜੀ ਦੀ ਨਦਰਿ ਤੋਂ ਵਾਂਝਾ ਹੋ ਗਿਆ ਪਰ ਜਿਹੜੇ ਜੀਵਾਂ ਨੂੰ ਮਾਰਦੇ ਹੋਣਗੇ, ਉਨ੍ਹਾਂ ਦਾ ਕੀ ਹਾਲ ਹੋਵੇਗਾ ?

*ਮਾਸੁ ਖਾਨਿ ਗਲ ਵਢ ਕੈ ਹਾਲੁ ਤਿਨਾੜਾ ਕਉਣੁ ਹੋਵਸੀ॥*

(ਭਾਈ ਗੁਰਦਾਸ ਜੀ, ਵਾਰ ੨੫, ਪਉੜੀ ੧੭)

*ਦੂਖ ਨ ਦੇਈ ਕਿਸੈ ਜੀਅ ਪਤਿ ਸਿਉ ਘਰ ਜਾਵਉ॥*

(ਅੰਗ ੩੨੨)

*236. ਸਵਾਲ :-* ਸਤਿਕਾਰਯੋਗ ਵੀਰ ਜੀ, ਅੰਮ੍ਰਿਤ ਵੇਲੇ ਉਠਿਆ ਨਹੀਂ ਜਾਂਦਾ। ਕੋਈ ਜੁਗਤੀ ਦੱਸੋ।

*ਜਵਾਬ :-* ਗੁਰਬਾਣੀ ਵਿਚ ਸਾਨੂੰ ਗੁਰੂ ਸਾਹਿਬ ਬਾਰ-ਬਾਰ ਅੰਮ੍ਰਿਤ ਵੇਲਾ ਸੰਭਾਲਣ ਲਈ ਕਹਿੰਦੇ ਹਨ :



*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥* (ਅੰਗ ੨)

ਫ਼ਰੀਦ ਜੀ ਵੀ ਗੁਰਬਾਣੀ ਵਿਚ ਦਰਸਾ ਰਹੇ ਹਨ :-

*ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥*

(ਅੰਗ ੧੩੮੩)

ਭਾਵ ਜਿਹੜਾ ਅੰਮ੍ਰਿਤ ਵੇਲੇ ਨਹੀਂ ਉੱਠਦਾ, ਉਹ ਜਿਉਂਦਿਆਂ ਹੀ ਮਰਿਆਂ ਵਰਗਾ ਹੈ। ਗੁਰੂ ਸਾਹਿਬ ਸਾਨੂੰ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਕਰ ਕੇ ਸਾਈਂ ਦੇ ਚਰਨਾਂ ਵਿਚ ਜੁੜਨ ਲਈ ਉਪਦੇਸ਼ ਦੇਂਦੇ ਹਨ। ਅੰਮ੍ਰਿਤ ਵੇਲੇ ਨੀਂਦਰ ਆਪਣਾ ਪੂਰਾ ਜ਼ੋਰ ਪਾ ਦੇਂਦੀ ਹੈ ਤੇ ਜੇ ਨੀਂਦ ਖੁੱਲ੍ਹੇ ਵੀ ਤੇ ਆਲਸ ਜ਼ੋਰ ਪਾ ਦਿੰਦਾ ਹੈ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਬਚਨ ਹਨ :-

*ਖਾਲਸਾ ਸੋ ਜੋ ਚੜੈ ਤੁਰੰਗ॥ ਖਾਲਸਾ ਸੋ ਜੋ ਕਰੈ ਨਿੱਤ ਜੰਗ॥*

ਜਿਹੜਾ ਸਿੱਖ ਹੈ ਉਹ ਅੰਮ੍ਰਿਤ ਵੇਲਾ ਨਹੀਂ ਖੁੰਝਣ ਦੇਂਦਾ। ਉਹ ਆਲਸ ਤੇ ਨੀਂਦ ਨਾਲ ਜੰਗ ਕਰਦਾ ਹੈ। ਜੇਕਰ ਚਾਹੁੰਦੇ ਹੋ ਕਿ ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਿਆ ਜਾਵੇ ਤਾਂ ਕੁਝ ਨਿੱਕੇ-ਨਿੱਕੇ ਸਾਧਨਾਂ ਦਾ ਸਹਾਰਾ ਲੈ ਸਕਦੇ

ਹੋ। ਇਹ ਸਾਧਨ ਨੀਂਦਰ ਅਤੇ ਆਲਸ ਨੂੰ ਕੰਟਰੋਲ ਕਰਨ ਵਿਚ ਸਹਾਈ ਹੋ ਸਕਦੇ ਹਨ।

ਪਹਿਲਾ ਸਾਧਨ :- ਸੌਣ ਤੋਂ ਪਹਿਲਾਂ ਜਦੋਂ ਕੀਰਤਨ ਸੋਹਿਲਾ ਦੀ ਬਾਣੀ ਪੜ੍ਹੋ ਤਾਂ ਗੁਰੂ ਪ੍ਰਤੀ ਲਾਡ ਨਾਲ, ਪਿਆਰ ਨਾਲ ਪ੍ਰੀਤ ਨਾਲ ਉਸ ਗੁਰੂ ਨੂੰ ਆਪਣਾ ਸਮਝ ਕੇ ਇਹ ਅਰਦਾਸ ਕਰ ਕੇ ਸੌਂਵੋਂ ਕਿ ਹੇ ਗੁਰੂ ਨਾਨਕ ਪਾਤਸ਼ਾਹ! ਡੋਰੀ ਤੇਰੇ ਹੱਥ ਹੈ, ਮੈਨੂੰ ਅੰਮ੍ਰਿਤ ਵੇਲੇ ਉੱਠਣ ਦਾ ਬਲ ਤੇ ਹਿੰਮਤ ਬਖ਼ਸ਼ਣਾ।

ਦੂਸਰਾ ਸਾਧਨ :- ਘੜੀ 'ਤੇ ਅਲਾਰਮ ਦਾ ਸਹਾਰਾ ਵੀ ਲੈ ਸਕਦੇ ਹੋ।

ਤੀਸਰਾ ਸਾਧਨ :- ਰਾਤ ਨੂੰ ਜਿੰਨੀ ਭੁੱਖ ਹੋਵੇ, ਉਸ ਤੋਂ ਅੱਧਾ ਪ੍ਰਸ਼ਾਦਾ ਘੱਟ ਛਕੋ, ਅੰਮ੍ਰਿਤ ਵੇਲੇ ਉੱਠਣ ਵਿਚ ਆਸਾਨੀ ਹੋਵੇਗੀ।

ਚੌਥਾ ਸਾਧਨ :- ਕੋਸ਼ਿਸ਼ ਕਰੋ ਕਿ ਰਾਤ ਨੂੰ 9.30 ਵਜੇ ਤੱਕ ਜਾਂ ਹੱਦ 10.00 ਵਜੇ ਤੱਕ ਆਰਾਮ ਵਿਚ ਹੋ ਜਾਓ। ਅੰਮ੍ਰਿਤ ਵੇਲੇ ਉੱਠਣ ਵਿੱਚ ਆਸਾਨੀ ਹੋਵੇਗੀ।



ਪੰਜਵਾਂ ਸਾਧਨ :- ਰਾਤ ਨੂੰ ਅਰਾਮ ਕਰਨ ਲੱਗਿਆਂ ਪਾਣੀ ਦਾ ਜੱਗ ਤੇ ਇਕ ਛੋਟਾ ਤੌਲੀਆ ਆਪਣੇ ਕੋਲ ਟੇਬਲ 'ਤੇ ਰੱਖੋ। ਜਦੋਂ ਸਵੇਰੇ ਉੱਠੋ ਅਤੇ ਨੀਂਦਰ ਜ਼ੋਰ ਪਾਵੇ ਤਾਂ ਤੌਲੀਆ ਪਾਣੀ ਵਿਚ ਗਿੱਲਾ ਕਰ ਕੇ ਅੱਖਾਂ 'ਤੇ ਰੱਖੋ। 60% ਸੁਚੇਤਤਾ ਆ ਜਾਵੇਗੀ ਤੇ ਅੰਮ੍ਰਿਤ ਵੇਲੇ ਉੱਠਣ ਵਿਚ ਤੁਸੀਂ ਕਾਮਯਾਬ ਹੋਵੋਗੇ।

ਛੇਵਾਂ ਸਾਧਨ :- ਹਮੇਸ਼ਾ ਆਪਣੀ ਮੌਤ ਨੂੰ ਯਾਦ ਰੱਖੋ ਭਾਵ ਮਨ ਵਿਚ ਇਹ ਵੀਚਾਰ ਕੇ ਸੌਂਵੋਂ ਕਿ ਕੱਲ੍ਹ ਚੜ੍ਹਨ ਵਾਲਾ ਦਿਨ ਕਿਤੇ ਮੇਰਾ ਆਖ਼ਰੀ ਦਿਨ ਨਾ ਹੋਵੇ। ਜੇ ਕੱਲ੍ਹ ਮੇਰੀ ਮੌਤ ਹੋ ਗਈ ਤਾਂ ਮੇਰੇ ਗੁਰੂ ਨਾਨਕ ਮਹਾਰਾਜ ਮੈਨੂੰ ਕੀ ਆਖਣਗੇ ਕਿ ਤੂੰ ਅੱਜ ਅੰਮ੍ਰਿਤ ਵੇਲਾ ਸੰਭਾਲ ਕੇ ਨਹੀਂ ਆਇਆ? ਇਹ ਪੱਕੀ ਗੱਲ ਹੈ ਕਿ ਜੇ ਕਿਸੇ ਨੂੰ ਮੌਤ ਚੇਤੇ ਰਹੇ ਤਾਂ ਉਸ ਦੇ ਅੰਦਰ ਚੰਗੇ ਗੁਣ ਜ਼ਰੂਰ ਆਉਣਗੇ। ਉਹ ਕਿਸੇ ਦੀ ਨਿੰਦਿਆ ਵੀ ਨਹੀਂ ਕਰੇਗਾ। ਉਹ ਬਹੁਤੇ ਖਲੇਰੇ ਨਹੀਂ ਪਾਵੇਗਾ। ਅੰਮ੍ਰਿਤ ਵੇਲੇ ਉੱਠਣਾ ਵੀ ਸੌਖਾ ਹੋ ਜਾਵੇਗਾ।

ਲੁਧਿਆਣੇ ਇਕ ਮਹਾਂਪੁਰਸ਼ ਕੋਲ ਇਕ ਪ੍ਰੇਮੀ ਨੇ ਜਾ ਕੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ, ਮੇਰੇ ਕੋਲੋਂ ਸਵੇਰੇ ਉਠਿਆ ਨਹੀਂ ਜਾਂਦਾ ਕਿਤਨੇ ਸਾਧਨ

ਵਰਤੇ ਹਨ ! ਘੜੀ 'ਤੇ ਅਲਾਰਮ ਵੀ ਲਗਾਉਂਦਾ ਹਾਂ 4.00, 4.30 ਵਜੇ ਦਾ। ਅਲਾਰਮ ਵੱਜ-ਵੱਜ ਕੇ ਬੰਦ ਹੋ ਜਾਂਦਾ ਹੈ। ਤੀਸਰਾ ਸਾਧਨ ਮੈਂ ਟੈਲੀਫ਼ੋਨ ਮਹਿਕਮੇ ਵਾਲਿਆਂ ਦਾ ਵੀ ਵਰਤਿਆ ਹੈ। ਪੰਜਾਹ ਰੁਪਏ ਵੱਧ ਮਹੀਨਾ ਦਿੰਦਾ ਹਾਂ ਕਿ ਉਹ ਮਹਿਕਮੇ ਵਾਲੇ ਮੈਨੂੰ ਪੰਜ ਵਜੇ ਬੈੱਲ ਮਾਰ ਕੇ ਉਠਾ ਦੇਣ। ਉਹ ਮੈਨੂੰ ਉਠਾਉਂਦੇ ਹਨ ਪਰ ਮੈਂ ਫੇਰ ਟੈਲੀਫੋਨ ਸੁਣ ਕੇ ਸੌਂ ਜਾਂਦਾ ਹਾਂ। ਅਗਲਾ ਸਾਧਨ ਮੈਂ ਆਪਣੀ ਪਤਨੀ ਨੂੰ ਕਿਹਾ ਹੈ ਕਿ ਤੂੰ ਮੈਨੂੰ 5.30 ਵਜੇ ਉਠਾ ਦਿਆ ਕਰ। ਉਹ ਮੈਨੂੰ ਅਵਾਜ਼ਾਂ ਮਾਰ-ਮਾਰ ਕੇ ਥੱਕ ਜਾਂਦੀ ਹੈ ਪਰ ਤਾਂ ਵੀ ਮੇਰੇ ਕੋਲੋਂ ਨਹੀਂ ਉਠਿਆ ਜਾਂਦਾ। ਹੁਣ ਦੱਸੋ, ਮੇਰਾ ਕੀ ਕਸੂਰ ਹੈ ? ਮੈਂ ਤਾਂ ਕਿਤਨੇ ਸਾਧਨ ਤੇ ਯਤਨ ਕੀਤੇ ਹੀ ਹਨ, ਪਰ ਨਹੀਂ ਉਠਿਆ ਜਾਂਦਾ। ਮੈਨੂੰ ਲਗਦਾ ਹੁਣ ਮੇਰਾ ਕੋਈ ਕਸੂਰ ਨਹੀਂ। ਮਹਾਂਪੁਰਸ਼ ਆਖਣ ਲੱਗੇ, ਤੂੰ ਇਤਨੇ ਸਾਧਨ ਵਰਤੇ ਹਨ, ਤੇਰੇ ਪਾਸੋਂ ਉਠਿਆ ਨਹੀਂ ਜਾਂਦਾ। ਦੱਸ ਕਿੰਨੇ ਵਜੇ ਉੱਠਣਾ ਚਾਹੁੰਦਾ ਹੈਂ ? ਉਸ ਪ੍ਰੇਮੀ ਨੇ ਕਿਹਾ, 4.30 ਵਜੇ ਦੇ ਕਰੀਬ। ਤਾਂ ਮਹਾਂਪੁਰਸ਼ ਆਖਣ ਲੱਗੇ, ਮੰਨ ਲੈ ਸਵੇਰੇ 4.00 ਵਜੇ ਤੇਰੀ ਪਤਨੀ ਤੈਨੂੰ ਆਖੇ, ਸਰਦਾਰ ਜੀ, ਤੁਹਾਡੀ ਮੰਜੀ ਥੱਲੇ (ਸੱਪ) ਆ ਗਿਆ ਹੈ ਤਾਂ ਉਦੋਂ ਫਿਰ ਦੱਸ ਉਠੇਂਗਾ ਕਿ ਨਹੀਂ ? ਉਸ ਦਾ ਜਵਾਬ ਸੀ ਕਿ ਉੱਠਣਾ ਤਾਂ ਇਕ ਪਾਸੇ ਰਿਹਾ, ਮੈਂ ਤਾਂ ਉਠ ਕੇ ਘਰੋਂ ਬਾਹਰ ਨੂੰ ਭੱਜਾਂਗਾ। ਮਹਾਂਪੁਰਸ਼ਾਂ ਨੇ ਸੇਧ ਦਿੱਤੀ ਕਿ ਆਪਣੇ ਮਨ ਵਿੱਚ ਇਸ ਤਰ੍ਹਾਂ ਦੀ ਸੋਚ ਰੱਖੋ ਕਿ ਕਾਲ ਰੂਪੀ ਨਾਗ ਹਰ ਵੇਲੇ ਮੇਰੇ ਸਿਰ 'ਤੇ ਖੜਾ ਹੈ, ਪਤਾ ਹੀ ਨਹੀਂ ਕਦੋਂ ਆ ਜਾਵੇ। ਇਹ ਛੇਵਾਂ ਸਾਧਨ ਵੀ ਬਹੁਤ ਸਹਾਈ ਹੁੰਦਾ ਹੈ।

ਸੱਤਵਾਂ ਸਾਧਨ :- ਜਦੋਂ ਅੰਮ੍ਰਿਤ ਵੇਲੇ ਉੱਠਣ ਲੱਗੋ ਤੇ ਮਨ ਕਹੇ ਕਿ ਹੋਰ ਸੌਂ ਜਾ। ਇਸ਼ਨਾਨ ਕਰਨ ਲੱਗੋ ਤਾਂ ਮਨ ਇਨਕਾਰੀ ਹੋ ਜਾਵੇ ਤਾਂ ਉਸ ਵੇਲੇ ਮਨ ਨੂੰ ਡੋਲਣ ਨਾ ਦਿਓ ! ਇਹ ਸਮਝੋ ਕਿ ਤੁਸੀਂ ਸਰੀਰ ਨਹੀਂ, ਆਤਮਾ ਹੋ! ਇਸ਼ਨਾਨ ਕਰਨ ਲੱਗਿਆਂ ਮਨ ਕਹੇ ਕਿ ਠੰਢ ਬਹੁਤ ਹੈ, ਅੱਜ ਰਹਿਣ ਦੇ ਇਸ਼ਨਾਨ ਤਾਂ ਇਸ ਮਨ ਨੂੰ ਇਹੀ ਕਹੋ ਕਿ ਤੂੰ ਸਰੀਰ ਨਹੀਂ, ਆਤਮਾ ਹੈਂ ! ਠੰਢ ਸਰੀਰ ਨੂੰ ਲੱਗਦੀ ਹੈ, ਆਤਮਾ ਨੂੰ ਨਹੀਂ। ਇਸ਼ਨਾਨ ਕਰਨ ਤੋਂ ਆਲਸ ਨਾ ਕਰੋ (ਕਿਸੇ ਦਿਨ ਸਰੀਰ ਤੰਦਰੁਸਤ ਨਾ ਹੋਵੇ ਤਾਂ ਗੱਲ ਵੱਖਰੀ ਹੈ) ਕਿਉਂਕਿ ਇਸ਼ਨਾਨ ਕਰਕੇ ਬੰਦਾ ਪੂਰਾ ਚੁਸਤ ਹੋ ਜਾਂਦਾ ਹੈ। ਗੁਰਬਾਣੀ ਵਿਚ ਵੀ ਫ਼ਰਮਾਨ ਹੈ, ਜਿਸ ਵਿਚ ਇਸ਼ਨਾਨ ਦੀ ਮਹਾਨਤਾ ਨੂੰ ਦੱਸਦੇ ਹੋਏ ਆਖਿਆ ਹੈ :

ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥

(ਅੰਗ ੩੦੫)

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥

(ਅੰਗ ੬੧੧)

ਅੱਠਵਾਂ ਸਾਧਨ :- ਜਦੋਂ ਸਵੇਰੇ ਉੱਠਣ ਲੱਗਿਆਂ ਮਨ ਬਹੁਤ ਆਲਸ ਕਰੇ ਤਾਂ ਇਸ ਮਨ ਨੂੰ ਕਹੋ ਕਿ ਹੁਣ ਉੱਠ ਜਾ, ਤੈਨੂੰ 7-30 ਵਜੇ ਜਾਂ 8-00 ਵਜੇ ਦੁਬਾਰਾ ਸੁਆ ਦਿਆਂਗੇ ਤਾਂ ਇਸ ਨਾਲ ਕਾਫੀ ਹੱਦ ਤੱਕ ਮਨ ਆਲਸ ਤੋਂ ਪ੍ਰਹੇਜ ਕਰੇਗਾ। ਦੋ-ਢਾਈ ਘੰਟੇ ਜੁੜਨ ਤੋਂ ਬਾਅਦ ਦੁਬਾਰਾ ਘੰਟਾ ਡੇਢ ਘੰਟਾ ਸੌਂ ਕੇ ਨੀਂਦ ਪੂਰੀ ਕਰ ਲੈਣਾ ਕੋਈ ਗੁਨਾਹ ਨਹੀਂ। ਖ਼ਾਲਸਾ ਉਹ ਹੈ ਜੋ ਨੀਂਦ ਨਾਲ ਜੰਗ ਕਰਦਾ ਹੈ। ਜਿਸ ਦੀ ਝੋਲੀ ਵਿਚ ਕਲਗੀਧਰ ਜੀ ਨੇ ਇਹ ਅੰਮ੍ਰਿਤ ਵੇਲੇ ਦੀ ਦਾਤ ਪਾਈ ਹੈ, ਇਹ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਮੰਦੇ ਭਾਗਾਂ ਦੀ ਨਿਸ਼ਾਨੀ ਕੀ ਹੈ ? ਜੇਕਰ ਕਿਸੇ ਸਿੱਖ ਦਾ ਅੰਮ੍ਰਿਤ ਵੇਲਾ ਟੁੱਟ ਜਾਵੇ। ਸੰਗਤ ਵਿਚੋਂ ਬੜੇ ਪ੍ਰੇਮੀ ਕਹਿੰਦੇ ਹਨ ਕਿ ਸਾਡਾ ਅੰਮ੍ਰਿਤ ਵੇਲਾ ਤਾਂ ਹੈ, ਪਰ ਜਦੋਂ ਕਿਤੇ ਕੀਰਤਨ ਦਰਬਾਰ 'ਤੇ ਰਾਤ 12-00 ਜਾਂ 1-00 ਵੱਜ ਜਾਵੇ ਤਾਂ ਅਗਲੇ ਦਿਨ ਉੱਠਿਆ ਨਹੀਂ ਜਾਂਦਾ। ਗੱਲ ਵੀ ਠੀਕ ਹੈ। ਜਿਹੜਾ ਸਰੀਰ 1-00, 1-30 ਵਜੇ ਰਾਤ ਨੂੰ ਸੁੱਤਾ ਹੈ, ਉਹ ਕਿੱਥੇ ਉੱਠੇਗਾ 4-00 ਵਜੇ? ਬਦੋ-ਬਦੀ ਮਨ ਵਿਚ ਆ ਜਾਂਦਾ ਹੈ ਕਿ ਰਾਤ ਕੀਰਤਨ ਦਰਬਾਰ ਤੋਂ ਆਏ ਸਾਂ, ਚਲੋ ਕੋਈ ਨਹੀਂ। ਜੇ ਅੱਜ ਅੰਮ੍ਰਿਤ ਵੇਲੇ ਨਹੀਂ ਜਾਗਿਆ ਗਿਆ ਤਾਂ ਰਾਤੀਂ ਵੀ ਤਾਂ ਬਾਣੀ ਹੀ ਸੁਣਦੇ ਰਹੇ ਹਾਂ। ਸਵਾਲ ਇਹ ਹੈ ਕਿ ਇਹ ਸੋਚ ਠੀਕ ਹੈ ਜਾਂ ਗ਼ਲਤ ? ਬੜੀ ਬਰੀਕ ਹੈ ਗੁਰਸਿੱਖੀ। ਹੁਣ ਜੇ ਕਹੀਏ ਕਿ ਚਲੋ ਕੋਈ ਗੱਲ ਨਹੀਂ, ਜੇ ਉਸ ਦਿਨ ਅੰਮ੍ਰਿਤ ਵੇਲੇ ਨਹੀਂ ਜਾਗਿਆ ਗਿਆ ਤਾਂ ਇਹ ਵੀ ਗ਼ਲਤ ਹੈ ਤੇ ਫਿਰ ਸਾਡਾ ਮਨ ਸਵਾਲ ਕਰਦਾ ਹੈ ਕਿ ਕੀ ਅਸੀਂ ਕੀਰਤਨ ਦਰਬਾਰ 'ਤੇ ਨਾ ਜਾਈਏ ? ਤੇ ਇਹ ਵੀ ਠੀਕ ਨਹੀਂ। ਇਥੇ ਹੁਣ ਜੁਗਤੀ ਵਰਤਣੀ ਪਵੇਗੀ ਕਿ ਤੁਸੀਂ ਕੀਰਤਨ ਦਰਬਾਰ ਤੋਂ 1-00, 1-30 ਵਜੇ ਆਏ ਹੋ ਤਾਂ ਮਹਾਂਪੁਰਸ਼ ਕਹਿੰਦੇ ਹਨ, 1-00, 1-30 ਵਜੇ ਹੀ ਆਪਣਾ ਨਿਤਨੇਮ ਪੂਰਾ ਕਰਕੇ ਆਰਾਮ 'ਚ ਹੋ ਜਾਓ। ਇਸ ਤਰ੍ਹਾਂ ਕੀਰਤਨ ਦਰਬਾਰ ਦਾ ਵੀ ਅਨੰਦ ਮਾਣ ਲਿਆ ਤੇ ਅੰਮ੍ਰਿਤ ਵੇਲਾ ਵੀ ਨਹੀਂ ਟੁੱਟੇਗਾ।

ਨਾਨਕਸਰ ਬਾਬਾ ਨੰਦ ਸਿੰਘ ਜੀ ਮਹਾਂਪੁਰਸ਼ਾਂ ਦੇ ਸਮੇਂ ਜਦੋਂ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਲੱਗਣੀ ਤਾਂ ਹਰ ਸੇਵਾਦਾਰ ਨੂੰ ਹੁਕਮ ਹੁੰਦਾ ਸੀ ਕਿ

ਸਭ ਨੇ ਮਗਰ ਬੈਠਣਾ ਹੈ। ਗੁਰਬਾਣੀ ਵਿਚੋਂ ਕੋਈ ਦੋ ਪੰਕਤੀਆਂ ਵਾਰੀ-ਵਾਰੀ ਸਭ ਨੇ ਬੋਲਣੀਆਂ ਹਨ। ਬਾਬਾ ਜੀ ਆਪ ਭੋਰੇ ਵਿੱਚ ਬੈਠੇ ਹੁੰਦੇ ਸਨ। ਇਕ ਦਿਨ ਐਸਾ ਹੋਇਆ ਕਿ ਇਕ ਸੇਵਾਦਾਰ ਦੀ ਆਵਾਜ਼ ਨਹੀਂ ਆਈ। ਜਦੋਂ ਆਸਾ ਜੀ ਦੀ ਵਾਰ ਦੀ ਸਮਾਪਤੀ ਹੋਈ ਅਤੇ ਬਾਬਾ ਜੀ ਭੋਰੇ ਵਿਚੋਂ ਬਾਹਰ ਆਏ ਤੇ ਸੇਵਾਦਾਰਾਂ ਨੂੰ ਪੁੱਛਣ ਲੱਗੇ, ਬਈ ਅੱਜ ਫਲਾਣੇ ਸੇਵਾਦਾਰ ਦੀ ਅਵਾਜ਼ ਨਹੀਂ ਆਈ। ਉਹ ਦੀਵਾਨ ਵਿਚ ਹਾਜ਼ਰ ਕਿਉਂ ਨਹੀਂ ਹੋਇਆ? ਤਾਂ ਸੇਵਾਦਾਰਾਂ ਨੇ ਦੱਸਿਆ ਕਿ ਉਸ ਨੇ ਰੈਣ ਸਬਾਈ ਕੀਰਤਨ ਦਰਬਾਰ ਵਿਚ ਹਾਜ਼ਰੀ ਭਰੀ ਸੀ, ਇਸ ਲਈ ਉਹ ਸਵੇਰੇ ਸੌਂ ਗਿਆ ਤੇ ਦੀਵਾਨ ਵਿਚ ਹਾਜ਼ਰ ਨਹੀਂ ਹੋ ਸਕਿਆ। ਉਸ ਵੇਲੇ ਬਾਬਾ ਜੀ ਦੇ ਬਚਨ ਸਨ : ਉਸ ਰੈਣ ਸਬਾਈ ਨੂੰ ਕੀ ਕਰਨਾ ਹੈ, ਜਿਸ ਨੇ ਸਿੱਖ ਦਾ ਅੰਮ੍ਰਿਤ ਵੇਲਾ ਤੋੜ ਦਿੱਤਾ ? ਅੰਮ੍ਰਿਤ ਵੇਲਾ ਨਹੀਂ ਟੁੱਟਣਾ ਚਾਹੀਦਾ ਪਰ ਕਈ ਵਾਰੀ ਐਸਾ ਹੋ ਜਾਂਦਾ ਹੈ ਕਿ ਗ੍ਰਿਹਸਥੀ ਨੂੰ ਰਾਤ ਪਾਰਟੀਆਂ, ਵਿਆਹ, ਸ਼ਾਦੀਆਂ 'ਤੇ ਜਾਣ ਕਰਕੇ 1-00, 2-00 ਵੱਜ ਜਾਂਦੇ ਹਨ ਤੇ ਫਿਰ ਅੰਮ੍ਰਿਤ ਵੇਲਾ ਟੁੱਟ ਜਾਂਦਾ ਹੈ। ਜੇ ਕਿਤੇ ਐਸਾ ਮੌਕਾ ਬਣੇ ਅਤੇ ਮਜਬੂਰੀ ਵਿਚ ਕਿਸੇ ਰਿਸ਼ਤੇਦਾਰ ਦੇ ਰਾਤ ਦੇ ਪ੍ਰੋਗਰਾਮ ਵਿਚ ਜਾਣਾ ਵੀ ਪੈ ਜਾਵੇ ਤਾਂ ਸ਼ਗਨ ਦਾ ਲਿਫ਼ਾਫ਼ਾ ਦੇ ਕੇ ਤੇ ਥੋੜ੍ਹਾ ਛਕ ਕੇ ਉਥੋਂ ਟਾਈਮ ਨਾਲ ਵਾਪਸ ਆਓ। ਕਹਿਣ ਤੋਂ ਭਾਵ ਹੈ, ਖ਼ਾਲਸੇ ਨੇ ਜੰਗ ਕਰਨੀ ਹੈ ਨੀਂਦਰ ਤੇ ਆਲਸ ਨਾਲ ਤੇ ਕਿਸੇ ਵੀ ਤਰ੍ਹਾਂ ਅੰਮ੍ਰਿਤ ਵੇਲਾ ਸੰਭਾਲਣਾ ਹੈ। ਕਲਗੀਆਂ ਵਾਲੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਿਆ ਕਰੋ ਕਿ ਸਾਨੂੰ ਇਸ ਜੰਗ ਵਿਚ ਜਿੱਤਣ ਦਾ ਬਲ ਬਖ਼ਸ਼ਣ। ਸਾਡੇ 'ਤੇ ਤਰਸ ਕਰਕੇ ਸਾਨੂੰ ਅੰਮ੍ਰਿਤ ਵੇਲੇ ਨੀਂਦਰ ਤੇ ਆਲਸ ਦਾ ਤਿਆਗ ਕਰਕੇ ਬੰਦਗੀ ਕਰਨ ਦੀ ਦਾਤ ਬਖ਼ਸ਼ਣ।

*ਸਤਿਗੁਰੁ ਜਾਗਿ ਜਗਾਇਦਾ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ॥*

(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੧੭)

*237. ਸਵਾਲ :-* ਸਤਿਕਾਰਯੋਗ ਵੀਰ ਜੀ, ਕ੍ਰੋਧ ਨੂੰ ਕਿਵੇਂ ਖ਼ਤਮ ਕੀਤਾ ਜਾਵੇ ?

*ਜਵਾਬ :-* ਕ੍ਰੋਧ ਇਕ ਐਸੀ ਭੈੜੀ ਬੀਮਾਰੀ ਹੈ ਜੋ ਬੰਦੇ ਨੂੰ ਅੰਦਰੇ-ਅੰਦਰ ਖਾਈ ਜਾਂਦੀ ਹੈ। ਇਸ ਤੋਂ ਛੁਟਕਾਰਾ ਪਾਉਣ ਲਈ ਆਪਣੇ 'ਤੇ ਗੁਰਬਾਣੀ ਦੇ ਛੋਟੇ-ਛੋਟੇ ਬੈਨ ਲਗਾਓ, ਫਿਰ ਇਸ ਤੋਂ ਛੁਟਕਾਰਾ ਮਿਲ ਸਕਦਾ ਹੈ ਨਹੀਂ ਤੇ ਕ੍ਰੋਧ ਸਰੀਰ ਨੂੰ ਗਾਲ ਕੇ ਰੱਖ ਦਿੰਦਾ ਹੈ। ਗੁਰਬਾਣੀ ਵਿੱਚ ਵੀ ਫ਼ਰਮਾਨ ਹੈ :-

ਕਾਮੁ ਕ੍ਰੋਧੁ ਕਾਇਆ ਕਉ ਗਾਲੈ॥
ਜਿਉ ਕੰਚਨ ਸੋਹਾਗਾ ਢਾਲੈ॥ (ਅੰਗ ੯੩੨)

ਇਕ ਰੇਲਵੇ ਦੇ ਟੀ. ਟੀ. ਦਾ ਦ੍ਰਿਸ਼ਟਾਂਤ ਹੈ। ਉਸ ਟੀ. ਟੀ. ਨੇ ਇਕ ਰਸਾਲੇ ਵਿਚ ਆਪਣੀ ਹੱਡ ਬੀਤੀ ਲਿਖੀ। ਉਹ ਦਾਸ ਨੇ ਪੜ੍ਹੀ ਤੇ ਦਾਸ ਨੂੰ ਬੜੀ ਚੰਗੀ ਲੱਗੀ। ਉਸ ਟੀ.ਟੀ. ਨੇ ਲਿਖਿਆ—ਇਕ ਦਿਨ ਮੈਂ ਗੱਡੀ ਵਿਚ ਟਿਕਟਾਂ ਚੈੱਕ ਕਰ ਰਿਹਾ ਸੀ ਤੇ ਇਕ ਮਹਾਂਪੁਰਖ ਸੰਤ ਲੀਲਾ ਸ਼ਾਹ ਜੀ ਬੈਠੇ ਸਫ਼ਰ ਕਰ ਰਹੇ ਸਨ। ਸੰਤ ਜੀ ਦੇ ਚਿਹਰੇ 'ਤੇ ਨਾਮ ਦਾ ਬੜਾ ਨੂਰ ਸੀ ਤੇ ਉਨ੍ਹਾਂ ਦੇ 10-12 ਸੇਵਕ ਵੀ ਨਾਲ ਸਨ। ਟੀ.ਟੀ. ਲਿਖਦਾ ਹੈ ਕਿ ਮੈਂ ਟਿਕਟਾਂ ਚੈੱਕ ਕੀਤੀਆਂ ਤੇ ਸੇਵਕਾਂ ਨੂੰ ਪੁੱਛਿਆ, ਇਹ ਕੌਣ ਹਨ ? ਤਾਂ ਉਨ੍ਹਾਂ ਨੇ ਕਿਹਾ ਕਿ ਇਹ ਸੰਤ ਲੀਲਾ ਸ਼ਾਹ ਜੀ ਹਨ। ਟੀ. ਟੀ. ਨੇ ਕਿਹਾ, ਮੈਂ ਵੀ ਹੱਥ ਜੋੜ ਕੇ ਮਹਾਂਪੁਰਸ਼ਾਂ ਨੂੰ ਕਿਹਾ ਕਿ ਮਹਾਂਪੁਰਖੋ, ਮੈਨੂੰ ਵੀ ਅਸ਼ੀਰਵਾਦ ਦਿਓ। ਮੈਨੂੰ ਵੀ ਅਸੀਸ ਦਿਓ ਤੇ ਟੀ.ਟੀ. ਕਹਿੰਦਾ ਹੈ ਕਿ ਜਦੋਂ ਮੈਂ ਇਹ ਗੱਲ ਕਹੀ ਤਾਂ ਮਹਾਂਪੁਰਸ਼ ਚੁੱਪ। ਉਸ ਨੇ ਕਿਹਾ ਕਿ ਜਦੋਂ ਮੈਂ ਦੂਸਰੀ ਵਾਰ ਕਿਹਾ ਕਿ ਮੈਨੂੰ ਵੀ ਅਸੀਸ ਦਿਓ, ਆਸ਼ੀਰਵਾਦ ਦਿਓ ਤਾਂ ਮਹਾਂਪੁਰਸ਼ ਫਿਰ ਚੁੱਪ। ਟੀ.ਟੀ. ਕਹਿੰਦਾ ਹੈ ਕਿ ਜਦੋਂ ਮੈਂ ਤੀਸਰੀ ਵਾਰ ਕਿਹਾ ਕਿ ਤੁਹਾਡੇ ਚਿਹਰੇ 'ਤੇ ਬੰਦਗੀ ਦਾ ਨੂਰ ਹੈ, ਮੈਨੂੰ ਵੀ ਆਸ਼ੀਰਵਾਦ ਦਿਓ। ਟੀ.ਟੀ. ਲਿਖਦਾ ਹੈ ਕਿ ਜਦੋਂ ਮੈਂ ਤੀਸਰੀ ਵਾਰ ਕਿਹਾ ਤਾਂ ਮਹਾਂਪੁਰਸ਼ ਕਹਿਣ ਲੱਗੇ ਕਿ ਅਸੀਸ ਫ੍ਰੀ ਨਹੀਂ ਮਿਲਦੀ, ਭੇਟਾ ਲੱਗਦੀ ਹੈ। ਟੀ. ਟੀ. ਕਹਿੰਦਾ ਮੈਂ ਸੋਚਿਆ ਕਿ 21/- ਰੁਪਏ ਜਾਂ 51/- ਰੁਪਏ ਭੇਟਾ ਹੋਵੇਗੀ ਮਹਾਂਪੁਰਸ਼ਾਂ ਦੀ। ਮੈਂ 50 ਰੁਪਏ ਦੇਣ ਲੱਗਾ ਤਾਂ ਮਹਾਂਪੁਰਸ਼ ਕਹਿੰਦੇ, ਸਾਨੂੰ ਪੁੱਛ ਤਾਂ ਲੈ ਕੀ ਭੇਟਾ ਚਾਹੀਦੀ ਹੈ ? ਪਿਆਰਿਆ ਅਸ਼ੀਰਵਾਦ ਵੀ ਦੇਵਾਂਗੇ, ਅਰਦਾਸ ਵੀ ਕਰਾਂਗੇ ਤੇਰੀ, ਪਰ ਸਾਡੇ ਨਾਲ ਬਚਨ ਕਰ ਕਿ ਅੱਜ ਤੋਂ ਬਾਅਦ ਕ੍ਰੋਧ ਛੱਡਿਆ। ਟੀ.ਟੀ. ਕਹਿੰਦਾ, ਮੈਂ ਇਕ ਮਿੰਟ ਸੋਚ ਕੇ ਕਿਹਾ ਕਿ ਆਹ ਕੀ ਭੇਟਾ ਹੋਈ ਮੈਂ ਕ੍ਰੋਧ ਛੱਡਿਆ। ਟੀ.ਟੀ. ਕਹਿੰਦਾ ਮੈਂ ਹੱਥ ਖੜੇ ਕਰ ਦਿੱਤੇ ਤੇ ਕਿਹਾ, ਮਹਾਂਪੁਰਸ਼ੋ, ਆਸ਼ੀਰਵਾਦ ਦੇਣਾ ਹੈ ਤੇ ਦਿਓ, ਨਹੀਂ ਦੇਣਾ ਤੇ ਨਾ ਦਿਓ, ਪਰ ਇਹ ਕ੍ਰੋਧ ਛੱਡਣਾ ਮੇਰੇ ਲਈ ਬਹੁਤ ਔਖਾ ਹੈ। ਮਹਾਂਪੁਰਸ਼ਾਂ ਨੇ ਜਗਤ ਨੂੰ ਤੋਰਨਾ ਹੁੰਦਾ ਹੈ।

ਸੰਤ ਲੀਲਾ ਸ਼ਾਹ ਜੀ ਕਹਿਣ ਲੱਗੇ, ਪੁਰਖਾ ! ਨਰਾਜ਼ ਹੋ ਗਿਆ ਹੈਂ, ਨਰਾਜ਼ ਨਾ ਹੋ, ਭੇਟਾ ਘਟਾ ਦਿੰਦੇ ਹਾਂ। ਜੀ ਕੀ ਘਟਾਓਗੇ ? ਮਹਾਂਪੁਰਸ਼ ਕਹਿਣ ਲੱਗੇ, ਸਾਡੇ ਨਾਲ ਆਹ ਬਚਨ ਕਰ ਕਿ ਇਕ ਹਫਤੇ ਲਈ ਕ੍ਰੋਧ

ਛੱਡਿਆ। ਗੱਲ ਚੱਲ ਰਹੀ ਹੈ ਕਿ ਅਸੀਂ ਕ੍ਰੋਧ ਨੂੰ ਕਿਵੇਂ ਛੱਡ ਸਕਦੇ ਹਾਂ। ਟੀ. ਟੀ. ਕਹਿੰਦਾ ਹੈ, ਜਦੋਂ ਸੰਤ ਜੀ ਨੇ ਮੈਨੂੰ ਕਿਹਾ ਕਿ ਇਕ ਹਫਤੇ ਵਾਸਤੇ ਕ੍ਰੋਧ ਛੱਡ ਦੇ ਤਾਂ ਮੇਰੇ ਮਨ ਨੇ ਆਪਣੇ ਆਪ ਅਵਾਜ਼ ਦਿੱਤੀ ਕਿ ਹਾਂ, ਇਹ ਬਚਨ ਮੰਨ ਸਕਦਾ ਹਾਂ ਕਿ ਹਫਤੇ ਵਾਸਤੇ ਕ੍ਰੋਧ ਛੱਡਿਆ। ਟੀ. ਟੀ. ਕਹਿੰਦਾ ਹੈ ਕਿ ਜਦੋਂ ਮੈਂ ਕਿਹਾ ਕਿ ਇਕ ਹਫਤੇ ਲਈ ਕ੍ਰੋਧ ਛੱਡਿਆ ਤਾਂ ਮਹਾਂਪੁਰਸ਼ਾਂ ਨੇ ਅਸ਼ੀਰਵਾਦ ਵੀ ਦਿੱਤਾ, ਪਿਆਰ ਵੀ ਦਿੱਤਾ, ਸਿਰ 'ਤੇ ਹੱਥ ਵੀ ਰੱਖਿਆ ਤੇ ਅਰਦਾਸ ਵੀ ਕੀਤੀ। ਸਟੇਸ਼ਨ ਆਇਆ ਤਾਂ ਮਹਾਂਪੁਰਸ਼ ਉਤਰ ਗਏ। ਮੈਂ ਆਪਣੇ ਘਰ ਆ ਗਿਆ ਤੇ ਉਹ ਆਪਣੀ ਜਗ੍ਹਾ ਚਲੇ ਗਏ।

ਜਦੋਂ ਰਾਤੀਂ ਮੈਂ ਘਰ ਗਿਆ ਅੱਗੇ ਰੋਜ਼ ਜ਼ਨਾਨੀ ਨਾਲ ਬੋਲ ਬੁਲਾਰਾ ਕੁਝ ਹੁੰਦਾ ਸੀ, ਬੱਚਿਆਂ ਨੂੰ ਵੀ ਮੈਂ ਗ਼ੁੱਸੇ ਹੁੰਦਾ ਸੀ, ਚਪੇੜਾਂ ਵੀ ਮਾਰ ਦਿੰਦਾ ਸੀ। ਅੱਜ ਮੈਂ ਬੜਾ ਸ਼ਾਂਤ, ਚੁੱਪ, ਸਹਿਜ ਵਿਚ। ਮੇਰੀ ਵਹੁਟੀ ਪਰਸ਼ਾਦਾ ਲੈ ਕੇ ਆਈ। ਪੁੱਛਦੀ ਹੈ, ਅੱਜ ਬੜੀ ਸ਼ਾਂਤੀ ਹੈ, ਬੜੇ ਸਹਿਜ ਵਿੱਚ ਹੋ। ਕਹਿੰਦਾ, ਮੈਂ ਮਨ 'ਚ ਆਖਿਆ 6 ਦਿਨ ਹੀ ਹੋਰ ਨੇ। ਇਸੇ ਤਰ੍ਹਾਂ ਦਿਨ ਬੀਤਦੇ ਗਏ।

ਟੀ.ਟੀ. ਕਹਿੰਦਾ ਹੈ, ਛੇਵਾਂ ਦਿਨ ਸੀ ਤੇ ਮੈਂ ਗੱਡੀ ਵਿਚ ਟਿਕਟਾਂ ਚੈੱਕ ਕਰ ਰਿਹਾ ਸੀ ਤੇ ਰਾਤ ਦੇ ਪੌਣੇ ਦਸ ਵਜੇ ਸਨ। ਟੀ.ਟੀ. ਕਹਿੰਦਾ ਹੈ, ਉੱਪਰਲੀ ਸੀਟ 'ਤੇ ਇਕ ਸਵਾਰੀ ਸੁੱਤੀ ਪਈ ਸੀ ਤੇ ਟਿਕਟਾਂ ਚੈੱਕ ਕਰਦੇ-ਕਰਦੇ ਜਿਵੇਂ ਸੁਭਾਅ ਹੁੰਦਾ ਹੈ, ਮੈਂ ਉਸ ਨੂੰ ਹਿਲਾ ਕੇ ਕਿਹਾ, ਟਿਕਟ ਬਈ। ਤਾਂ ਮੁਸਾਫ਼ਰ ਉਠ ਕੇ ਬੈਠ ਗਿਆ ਤੇ ਬੜੇ ਗ਼ੁੱਸੇ ਨਾਲ ਟੀ.ਟੀ. ਨੂੰ ਕਹਿੰਦਾ ਹੈ ਕਿ ਜਦੋਂ ਦਿਲ ਕਰਦਾ ਹੈ, ਮੂੰਹ ਚੁੱਕ ਕੇ ਆ ਜਾਂਦੇ ਹਨ ਟਿਕਟਾਂ ਚੈੱਕ ਕਰਨ ਲਈ। ਮੈਨੂੰ ਇਤਨੀ ਮੁਸ਼ਕਿਲ ਨਾਲ ਨੀਂਦ ਆਈ ਸੀ ! ਤੁਸੀਂ ਮੇਰੀ ਨੀਂਦ ਭੰਗ ਕਰ ਦਿੱਤੀ। ਟੀ.ਟੀ. ਮਨ ਵਿੱਚ ਸੋਚਣ ਲੱਗਾ ਕਿ ਮੈਂ ਟਿਕਟ ਚੈੱਕਰ ਹਾਂ ਤੇ ਜਦੋਂ ਮਰਜ਼ੀ ਟਿਕਟ ਚੈੱਕ ਕਰ ਸਕਦਾ ਹਾਂ। ਉਹ ਲਿਖਦਾ ਹੈ ਕਿ ਮੇਰੇ ਮਨ ਵਿੱਚ ਕੁੱਝ ਗ਼ੁੱਸਾ ਆ ਗਿਆ ਤੇ ਜਦੋਂ ਮੈਂ ਗ਼ੁੱਸੇ ਵਿਚ ਬੋਲਣ ਹੀ ਲੱਗਾ ਸਾਂ ਤਾਂ ਨਾਲ ਹੀ ਮਨ ਵਿਚ ਆਇਆ ਕਿ ਮਹਾਂਪੁਰਸ਼ਾਂ ਨਾਲ ਬਚਨ ਕੀਤਾ ਹੈ ਕਿ ਇਕ ਹਫਤਾ ਕ੍ਰੋਧ ਨਹੀਂ ਕਰਨਾ। ਜਦੋਂ ਇਹ ਖ਼ਿਆਲ ਮਨ ਵਿੱਚ ਆਇਆ ਕਿ ਮਹਾਂਪੁਰਸ਼ਾਂ ਨਾਲ ਬਚਨ ਕੀਤਾ ਹੈ ਤਾਂ ਉਹ ਟੀ. ਟੀ. ਲਿਖਦਾ ਹੈ ਕਿ ਮੈਂ ਉਸ ਸਵਾਰੀ ਨੂੰ ਕਿਹਾ ਕਿ ਮੇਰੇ ਤੋਂ ਗ਼ਲਤੀ ਹੋ ਗਈ ਹੈ। ਮੈਂ ਤੁਹਾਡੀ ਨੀਂਦ ਭੰਗ ਕਰ ਦਿੱਤੀ ਹੈ। ਤੁਸੀਂ ਦੱਸੋ ਕਿ ਮੈਂ ਕਦੋਂ ਟਿਕਟ ਚੈੱਕ ਕਰਨ ਵਾਸਤੇ

ਆਵਾਂ? ਉਸ ਸਵਾਰੀ ਨੇ ਪਿਆਰ ਨਾਲ ਕਿਹਾ, ਨਹੀਂ ਜੀ, ਮੈਂ ਨੀਂਦ ਵਿੱਚ ਬੋਲ ਗਿਆ ਹਾਂ, ਮੁਆਫੀ ਦੇਣੀ। ਤੁਸੀਂ ਟੀ.ਟੀ. ਹੋ ਜਦੋਂ ਮਰਜ਼ੀ ਟਿਕਟ ਚੈੱਕ ਕਰਨ ਆ ਸਕਦੇ ਹੋ।

ਉਹ ਲਿਖਦਾ ਹੈ ਮੈਂ ਅਗਲੇ ਡੱਬੇ ਵਿੱਚ ਟਿਕਟਾਂ ਚੈੱਕ ਕਰਨ ਵਾਸਤੇ ਗਿਆ ਅਤੇ ਜਦੋਂ ਵਾਪਸ ਆਇਆ ਤੇ ਉਹ ਹੀ ਸਵਾਰੀ ਹੇਠਲੀ ਸੀਟ 'ਤੇ ਬੈਠ ਕੇ ਪਰਸ਼ਾਦਾ ਛੱਕਣ ਲੱਗੀ ਸੀ ਤੇ ਜਦੋਂ ਮੈਂ ਉਸ ਦੇ ਕੋਲੋਂ ਦੀ ਲੰਘਿਆ ਤਾਂ ਉਸ ਨੇ ਮੈਨੂੰ ਬਾਂਹ ਤੋਂ ਫੜ ਕੇ ਕੋਲ ਬਿਠਾ ਲਿਆ ਤੇ ਕਹਿਣ ਲੱਗੇ ਕਿ ਮੈਂ ਨੀਂਦ ਵਿੱਚ ਤੁਹਾਨੂੰ ਕਾਫ਼ੀ ਬੁਰਾ-ਭਲਾ ਬੋਲ ਗਿਆ ਹਾਂ ਪਰ ਤੁਸੀਂ ਟੀ.ਟੀ. ਹੁੰਦਿਆਂ ਵੀ ਇਤਨੀ ਨਿਮਰਤਾ ਰੱਖੀ ਹੈ। ਟੀ.ਟੀ. ਕਹਿੰਦਾ ਮੈਂ ਮਨ ਵਿੱਚ ਸੋਚਿਆ ਇਹ ਨਿਮਰਤਾ ਇਕ ਦਿਨ ਹੀ ਹੋਰ ਹੈ। ਸਵਾਰੀ ਕਹਿਣ ਲੱਗੀ, ਮੇਰੀ ਬੇਨਤੀ ਪ੍ਰਵਾਨ ਕਰਨਾ ਕਿ ਅੱਜ ਆਪਾਂ ਇਕੱਠੇ ਪ੍ਰਸ਼ਾਦਾ ਛਕਣਾ ਹੈ। ਉਹ ਟੀ.ਟੀ. ਲਿਖਦਾ ਹੈ ਕਿ ਜਦੋਂ ਅਸੀਂ ਇਕੱਠੇ ਬੈਠ ਕੇ ਪ੍ਰਸ਼ਾਦਾ ਛਕ ਰਹੇ ਸੀ ਤਾਂ ਉਹ ਸਵਾਰੀ ਨੇ ਮੈਨੂੰ ਪੁੱਛਿਆ, ਤੁਸੀਂ ਕਿਥੇ ਰਹਿੰਦੇ ਹੋ। ਮੈਂ ਉਸ ਨੂੰ ਪੁੱਛਿਆ ਤੁਸੀਂ ਕਿਥੇ ਰਹਿੰਦੇ ਹੋ। ਉਸ ਨੇ ਆਪਣਾ ਮੈਨੂੰ ਕਾਰਡ ਦਿੱਤਾ। ਮੈਂ ਵੀ ਉਸ ਨੂੰ ਆਪਣਾ ਕਾਰਡ ਦਿੱਤਾ। ਉਸ ਨੇ ਮੈਨੂੰ ਕਿਹਾ ਕਿ ਸਾਡੇ ਸ਼ਹਿਰ ਆਏ ਤਾਂ ਘਰ ਚਰਨ ਪਾਉਣਾ। ਮੈਂ ਉਸ ਨੂੰ ਕਿਹਾ, ਤੁਸੀਂ ਸਾਡੇ ਸ਼ਹਿਰ ਆਏ ਤਾਂ ਘਰ ਚਰਨ ਪਾਉਣਾ। ਟੀ.ਟੀ. ਕਹਿੰਦਾ ਪਰਸ਼ਾਦਾ ਛਕਦੇ ਛਕਦੇ ਮੈਨੂੰ ਗਿਆਨ ਹੋ ਗਿਆ ਕਿ ਨਿੱਕੇ ਜਿਹੇ ਕ੍ਰੋਧ ਨੂੰ ਕੰਟਰੋਲ ਕਰਨ ਨਾਲ ਕਿੰਨੀ ਸਾਂਝ ਵਧ ਜਾਂਦੀ ਹੈ ਜੇ ਕਿਤੇ ਨਿੱਕਾ ਜਿਹਾ ਕ੍ਰੋਧ ਕੰਟਰੋਲ ਨਾ ਕੀਤਾ ਹੁੰਦਾ ਤਾਂ ਕਿੰਨੀ ਵੱਡੀ ਬਹਿਸ ਹੋਣੀ ਸੀ ਤੇ ਝਗੜਾ ਵੀ ਹੋ ਸਕਦਾ ਸੀ। ਨਿਮਰਤਾ ਵਿੱਚ ਇਤਨੀ ਤਾਕਤ ਹੈ ਕਿਤਨਾ ਪਿਆਰ ਮਿਲ ਰਿਹਾ ਹੈ, ਅਸੀਂ ਇਕੱਠੇ ਪ੍ਰਸ਼ਾਦਾ ਛਕ ਰਹੇ ਹਾਂ। ਇਕ ਦੂਜੇ ਨੂੰ ਆਪਣਾ ਐਡਰੈਸ ਦੇ ਰਹੇ ਹਾਂ। ਤਾਂ ਕਿਉਂ ਨਾ ਇਕ ਹਫਤਾ ਹੋਰ ਬੈਨ ਲਗਾਵਾਂ ਕਿ ਕ੍ਰੋਧ ਨਹੀਂ ਕਰਨਾ। ਇਸ ਤਰ੍ਹਾਂ ਹਫਤਾ-ਹਫਤਾ ਬੈਨ ਲਗਾ ਕੇ ਟੀ. ਟੀ. ਲਿਖਦਾ ਹੈ ਕਿ ਇਸ ਔਗੁਣ ਤੋਂ ਮੈਨੂੰ ਛੁਟਕਾਰਾ ਮਿਲ ਗਿਆ। ਇਸ ਲਈ ਅਸੀਂ ਵੀ ਜੇ ਇਕਦਮ ਔਗੁਣ ਨਹੀਂ ਤਿਆਗ ਸਕਦੇ ਤਾਂ ਔਗੁਣਾਂ ਦਾ ਤਿਆਗ ਕਰਨ ਲਈ ਗੁਰਮਤਿ ਅਨੁਸਾਰ ਆਪਣੇ 'ਤੇ ਗੁਰਬਾਣੀ ਦੇ ਛੋਟੇ ਛੋਟੇ ਬੈਨ ਲਗਾਉਣੇ ਚਾਹੀਦੇ ਹਨ। ਬਾਬਾ ਨੰਦ ਸਿੰਘ ਜੀ ਵੀ ਬਚਨ ਕਰਦੇ ਸਨ ਕਿ ਨਿਮਰਤਾ ਰੱਖਣ ਨਾਲ ਬਿਪਤਾ ਦਾ ਸਮਾਂ ਟੱਲ ਜਾਂਦਾ ਹੈ।

*238. ਸਵਾਲ :-* ਸਤਿਕਾਰਯੋਗ ਵੀਰ ਜੀ, ਬਾਬਾ ਭਾਈ ਸ਼ਾਲ੍ਹੋ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਨ੍ਹਾਂ 'ਤੇ ਕੀ ਕੀ ਬਖ਼ਸ਼ਿਸ਼ਾਂ ਕੀਤੀਆਂ ?

*ਜਵਾਬ :-* ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਪਾਵਨ ਪੰਕਤੀ ਦਰਜ ਹੈ:-

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਅੰਗ ੨੮੬)

ਨਿਸ਼ਕਾਮ ਰੂਪ ਵਿਚ ਸੇਵਾ ਵਿਰਲਿਆਂ ਦੇ ਹਿੱਸੇ ਆਉਂਦੀ ਹੈ ਤੇ ਜਿਹੜੇ ਨਿਸ਼ਕਾਮ ਰੂਪ ਵਿਚ ਸੇਵਾ ਕਰਦੇ ਹਨ, ਉਨ੍ਹਾਂ 'ਤੇ ਗੁਰੂ ਸਾਹਿਬ ਦੀ ਪੂਰਨ ਪ੍ਰਸੰਨਤਾ ਹੁੰਦੀ ਹੈ। ਬਾਬਾ ਜੀ ਬਚਨ ਕਰਦੇ ਸਨ ਕਿ ਜੇ ਕੋਈ ਨਿਸ਼ਕਾਮਤਾ ਨਾਲ ਸੇਵਾ ਕਰਦਾ ਹੈ ਤਾਂ ਉਸ ਨੂੰ ਇਕ ਤਿਲ ਦਾ ਮਣ ਮਿਲ ਜਾਂਦਾ ਹੈ ਤੇ ਹਉਮੈ ਆਉਣ ਨਾਲ ਮਣ ਦਾ ਵੀ ਤਿਲ ਬਣ ਜਾਂਦਾ ਹੈ।

ਨਿਸ਼ਕਾਮ ਸੇਵਾ ਕਰਨ ਵਾਲੇ ਨੂੰ ਸੁੱਤੇ ਸਿੱਧ ਹੀ ਚਾਰੇ ਪਦਾਰਥ ਮਿਲ ਜਾਂਦੇ ਹਨ। ਨਿਸ਼ਕਾਮਤਾ ਨਾਲ ਸੇਵਾ ਕਰਨ ਵਾਲੇ ਨੂੰ ਤਾਂ ਪਰਮੇਸ਼ਰ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ ਤੇ ਜਿਸ ਨੂੰ ਸਾਰੀਆਂ ਦਾਤਾਂ ਦੇਣ ਵਾਲਾ ਦਾਤਾ ਹੀ ਮਿਲ ਜਾਵੇ ਤਾਂ ਫਿਰ ਉਸ ਨੂੰ ਕਿਸ ਚੀਜ਼ ਦਾ ਘਾਟਾ ਰਹਿ ਜਾਵੇਗਾ ?



ਪਰ ਜਿਸ ਦੀ ਸੇਵਾ ਵਿੱਚ ਨਿਸ਼ਕਾਮਤਾ ਨਹੀਂ, ਗੁਰੂ ਸਾਹਿਬ ਨਾਲ ਸੇਵਾ ਦੀਆਂ ਗਿਣਤੀਆਂ-ਮਿਣਤੀਆਂ ਕਰਦਾ ਹੈ, ਉਸ ਦੇ ਲਈ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਬਚਨ ਕਰਦੇ ਹਨ :

*ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥*

(ਅੰਗ ੧੨੪੬)

ਭਾਵ ਕਿ ਸੇਵਾ ਕਰਕੇ ਇਹ ਨਹੀਂ ਕਹਿਣਾ ਕਿ ਮੈਂ ਇਤਨੀ ਸੇਵਾ ਕੀਤੀ ਹੈ ਤੇ ਉਸ ਦੇ ਬਦਲੇ ਮੈਨੂੰ ਕੀ ਮਿਲਿਆ ਬਲਕਿ ਹਿਰਦੇ ਵਿੱਚ ਇਤਨੀ ਨਿਮਰਤਾ ਹੋਵੇ, ਮਨ ਇਥੇ ਟਿਕਿਆ ਹੋਵੇ ਕਿ ਹੇ ਸੱਚੇ ਪਾਤਸ਼ਾਹ ! ਮੈਂ ਅਨਜਾਣ ਹਾਂ, ਮੈਨੂੰ ਸੇਵਾ ਕਰਨੀ ਨਹੀਂ ਆਉਂਦੀ। ਆਪ ਜੀ ਦੀ ਕਿਰਪਾ, ਬਖ਼ਸ਼ਿਸ਼ ਨਾਲ ਸਭ ਕੁਝ ਹੁੰਦਾ ਹੈ। ਆਪ ਹੀ ਕਿਰਪਾ ਕਰਕੇ ਮੇਰੇ ਇਸ ਮੂਰਖ ਨਲਾਇਕ ਦੇ ਸਿਰ 'ਤੇ ਹੱਥ ਰੱਖ ਕੇ ਸੇਵਾ ਲੈਣੀ, ਮੇਰੀਆਂ ਭੁੱਲਾਂ, ਮੇਰੇ ਔਗੁਣਾਂ ਨੂੰ ਨਾ ਚਿਤਾਰਨਾ ! ਗੁਰੂ ਦੇ ਦਰ 'ਤੇ ਆਪਾ ਤਿਆਗ ਕੇ, ਹਉਮੈ

ਰਹਿਤ ਨਿਸ਼ਕਾਮ ਸੇਵਾ ਸਾਰੀਆਂ ਸੇਵਾਵਾਂ ਦਾ ਸ਼੍ਰੋਮਣੀ ਤਪ ਹੈ। ਬਾਬਾ ਭਾਈ ਸ਼ਾਲ੍ਹੋ ਜੀ ਪਰਉਪਕਾਰੀ ਆਤਮਾ ਸਨ। ਉਨ੍ਹਾਂ ਇੰਨੀ ਸੇਵਾ ਕੀਤੀ ਕਿ ਸੇਵਾ ਦਾ ਹੀ ਰੂਪ ਹੋ ਗਏ ! ਬਾਬਾ ਭਾਈ ਸ਼ਾਲ੍ਹੋ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਜਾਣ ਵਾਲੀਆਂ ਸੰਗਤਾਂ ਲਈ ਆਪਣੇ ਟੋਭੇ 'ਤੇ ਜਲ ਦੀ ਸੇਵਾ ਕਰਨੀ। ਸ੍ਰੀ ਦਰਸ਼ਨੀ ਡਿਓੜੀ ਵਿਖੇ ਝਾੜੂ ਦੀ ਸੇਵਾ ਕਰਨੀ।

ਇਕ ਦਿਨ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਬਾ ਭਾਈ ਸ਼ਾਲ੍ਹੋ ਜੀ ਨੂੰ ਕਹਿੰਦੇ ਕਿ ਤੁਹਾਡੀ ਸੇਵਾ ਵਿੱਚ ਇੰਨੀ ਨਿਮਰਤਾ ਹੈ, ਤੁਹਾਡੀ ਸੇਵਾ ਵਿਚ ਇੰਨਾ ਰਸ ਹੈ, ਤੁਸੀਂ ਇੰਨੀ ਜੁੜ ਕੇ ਸੇਵਾ ਕਰ ਰਹੇ ਹੋ, ਇਸ ਦੇ ਸਦਕੇ ਸ੍ਰੀ ਦਰਬਾਰ ਸਾਹਿਬ ਦੀ ਇਕ ਬਾਹੀ, ਇਕ ਪੌੜ ਬਣਾਉਣ ਦੀ ਸਾਰੀ ਸੇਵਾ ਬਾਬਾ ਭਾਈ ਸ਼ਾਲ੍ਹੋ ਜੀ, ਤੁਹਾਡੀ ਝੋਲੀ ਵਿੱਚ ਪਾਉਂਦੇ ਹਾਂ। ਅੰਮ੍ਰਿਤ-ਸਰੋਵਰ ਦੀਆਂ ਚਾਰ ਬਾਹੀਆਂ ਹਨ। ਇਕ ਬਾਹੀ ਦੀ ਸੇਵਾ ਬਾਬਾ ਬੁੱਢਾ ਸਾਹਿਬ ਜੀ ਦੀ ਝੋਲੀ ਪਾਈ, ਇਕ ਬਾਹੀ ਦੀ ਸੇਵਾ ਭਾਈ ਗੁਰਦਾਸ ਜੀ ਦੀ ਝੋਲੀ ਪਾਈ। ਇਕ ਬਾਹੀ ਦੀ ਸੇਵਾ ਭਾਈ ਬਹਿਲੋ ਜੀ ਦੀ ਝੋਲੀ ਪਾਈ ਤੇ ਚੌਥੀ ਬਾਹੀ ਦੀ ਸੇਵਾ ਬਾਬਾ ਭਾਈ ਸ਼ਾਲ੍ਹੋ ਜੀ ਦੀ ਝੋਲੀ ਵਿੱਚ ਪਾਈ ਜਿਸ ਨੂੰ ਬਾਬਾ ਭਾਈ ਸ਼ਾਲ੍ਹੋ ਜੀ ਨੇ 'ਸਤਿ ਬਚਨ' ਕਰ ਕੇ ਤੋੜ ਨਿਭਾਇਆ। ਇਥੇ ਹੀ ਬਸ ਨਹੀਂ, ਅੰਮ੍ਰਿਤ-ਸਰੋਵਰ ਦੀ ਕਾਰ-ਸੇਵਾ ਕਰਦੇ ਸਮੇਂ ਜਦੋਂ ਇੱਟਾਂ ਦੀ ਲੋੜ ਪਈ ਤਾਂ ਪੰਜ ਆਵੇ ਲਗਾਏ ਗਏ ਤੇ ਇਕ ਆਵੇ ਦੀ ਸੇਵਾ ਵੀ ਬਾਬਾ ਭਾਈ ਸ਼ਾਲ੍ਹੋ ਜੀ ਦੀ ਝੋਲੀ ਪਾਈ। ਇਸ ਸੇਵਾ ਨੂੰ ਵੀ ਬਾਬਾ ਭਾਈ ਸ਼ਾਲ੍ਹੋ ਜੀ ਨੇ ਨਿਮਰਤਾ ਸਹਿਤ ਨੇਪਰੇ ਚਾੜ੍ਹਿਆ।



ਬਾਬਾ ਭਾਈ ਸ਼ਾਲ੍ਹੋ ਜੀ ਆਪ ਵੀ ਸੇਵਾ ਕਰਦੇ ਤੇ ਹੋਰਨਾਂ ਨੂੰ ਵੀ ਸੇਵਾ ਕਰਨ ਲਈ ਪ੍ਰੇਰਦੇ। ਸ੍ਰੀ ਹਰਿਮੰਦਰ ਸਾਹਿਬ ਵਿਖੇ ਅੰਮ੍ਰਿਤ-ਸਰੋਵਰ ਦੀ ਸੇਵਾ ਉਪਰੰਤ ਜਦੋਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਤਰਨ ਤਾਰਨ ਸਾਹਿਬ ਦੀ ਸੇਵਾ ਆਰੰਭ ਕੀਤੀ ਤਾਂ ਉਸ ਸਮੇਂ ਇਹ ਸੇਵਾ ਬਾਬਾ ਭਾਈ ਸ਼ਾਲ੍ਹੋ ਜੀ ਦੀ ਝੋਲੀ ਪਾਈ। ਬਾਬਾ ਭਾਈ ਸ਼ਾਲ੍ਹੋ ਜੀ ਸ੍ਰੀ ਤਰਨ ਤਾਰਨ ਸਾਹਿਬ ਵਿਖੇ ਵੀ ਸੰਗਤਾਂ ਨੂੰ ਪ੍ਰੇਰਦੇ ਅਤੇ ਲਾਗਲੇ ਪਿੰਡਾਂ, ਜਿਨ੍ਹਾਂ ਵਿਚ ਪਲਾਸੌਰ, ਤਪਾਬਾਠ, ਡਾਲੇਕੇ, ਗਿੱਲ, ਵੜੈਚ, ਘੁਰਕਵਿੰਡ, ਸੂਰਵਿੰਡ, ਧਿਗਾਣਾ, ਲਖਣਾ ਆਦਿ ਪ੍ਰਮੁੱਖ ਹਨ, ਤੋਂ ਸੰਗਤਾਂ ਨੂੰ ਪ੍ਰੇਰ ਕੇ ਲਿਆਉਂਦੇ ਅਤੇ ਸੰਗਤਾਂ ਸੇਵਾ ਕਰ ਕੇ ਨਿਹਾਲ ਹੁੰਦੀਆਂ। ਜਿਹੜੀਆਂ ਸੰਗਤਾਂ ਸੇਵਾ ਕਰਦੀਆਂ, ਉਨ੍ਹਾਂ ਨੂੰ ਬਾਬਾ ਭਾਈ ਸ਼ਾਲ੍ਹੋ ਜੀ ਲੰਗਰ-ਪਾਣੀ ਛਕਾਉਂਦੇ।

ਇਕ ਦਿਨ ਸੇਵਾ ਕਰਦਿਆਂ ਬਾਬਾ ਭਾਈ ਸ਼ਾਲ੍ਹੋ ਜੀ ਤਿਲਕ ਪਏ ਤਾਂ ਗੁਰੂ ਅਰਜਨ ਦੇਵ ਜੀ ਆਪ ਪਤਾ ਲੈਣ ਗਏ ਤੇ ਆਪਣੇ ਗਲ ਨਾਲ ਲਗਾ ਲਿਆ ਤੇ ਪ੍ਰਸੰਨਤਾ ਦੇ ਘਰ ਵਿਚ ਆ ਕੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿਣ ਲੱਗੇ, ਬਾਬਾ ਭਾਈ ਸ਼ਾਲ੍ਹੋ ਜੀ, ਤੁਹਾਡੇ 'ਤੇ ਬਹੁਤ ਪ੍ਰਸੰਨ ਹਾਂ। ਕੁਝ ਮੰਗੋ ਪਰ ਨਿਮਰਤਾ ਦੇ ਪੁੰਜ, ਤਿਆਗ ਦੀ ਮੂਰਤ ਬਾਬਾ ਭਾਈ ਸ਼ਾਲ੍ਹੋ ਜੀ ਕਹਿਣ ਲੱਗੇ, ਹੋਰ ਕੁਝ ਨਹੀਂ ਚਾਹੀਦਾ, ਆਪ ਜੀ ਦੇ ਚਰਨਾਂ ਦੀ ਪ੍ਰੀਤ ਚਾਹੀਦੀ ਹੈ। ਪਰ ਪੰਚਮ ਪਾਤਸ਼ਾਹ ਜੀ ਨੇ ਫਿਰ ਕਿਹਾ, ਬਾਬਾ ਭਾਈ ਸ਼ਾਲ੍ਹੋ ਜੀ, ਮੰਗੋ, ਤੁਹਾਡੇ 'ਤੇ ਬਹੁਤ ਪ੍ਰਸੰਨ ਹਾਂ ਤੇ ਪਤਾ ਹੈ ਉਨ੍ਹਾਂ ਕੀ ਮੰਗਿਆ ? ਬਾਬਾ ਭਾਈ ਸ਼ਾਲ੍ਹੋ ਜੀ ਬੇਨਤੀ ਕਰਨ ਲੱਗੇ ਕਿ ਹੇ ਸੱਚੇ ਪਾਤਿਸ਼ਾਹ! ਜੇ ਆਪ ਜੀ ਤੁੱਠੇ ਹੋ ਤਾਂ ਫਿਰ ਇਹ ਬਖ਼ਸ਼ਿਸ਼ ਕਰੋ ਕਿ ਇਸ ਹਿਰਦੇ ਵਿਚੋਂ ਮੰਗਣ ਵਾਲਾ ਖ਼ਾਨਾ ਹੀ ਖ਼ਤਮ ਕਰ ਦਿਓ :

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਸੰਨਤਾ ਦੇ ਘਰ ਵਿਚ ਆ ਗਏ ਤੇ ਕਹਿਣ ਲੱਗੇ, ਤੁਸੀਂ ਇਥੋਂ ਤੱਕ ਪਹੁੰਚ ਗਏ ਹੋ ਅਤੇ ਬਹੁਤ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਤੁਸੀਂ ਨਹੀਂ ਮੰਗਦੇ ਪਰ ਅਸੀਂ ਦਿੰਦੇ ਹਾਂ ਕਿ ਤੁਹਾਡੇ ਟੋਭੇ 'ਤੇ ਬੇਅੰਤ ਬਖ਼ਸ਼ਿਸ਼ਾਂ ਵਰਤਣਗੀਆਂ ! ਪਹਿਲਾ ਬਚਨ ਕੀਤਾ, ਇਥੋਂ ਸੁੱਕੇ ਬੱਚੇ ਹਰੇ ਹੋਣਗੇ ! ਦੂਜਾ ਬਚਨ ਕੀਤਾ, ਤੁਹਾਡੇ ਅਸਥਾਨ 'ਤੇ ਕੋਈ ਇਕ ਪਾਥੀ ਵੀ ਚੜ੍ਹਾ ਦੇਵੇਗਾ ਤਾਂ ਉਸ ਦੀਆਂ ਵੀ ਝੋਲੀਆਂ ਭਰਨਗੀਆਂ ! ਤੀਜਾ ਬਚਨ ਕੀਤਾ, ਤੁਹਾਡੇ ਦਰ ਤੋਂ ਅਨੇਕਾਂ ਬਿਮਾਰੀਆਂ ਦੇ ਗ੍ਰਸਤ ਲੋਕ ਰਾਜ਼ੀ ਹੋਣਗੇ ! ਚੌਥਾ ਬਚਨ ਕੀਤਾ 'ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ਵਾਲੇ ਵੀ ਇਥੋਂ ਰਾਜ਼ੀ ਹੋਣਗੇ !

ਜਿਹੜਾ ਵੀ ਗੁਰੂ-ਘਰ ਦੀ ਤਨੋਂ, ਮਨੋਂ, ਧਨੋਂ ਸੇਵਾ ਕਰਦਾ ਹੈ, ਸਤਿਗੁਰੂ ਜੀ ਉਸ 'ਤੇ ਪੂਰਨ ਦਇਆਲ ਹੋ ਜਾਂਦੇ ਹਨ। ਸੇਵਾ ਕਰਦਿਆਂ-ਕਰਦਿਆਂ ਬਾਬਾ ਭਾਈ ਸ਼ਾਲ੍ਹੋ ਜੀ ਦੀ ਰਸਨਾ 'ਤੇ ਵੀ ਸਤਿ ਆ ਗਿਆ। ਜਦੋਂ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਚੱਲ ਰਹੀ ਸੀ ਤਾਂ ਇਕ ਦਿਨ ਸਿੱਖਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਕਾਰ-ਸੇਵਾ ਦੇ ਕਾਰਜ ਹਿੱਤ ਇੱਟਾਂ ਸਮਾਪਤ ਹੋ ਚੱਲੀਆਂ ਹਨ। ਕਿਉਂਕਿ ਕੱਚੀਆਂ ਇੱਟਾਂ ਤਾਂ ਬਹੁਤ ਹਨ, ਪਰ ਬਾਲਣ ਦੀ ਕਮੀ ਹੋਣ ਕਾਰਨ ਪੱਕੀਆਂ ਇੱਟਾਂ ਦੀ ਘਾਟ ਹੋ ਰਹੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਹਾ ਕਿ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਬਾਬਾ ਭਾਈ ਸ਼ਾਲ੍ਹੋ ਜੀ ਨੂੰ 'ਕੋਤਵਾਲ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਹੈ। ਉਹ ਆਪ ਇੱਟਾਂ ਦਾ ਪ੍ਰਬੰਧ ਕਰਨਗੇ। ਬਾਬਾ ਭਾਈ ਸ਼ਾਲ੍ਹੋ ਜੀ ਨੇ ਸਤਿਗੁਰਾਂ

ਦੇ ਚਰਨਾਂ 'ਤੇ ਨਮਸਕਾਰ ਕੀਤੀ ਤੇ ਬੇਨਤੀ ਕੀਤੀ ਕਿ ਦਾਸ ਦੇ ਸਿਰ 'ਤੇ ਹੱਥ ਰੱਖੋ, ਆਪ ਜੀ ਦੀ ਕ੍ਰਿਪਾ ਨਾਲ ਇੱਟਾਂ ਦਾ ਪ੍ਰਬੰਧ ਠੀਕ ਹੋ ਸਕੇ। ਬਾਲਣ ਇਕੱਠਾ ਕਰਨ ਚੱਲਿਆ ਹਾਂ। ਬਾਬਾ ਜੀ ਨੇ ਪੰਡੋਰੀ ਵੜੈਚ ਲਾਗਲੇ ਪਿੰਡਾਂ ਵਿਚ ਜਾ ਕੇ ਹੋਕਾ ਦਿੱਤਾ ਕਿ ਜਿਹੜਾ ਗੁਰੂ-ਘਰ ਇਕ ਪਾਥੀ ਦੇਵੇਗਾ, ਉਸ ਦੇ ਘਰ ਇਕ ਪੁੱਤਰ ਹੋਵੇਗਾ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਦੇਖਿਆ ਕਿ ਪਾਥੀਆਂ ਦੇ ਢੇਰ ਲੱਗੇ ਹੋਏ ਹਨ। ਗੁਰੂ ਸਾਹਿਬ ਜੀ ਨੇ ਪੁੱਛਿਆ ਕਿ ਇਹ ਪਾਥੀਆਂ ਕਿਥੋਂ ਆਈਆਂ ਹਨ ? ਸਿੱਖਾਂ ਨੇ ਕਿਹਾ ਕਿ ਬਾਬਾ ਭਾਈ ਸ਼ਾਲ੍ਹੋ ਜੀ ਪਾਥੀ ਦੇ ਬਦਲੇ ਪੁੱਤਰ ਦੇ ਰਹੇ ਹਨ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਭਾਈ ਸ਼ਾਲ੍ਹੋ ਜੀ ਨੂੰ ਆਪਣੇ ਕੋਲ ਬੁਲਾਇਆ ਤੇ ਕਹਿਣ ਲੱਗੇ ਕਿ ਤੁਸੀਂ ਇਕ ਪਾਥੀ ਬਦਲੇ ਇਕ ਪੁੱਤਰ ਦੇ ਰਹੇ ਹੋ ? ਇਹ ਤਾਂ ਬੜਾ ਸਸਤਾ ਸੌਦਾ ਹੈ। ਨਿਮਰਤਾ ਨਾਲ ਬਾਬਾ ਭਾਈ ਸ਼ਾਲ੍ਹੋ ਜੀ ਕਹਿਣ ਲੱਗੇ ਕਿ ਮੈਂ ਤਾਂ ਹੋਕਾ ਦੇ ਰਿਹਾ ਹਾਂ, ਪੁੱਤਰ ਦੀ ਕ੍ਰਿਪਾ ਤਾਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ! ਆਪ ਜੀ ਦੀ ਹੀ ਹੋਣੀ ਹੈ। ਮੇਰੇ ਕੋਲ ਤਾਂ ਹੋਕਾ ਹੈ ਪਰ ਆਪ ਸਮਰੱਥ ਹੋ। ਆਪ ਜੀ ਦੇ ਘਰ ਕਿਹੜਾ ਘਾਟਾ ਹੈ, ਜੋ ਮੰਗੋ, ਉਹ ਮਿਲ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਸੰਨ ਹੋ ਗਏ ਤੇ ਕਹਿਣ ਲੱਗੇ ਕਿ ਤੁਸੀਂ ਸੱਚਮੁੱਚ ਹੀ ਸਿੱਖੀ ਦੇ ਕੋਤਵਾਲ ਹੋ।



***239. ਸਵਾਲ :-*** ਸਤਿਕਾਰਯੋਗ ਵੀਰ ਜੀ, ਸਾਡਾ ਗੁਰੂ 'ਤੇ ਭਰੋਸਾ ਕਿਹੋ ਜਿਹਾ ਹੋਣਾ ਚਾਹੀਦਾ ਹੈ?

*ਜਵਾਬ :-* ਜਿਸ ਦਿਨ ਸਾਡੀ ਝੋਲੀ ਵਿੱਚ ਭਰੋਸੇ ਦੀ ਦਾਤ ਗੁਰੂ ਨੇ ਪਾ ਦਿੱਤੀ ਤਾਂ ਸਮਝ ਲੈਣਾ ਕਿ ਗੁਰੂ ਨੇ ਬੜੀ ਵੱਡੀ ਬਖ਼ਸ਼ਿਸ਼ ਕਰ ਦਿੱਤੀ ਹੈ। ਸਿੱਖਾਂ ਦਾ ਕੇਂਦਰੀ ਅਸਥਾਨ ਹੈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜਿਥੇ ਰੋਜ਼ਾਨਾ ਅਸੀਂ ਸਾਰੇ ਅਰਦਾਸ ਵਿੱਚ ਸਰਵਣ ਕਰਦੇ ਹਾਂ। ਅਰਦਾਸ ਵਿਚ ਸਿੱਖਾਂ ਲਈ ਰੋਜ਼ਾਨਾ ਮੰਗਿਆ ਜਾਂਦਾ ਹੈ, ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹੁ ਦਾਨ, ਭਰੋਸਾ ਦਾਨ। ਭਰੋਸੇ ਦੀ ਦਾਤ ਬਹੁਤ ਵੱਡੀ ਹੈ, ਜਿਸ ਨੂੰ ਜ਼ਿੰਦਗੀ ਵਿਚ ਪ੍ਰਾਪਤ ਹੋ ਜਾਵੇ, ਉਹ ਕੇਵਲ ਗੁਰੂ ਕੋਲੋਂ ਆਪਣੀ ਝੋਲੀ ਹੀ ਨਹੀਂ ਭਰਾਉਂਦਾ, ਸਗੋਂ ਗੁਰੂ ਸਾਹਿਬ ਆਪਣੀ ਮਿਹਰ ਕਰ ਕੇ ਉਸ ਨੂੰ ਦੂਜਿਆਂ ਦੀ ਝੋਲੀਆਂ ਭਰਨ ਵਾਲਾ ਵੀ ਬਣਾ ਦੇਂਦੇ ਹਨ। ਭਰੋਸਾ ਹੈ ਕੀ ? ਇਕ ਨਿੱਕੀ ਜਿਹੀ ਮਿਸਾਲ ਹੈ ਕਿ ਗੜ੍ਹਸ਼ੰਕਰ ਦਾ ਰਹਿਣ ਵਾਲਾ ਭਾਈ ਤਿਲਕਾ ਹੋਇਆ ਹੈ ਜਿਸ ਨੂੰ ਭਰੋਸੇ ਦੀ ਦਾਤ ਪ੍ਰਾਪਤ ਸੀ। ਉੱਥੇ

ਗੜ੍ਹਸ਼ੰਕਰ ਵਿਚ ਇਕ ਜੋਗੀ ਸ਼ਿਵਨਾਥ ਸੀ ਜਿਸ ਨੇ ਸ਼ਿਵ ਜੀ ਦੀ ਅਰਾਧਨਾ ਕਰਕੇ ਇਹ ਵਰ ਪ੍ਰਾਪਤ ਕੀਤਾ ਸੀ ਕਿ ਜਿਹੜਾ ਵੀ ਤੇਰੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਦਾ ਸਵਰਗ ਮਿਲੇਗਾ। ਜਦੋਂ ਇਹ ਵਰ ਪ੍ਰਾਪਤ ਹੋਇਆ ਸੀ ਤਾਂ ਉਸ ਨੇ ਢੋਲਾਂ ਦੇ ਨਾਲ ਮੁਨਾਦੀ ਕਰਵਾਈ ਸੀ ਕਿ ਜਿਹੜਾ ਵੀ ਮੇਰੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਦਾ ਸਵਰਗ ਪ੍ਰਾਪਤ ਹੋਵੇਗਾ ਤੇ ਆਪਣੀ ਮਰਜ਼ੀ ਨਾਲ ਮੈਂ ਜਿਸ ਨੂੰ ਮਰਜ਼ੀ ਸੌ ਸਾਲ ਦਾ ਸਵਰਗ ਦੇ ਦੇਵਾਂ। ਉਸ ਵੇਲੇ ਭੀੜਾਂ ਲੱਗ ਗਈਆਂ ਸਨ। ਸਾਰਾ ਨਗਰ ਉਸ ਜੋਗੀ ਦੇ ਦਰਸ਼ਨ ਕਰਨ ਪਹੁੰਚ ਗਿਆ ਪਰ ਇਕ ਨਹੀਂ ਸੀ ਪਹੁੰਚਿਆ ਗੁਰੂ ਅਰਜਨ ਦੇਵ ਜੀ ਦਾ ਪਿਆਰਾ ਸਿੱਖ ਭਾਈ ਤਿਲਕਾ, ਜਿਸ ਨੇ ਆਪਣੇ ਹਿਰਦੇ 'ਤੇ ਗੁਰੂ ਅਰਜਨ ਦੇਵ ਜੀ ਨੂੰ ਬਿਠਾਇਆ ਸੀ, ਕਿਉਂਕਿ ਉਸ ਨੂੰ ਗੁਰੂ ਸਾਹਿਬ ਦੇ ਚਰਨਾਂ 'ਚੋਂ ਭਰੋਸੇ ਦੀ ਦਾਤ ਪ੍ਰਾਪਤ ਹੋ ਚੁੱਕੀ ਸੀ। ਸਵਰਗ ਤਾਂ ਨਾਮ ਜਪਣ ਵਾਲੇ ਦੀ ਜੁੱਤੀ ਦੀ ਨੋਕ ਥੱਲੇ ਹੁੰਦਾ ਹੈ। ਉਹ ਧਨ ਨਹੀਂ ਲੋੜਦੇ, ਸਵਰਗ ਦੀ ਵੀ ਤਾਂਘ ਨਹੀਂ ਰੱਖਦੇ। ਆਪਣੇ ਪਿਆਰੇ ਪ੍ਰਭੂ ਦੀ ਪ੍ਰੀਤ ਵਿੱਚ ਅਤੇ ਗੁਰਮੁਖਾਂ ਦੀ ਚਰਨ ਧੂੜ ਵਿੱਚ ਮਸਤ ਰਹਿੰਦੇ ਹਨ।



*ਧਨੁ ਨਹੀ ਬਾਛਹਿ ਸੁਰਗ ਨ ਆਛਹਿ॥*
*ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥* (ਅੰਗ ੨੫੧)

ਗੁਰੂ 'ਤੇ ਇਤਨਾ ਭਰੋਸਾ ਸੀ ਭਾਈ ਤਿਲਕਾ ਜੀ ਦਾ ਕਿ ਉਨ੍ਹਾਂ ਨੇ ਸਵਰਗ ਨੂੰ ਤੁੱਛ ਸਮਝਿਆ। ਉਸ ਜੋਗੀ ਨੇ ਆਪਣੇ ਸੇਵਕਾਂ ਨੂੰ ਪੁੱਛਿਆ ਕਿ ਸਾਰੇ ਨਗਰ ਵਿਚ ਦੇਖ ਲਓ ਕਿ ਮੇਰੇ ਦਰਸ਼ਨ ਕਰਨ ਤੋਂ ਕੋਈ ਵਾਂਝਾ ਤਾਂ ਨਹੀਂ ਰਹਿ ਗਿਆ ਤਾਂ ਜੋਗੀ ਦੇ ਸੇਵਕਾਂ ਨੇ ਆਖਿਆ ਸੀ ਕਿ ਸਾਰੇ ਹੀ ਨਗਰ ਵਾਲੇ ਆ ਗਏ ਹਨ, ਪਰ ਇਕ ਨਹੀਂ ਆਇਆ। ਜੋਗੀ ਕਹਿੰਦਾ ਹੈ, ਉਹ ਕੌਣ ਹੈ? ਤਾਂ ਸੇਵਕ ਕਹਿੰਦੇ ਹਨ, ਜੀ! ਉਹ ਗੁਰੂ ਅਰਜਨ ਦੇਵ ਜੀ ਦਾ ਸਿੱਖ ਹੈ ਭਾਈ ਤਿਲਕਾ। ਜੋਗੀ ਕਹਿੰਦਾ ਹੈ, ਤੁਸੀਂ ਉਸ ਨੂੰ ਮੇਰਾ ਸੁਨੇਹਾ ਨਹੀਂ ਦਿੱਤਾ? ਸੇਵਕ ਕਹਿੰਦੇ ਹਨ, ਜੀ! ਆਖਿਆ ਸੀ ਪਰ ਉਹ ਅੱਗੋਂ ਕਹਿੰਦਾ ਹੈ ਕਿ ਇਸ ਹਿਰਦੇ 'ਤੇ ਹੁਣ ਗੁਰੂ ਅਰਜਨ ਦੇਵ ਜੀ ਬੈਠੇ ਹਨ, ਹੁਣ ਕਿਸੇ ਹੋਰ ਦੇ ਬੈਠਣ ਦੀ ਜਗ੍ਹਾ ਨਹੀਂ ਹੈ। ਜੋਗੀ ਨੇ ਆਖਿਆ ਕਿ ਮੈਂ ਆਪ ਚੱਲਦਾ ਹਾਂ ਉਸ ਨੂੰ ਦਰਸ਼ਨ ਦੇਣ ਲਈ। ਜਦੋਂ ਜੋਗੀ ਨੇ ਜਾ ਕੇ ਸਿੱਖ ਦਾ ਦਰਵਾਜ਼ਾ ਖੜਕਾਇਆ ਕਿ ਸਿੱਖਾ, ਦਰਵਾਜ਼ਾ ਖੋਲ੍ਹ ਤਾਂ ਸਿੱਖ ਨੇ ਅੰਦਰੋਂ ਆਵਾਜ਼ ਦਿੱਤੀ ਕਿ ਕੌਣ ਹੈ? ਤਾਂ ਜੋਗੀ ਨੇ ਆਖਿਆ ਕਿ ਮੈਂ ਜੋਗੀ ਹਾਂ, ਮੈਂ ਸ਼ਿਵਜੀ ਮਹਾਰਾਜ ਕੋਲੋਂ

ਵਰ ਲਿਆ ਹੈ ਕਿ ਜਿਹੜਾ ਮੇਰੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਦਾ ਸਵਰਗ ਮਿਲੇਗਾ। ਆ ਸਿੱਖਾ! ਮੇਰੇ ਦਰਸ਼ਨ ਕਰ ਲੈ। ਸਿੱਖ ਕਹਿੰਦਾ ਹੈ, ਤੁਸੀਂ ਸਤਿਕਾਰਯੋਗ ਹੋ, ਪਰ ਜੋਗੀ ਜੀ ! ਜਿਸ ਦੇ ਚਰਨ ਮੇਰੇ ਹਿਰਦੇ ਵਿੱਚ ਵੱਸੇ ਹਨ, ਉਸ ਦੇ ਚਰਨਾਂ ਸਾਹਮਣੇ ਨਰਕ ਸਵਰਗ ਦੀ ਗੱਲ ਤਾਂ ਕਿਤੇ ਰਹਿ ਗਈ, ਹੁਣ ਤਾਂ ਕੇਵਲ ਗੁਰੂ ਦੇ ਚਰਨ ਹੀ ਮੇਰੇ ਲਈ ਸਭ ਕੁਝ ਹਨ :

*ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*
*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥ ੧॥ ਰਹਾਉ॥*

(ਅੰਗ ੬੮੪)

ਜੋਗੀ ਅਜੇ ਵੀ ਅਹੰਕਾਰ ਵਿਚ ਕਹਿੰਦਾ ਹੈ, ਸਿੱਖਾ ! ਮੈਂ ਵਰ ਲੈਂਦੇ ਸਮੇਂ ਇਹ ਵੀ ਮੰਗਿਆ ਸੀ ਕਿ ਜਿਸ ਨੂੰ ਮੈਂ ਚਾਹਾਂ, ਉਸ ਨੂੰ ਸੌ ਸਾਲ ਦਾ ਸਵਰਗ ਦੇ ਦੇਵਾਂ, ਤੈਨੂੰ ਮੈਂ ਸੌ ਸਾਲ ਦਾ ਸਵਰਗ ਦੇਂਦਾ ਹਾਂ। ਭਾਈ ਤਿਲਕਾ ਜੀ ਕਹਿੰਦੇ ਹਨ, ਜੋਗੀ, ਇਹ ਜੋ ਤੂੰ ਸਵਰਗ ਕਹਿ ਰਿਹਾ ਹੈਂ, ਇਹ ਮੈਨੂੰ ਇਸ ਤਰ੍ਹਾਂ ਲੱਗ ਰਿਹਾ ਹੈ ਕਿ ਜਿਵੇਂ ਤੂੰ ਮੇਰਾ ਗੁਰੂ ਦੇ ਚਰਨਾਂ ਨਾਲੋਂ ਵਿਛੋੜਾ ਪਾਉਣ ਲਈ ਆ ਗਿਆ ਹੈਂ। ਹੁਣ ਤੇ ਮੈਂ ਭੁੱਲ ਕੇ ਵੀ ਬੂਹਾ ਨਹੀਂ ਖੋਲ੍ਹਣਾ ! ਇਤਨਾ ਵਿਛੋੜਾ ਸੌ ਸਾਲ ਦਾ ? ਰੱਬ ਦਾ ਵਾਸਤਾ ਈ ਜੋਗੀ ! ਜਾਹ ਚਲਾ ਜਾ ਇਥੋਂ।

ਹੁਣ ਜੋਗੀ ਦਾ ਪੰਜਾਹ ਪੈਸੇ ਅਹੰਕਾਰ ਲੱਥ ਗਿਆ। ਜੋਗੀ ਪੁੱਛਦਾ ਹੈ ਕਿ ਸਿੱਖਾ, ਤੇਰੇ ਗੁਰੂ ਨੇ ਤੈਨੂੰ ਕਿਹੜੀ ਐਸੀ ਦਾਤ ਦਿੱਤੀ ਹੈ ਕਿ ਤੂੰ ਸੌ ਸਾਲ ਦੇ ਸਵਰਗ ਨੂੰ ਲਿਤਾੜ ਰਿਹਾ ਹੈਂ ? ਭਾਈ ਤਿਲਕਾ ਜੀ ਕਹਿੰਦੇ ਹਨ, ਮੈਨੂੰ ਗੁਰੂ ਕੋਲੋਂ ਸਿੱਖੀ ਦੀ ਦਾਤ ਮਿਲੀ ਹੈ। ਹੁਣ ਜੋਗੀ ਨੇ ਫਿਰ ਆਵਾਜ਼ ਦਿੱਤੀ, ਸਿੱਖਾ! ਅੱਗੇ ਮੈਂ ਤੈਨੂੰ ਕਹਿੰਦਾ ਸਾਂ ਕਿ ਮੇਰੇ ਦਰਸ਼ਨ ਕਰ ਲੈ। ਹੁਣ ਮੇਰੇ ਕੋਲੋਂ ਨਹੀਂ ਰਿਹਾ ਜਾਂਦਾ, ਮੈਂ ਤੇਰੇ ਦਰਸ਼ਨ ਕਰਨੇ ਹਨ, ਤੂੰ ਮੈਨੂੰ ਜਲਦੀ ਬਾਹਰ ਆ ਕੇ ਦਰਸ਼ਨ ਦੇ। ਸਿੱਖ ਆਖਣ ਲੱਗਾ, ਜੋਗੀ ! ਇਕ ਸ਼ਰਤ 'ਤੇ ਮੈਂ ਬਾਹਰ ਆਵਾਂਗਾ ਕਿ ਪਹਿਲਾਂ ਆਪਣਾ ਵਰ ਵਾਪਸ ਲੈ। ਜੋਗੀ ਕਹਿੰਦਾ ਹੈ, ਮੈਂ ਵਰ ਵਾਪਸ ਲੈਂਦਾ ਹਾਂ। ਸਿੱਖ ਕਹਿੰਦਾ ਹੈ ਕਿ ਦਰਸ਼ਨ ਕਰਨੇ ਹਨ ਤਾਂ ਮੇਰੇ ਗੁਰੂ (ਧੰਨ ਗੁਰੂ ਅਰਜਨ ਦੇਵ ਜੀ) ਦੇ ਕਰ, ਮੈਂ ਤਾਂ ਉਨ੍ਹਾਂ ਦਾ ਨਿਮਾਣਾ ਜਿਹਾ ਸਿੱਖ ਹਾਂ। ਉਸ ਜੋਗੀ ਨੇ ਭਾਈ ਤਿਲਕਾ ਜੀ ਦੇ ਦਰਸ਼ਨ ਕੀਤੇ ਜਿਨ੍ਹਾਂ ਦੇ ਚਿਹਰੇ 'ਤੇ ਨਾਮ ਦਾ ਨੂਰ ਪ੍ਰਗਟ ਹੋ ਰਿਹਾ ਸੀ। ਦਾਸ ਨੂੰ ਇਥੇ ਆ ਕੇ ਬਾਬਾ ਨੰਦ ਸਿੰਘ ਜੀ ਦਾ ਬਚਨ ਚੇਤੇ ਆ ਜਾਂਦਾ ਹੈ। ਬਾਬਾ ਜੀ ਕਹਿੰਦੇ ਸਨ,

ਜਿਹੜਾ ਨਾਮੀ ਹੈ, ਉਸ ਦੀਆਂ ਪੰਜ ਚੀਜ਼ਾਂ 'ਤੇ ਅੰਮ੍ਰਿਤ ਦਾ (ਰੂਹਾਨੀਅਤ ਦਾ) ਵਾਸਾ ਹੋ ਜਾਂਦਾ ਹੈ— 1. ਨੇਤਰਾਂ 'ਤੇ, 2. ਰਸਨਾ 'ਤੇ, 3. ਹਿਰਦੇ 'ਤੇ, 4. ਹੱਥਾਂ 'ਤੇ, 5. ਪੈਰਾਂ 'ਤੇ। ਉਹ ਰੂਹਾਨੀਅਤ ਸੀ ਭਾਈ ਤਿਲਕਾ ਜੀ ਦੇ ਚਿਹਰੇ 'ਤੇ। ਜੋਗੀ ਨੇ ਦਰਸ਼ਨ ਕੀਤੇ, ਮਨ ਗੱਦ-ਗੱਦ ਹੋ ਗਿਆ। ਜੋਗੀ ਨੂੰ ਭਾਈ ਤਿਲਕਾ ਜੀ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਲੈ ਕੇ ਆਏ। ਮਹਾਰਾਜ ਜੀ ਨੇ ਸ਼ਬਦ ਦਾ ਤੀਰ ਮਾਰ ਕੇ ਜੋਗੀ ਦਾ ਬਾਕੀ ਹੰਕਾਰ ਵੀ ਖ਼ਤਮ ਕੀਤਾ ਤੇ ਗੁਰੂ ਸਾਹਿਬ ਜੀ ਨੇ ਜੋਗੀ ਨੂੰ ਸਿੱਧੇ ਰਸਤੇ ਪਾਉਂਦੇ ਹੋਏ ਨਾਮ-ਬਾਣੀ ਨਾਲ ਜੋੜਿਆ।

ਅਸੀਂ ਆਪਣੇ ਜ਼ਿੰਦਗੀ ਦੇ ਨਕਸ਼ੇ ਵੱਲ ਵੀ ਵੇਖੀਏ ਕਿ ਅਸੀਂ ਕਿਹੜੀ ਲਾਈਨ 'ਚ ਹਾਂ ? ਭਾਈ ਤਿਲਕਾ ਜੀ ਵਾਲੀ ਲਾਈਨ 'ਚ ਹਾਂ ਜਾਂ ਜਿੰਨ੍ਹਾਂ ਦੀ ਭੀੜ ਲੱਗ ਗਈ ਜੋਗੀ ਦੇ ਦਰਸ਼ਨਾਂ ਲਈ ਉਨ੍ਹਾਂ ਦੀ ਲਾਈਨ 'ਚ ਹਾਂ ? ਹਾਂ ਇਕ ਗੱਲ ਹੈ ਗੁਰੂ ਨਾਨਕ ਦੇ ਘਰ 'ਤੇ ਭਰੋਸਾ ਰੱਖਣ ਤੋਂ ਬਾਅਦ ਵਿਸ਼ੇਸ਼ ਧਿਆਨ ਰੱਖਣਾ ਹੈ। ਕਈਆਂ ਦਾ ਆਪਣੇ ਗੁਰੂ ਸਾਹਿਬ ਉੱਪਰ ਪੂਰਨ ਭਰੋਸਾ ਹੁੰਦਾ ਹੈ ਪਰ ਉਹ ਗਿਆਨ ਦੀ ਕਮੀ ਕਰਕੇ ਦੂਜਿਆਂ ਧਰਮਾਂ ਦੀ ਨਿੰਦਿਆ ਕਰ ਜਾਂਦੇ ਹਨ, ਨੀਵਾਂਪਣ ਦਿਖਾਉਂਦੇ ਹਨ, ਸਹਿਜ-ਸੁਭਾਅ ਮੂੰਹ 'ਚੋਂ ਨਿਕਲਦਾ ਹੈ ਕਿ ਮੈਂ ਤਾਂ ਇਕ ਗੁਰੂ ਨਾਨਕ ਨੂੰ ਹੀ ਮੰਨਦਾ ਹਾਂ, ਮੈਂ ਕਿਸੇ ਹੋਰ ਨੂੰ ਨਹੀਂ ਮੰਨਦਾ। ਗੁਰਸਿੱਖੀ ਬਾਰੀਕ ਹੈ, ਕਿਉਂਕਿ ਸਿੱਖ ਧਰਮ ਵਿਚ ਕਿਸੇ ਧਰਮ ਦੀ ਨਿਰਾਦਰੀ ਨਹੀਂ ਕੀਤੀ ਜਾਂਦੀ। ਗੁਰੂ ਨਾਨਕ ਦੇ ਘਰ ਦੀ ਪਹਿਲੀ ਕਲਾਸ ਹੀ ਨਿਮਰਤਾ ਨਿਰਮਾਣਤਾ ਤੋਂ ਸ਼ੁਰੂ ਹੁੰਦੀ ਹੈ। ਅਸੀਂ ਕਹੀਏ ਕਿ ਮੰਦਰ ਕੁਝ ਨਹੀਂ, ਮਸੀਤ ਕੁਝ ਨਹੀਂ, ਗਿਰਜਾ ਘਰ ਕੁਝ ਨਹੀਂ, ਗੁਰੂ ਨਾਨਕ ਹੀ ਵੱਡਾ ਹੈ। ਹੈ ਤਾਂ ਵੱਡਾ ਗੁਰੂ ਨਾਨਕ ਹੀ ! ਕਰ ਭਰੋਸਾ ਗੁਰੂ ਨਾਨਕ 'ਤੇ, ਪਰ ਜੇ ਤੂੰ ਕਹੇਂ ਮੰਦਰ ਕੁਝ ਵੀ ਨਹੀਂ, ਫੇਰ ਯਾਦ ਰੱਖੀਂ, ਗੁਰੂ ਨਾਨਕ ਸਾਹਿਬ ਵੀ ਆਖਣਗੇ ਕਿ ਮੇਰੀ ਪਿੱਠ ਸਭ ਤੋਂ ਪਹਿਲਾਂ ਤੇਰੇ ਵੱਲ ਹੈ, ਕਿਉਂਕਿ ਗੁਰੂ ਨਾਨਕ ਸਾਹਿਬ ਜੀ ਨੇ ਕਿਸੇ ਨੂੰ ਮਾੜਾ ਕਹਿਣਾ ਨਹੀਂ ਸਿਖਾਇਆ। ਇਕ ਗੱਲ ਦਾ ਧਿਆਨ ਰੱਖਿਓ, ਭਰੋਸਾ ਵੀ ਰੱਖਣਾ ਪਰ ਭਰੋਸੇ ਵਿਚ ਕਿਸੇ ਦੂਸਰੇ ਦੀ ਨਿੰਦਿਆ ਵੀ ਨਾ ਹੋ ਜਾਵੇ ਕਿ ਉਹ ਮਾੜਾ ਹੈ, ਸਿਰਫ ਮੇਰਾ ਹੀ ਗੁਰੂ ਚੰਗਾ ਹੈ। ਇਹ ਪੜ੍ਹਾਈ ਕਰਨੀ ਹੈ ਕਿ ਸਾਰੇ ਚੰਗੇ/ਹਨ ਪਰ ਹੇ ਗੁਰੂ ਨਾਨਕ ਸੱਚੇ ਪਾਤਸ਼ਾਹ ਜੀ ! ਮੇਰੀ ਜੋਦੜੀ (ਅਰਦਾਸ ਬੇਨਤੀ) ਤੇਰੇ ਅੱਗੇ ਹੀ ਹੈ :

*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥ ੧॥* (ਅੰਗ ੩੭੧)

ਦਾਸ ਇਕ ਹਸਪਤਾਲ ਵਿਚ ਕਿਸੇ ਦਾ ਪਤਾ ਲੈਣ ਗਿਆ ਤਾਂ ਜਿਹੜਾ ਮਰੀਜ਼ ਦਾਖ਼ਲ ਸੀ, ਉਸ ਦੀ ਪਤਨੀ ਦਾਸ ਨੂੰ ਆਖਣ ਲੱਗੀ, ਵੀਰ ਜੀ ! ਮੇਰੀ ਜ਼ਿੰਦਗੀ ਵਿਚ ਇਤਨੇ ਇਮਤਿਹਾਨ ਕਿਉਂ ਪੈਂਦੇ ਹਨ ? ਮੇਰਾ ਇਕੋ ਗੁਰੂ ਨਾਨਕ 'ਤੇ ਹੀ ਭਰੋਸਾ ਹੈ। ਫੇਰ ਵੀ ਮੈਨੂੰ ਪਤਾ ਨਹੀਂ ਕਿਉਂ ਇਤਨੇ ਇਮਤਿਹਾਨ ਪੈਂਦੇ ਹਨ ? ਦਾਸ ਅਜੇ ਪੁੱਛਣ ਹੀ ਲੱਗਾ ਸੀ ਕਿ ਕਿਹੜਾ ਇਮਤਿਹਾਨ ਪਿਆ ਹੈ ? ਝਟ ਹੀ ਉਸ ਬੀਬੀ ਨੇ ਗੱਲ ਸ਼ੁਰੂ ਕਰ ਦਿੱਤੀ। ਕਹਿੰਦੀ ਹੈ—ਮੈਂ ਬੜੀ ਹੈਰਾਨ ਹਾਂ ਕਿ ਮੈਂ ਸ਼ਿਵਜੀ ਨੂੰ ਨਹੀਂ ਮੰਨਦੀ, ਬ੍ਰਹਮਾ ਨੂੰ ਨਹੀਂ ਮੰਨਦੀ, ਮੈਂ ਕ੍ਰਿਸ਼ਨ ਜੀ ਨੂੰ ਨਹੀਂ ਮੰਨਦੀ, ਮੈਂ ਵਿਸ਼ਨੂੰ ਨੂੰ ਵੀ ਨਹੀਂ ਮੰਨਦੀ.....। ਉਹ ਬਸ ਸ਼ੁਰੂ ਹੋ ਗਈ। ਦਾਸ ਨੇ ਕੰਨਾਂ ਵਿਚ ਉਂਗਲਾਂ ਲੈ ਲਈਆਂ ਕਿ ਕਿਤਨੀ ਗਿਆਨ ਦੀ ਕਮੀ ਹੈ! ਦਾਸ ਨੇ ਬੜਾ ਹੈਰਾਨ ਹੋ ਕੇ ਕਿਹਾ, ਬੀਬੀ ! ਸ਼ਿਵਜੀ ਮਾੜੇ ਹੋ ਗਏ, ਬ੍ਰਹਮਾ ਮਾੜੇ ਹੋ ਗਏ, ਵਿਸ਼ਨੂੰ ਜੀ ਮਾੜੇ ਹੋ ਗਏ। ਦਾਸ ਨੇ ਕਿਹਾ, ਬੀਬੀ ! ਤੂੰ ਕਹਿੰਦੀ ਏਂ ਕਿ ਇਮਤਿਹਾਨ ਕਿਉਂ ਪੈਂਦੇ ਨੇ ? ਇਮਤਿਹਾਨ ਕਿਉਂ ਨਾ ਪੈਣ ? ਤੇਰੇ ਭਰੋਸੇ ਵਿਚ ਤਾਂ ਦੂਜਿਆਂ ਦੀ ਨਿੰਦਿਆ ਦੇ ਢੇਰ ਲੱਗੇ ਪਏ ਹਨ ! ਭਰੋਸਾ ਇਹ ਤਾਂ ਨਹੀਂ ਕਹਿੰਦਾ ਕਿ ਦੂਸਰਾ ਮਾੜਾ ਹੈ ! ਯਾਦ ਰੱਖਣਾ ! ਜਿਸ ਦਿਨ ਤੁਸੀਂ ਨਿਰਵੈਰਤਾ ਦੀ ਪੜ੍ਹਾਈ ਪੜ੍ਹ ਲਵੋਗੇ, ਉਸ ਦਿਨ ਗੁਰੂ ਨਾਨਕ ਤੁਹਾਡੇ ਹਿਰਦੇ ਵਿਚ ਬੈਠ ਜਾਵੇਗਾ। ਭਰੋਸਾ ਰੱਖ ਗੁਰੂ ਨਾਨਕ ਮਹਾਰਾਜ 'ਤੇ ਪਰ ਇਸ ਦੇ ਨਾਲ ਕਿਸੇ ਦੀ ਨਿੰਦਿਆ ਨਹੀਂ ਕਰਨੀ, ਕਿਸੇ ਦੂਸਰੇ ਨੂੰ ਨੀਵਾਂ ਨਾ ਸਮਝ ! ਤੇਰੇ ਅੰਦਰ ਐਸੀ ਭਾਵਨਾ ਹੋਵੇ ਕਿ ਚੰਗੇ ਸਾਰੇ ਹਨ ਪਰ ਹੇ ਗੁਰੂ ਨਾਨਕ ! ਮੇਰੀ ਬੇਨਤੀ ਤੇਰੇ ਅੱਗੇ ਹੀ ਹੈ। ਫਿਰ ਗੁਰੂ ਨਾਨਕ ਮਹਾਰਾਜ ਦੀ ਬਖ਼ਸ਼ਿਸ਼ ਤੋਂ ਅਸੀਂ ਖ਼ਾਲੀ ਨਹੀਂ ਰਹਾਂਗੇ। ਇਹੀ ਅਨੰਦ ਹੈ, ਪਰ ਮੁਆਫੀ ਦੇਣੀ, ਅਗਿਆਨਤਾ ਵੱਸ ਹੋਣ ਕਰਕੇ ਇਹੋ ਜਿਹੇ ਬੰਦਿਆਂ ਦੀਆਂ ਲਾਈਨਾਂ ਲੱਗੀਆਂ ਪਈਆਂ ਹਨ। ਇਸ ਬਾਰੀਕੀ ਦਾ ਧਿਆਨ ਰੱਖਣਾ ਹੈ ਕਿ ਤੁਹਾਡੇ ਭਰੋਸੇ ਅੰਦਰ ਕਿਸੇ ਦੂਸਰੇ ਦੀ ਨਿੰਦਿਆ ਦੇ ਢੇਰ ਨਾ ਲੱਗ ਜਾਣ।

ਮਹਾਂਪੁਰਖ ਸਮਝਾਉਂਦੇ ਸਨ ਕਿ ਇਕ ਲੜਕੀ ਵਿਆਹ ਕਰਵਾ ਕੇ ਸਹੁਰੇ ਘਰ ਆਉਂਦੀ ਹੈ। ਹੁਣ ਉਸ ਘਰ ਵਿਚ ਵਿਆਹੀ ਤਾਂ ਉਹ ਪਤੀ ਨਾਲ ਹੈ, ਆਪਣਾ ਆਪ ਉਸ 'ਤੇ ਨਿਛਾਵਰ ਹੈ, ਉਸ ਦੇ ਹੁਕਮ ਵਿਚ ਰਹਿਣਾ ਹੈ ਪਰ ਇਸ ਦੇ ਨਾਲ-ਨਾਲ ਉਸ ਲੜਕੀ ਨੇ ਇਹ ਵੀ ਵੇਖਣਾ ਹੈ ਕਿ ਉਸ ਘਰ ਵਿਚ ਸੱਸ ਸਹੁਰਾ, ਜੇਠ, ਦਿਉਰ, ਦਰਾਣੀ, ਨਨਾਣ ਤੇ ਜੇਠਾਣੀਆਂ ਵੀ

ਹਨ। ਜਿਥੇ ਪਤੀ ਨੂੰ ਪਰਮੇਸ਼ਵਰ ਕਰਕੇ ਜਾਣਨਾ ਹੈ, ਉਥੇ ਬਾਕੀਆਂ ਦਾ ਸਤਿਕਾਰ ਕਰਨਾ ਵੀ ਉਸ ਦਾ ਫ਼ਰਜ਼ ਹੈ। ਜੇ ਬਾਕੀਆਂ ਦਾ ਸਤਿਕਾਰ ਨਹੀਂ ਰੱਖੇਗੀ ਤਾਂ ਉਹ ਪਤੀ ਕੋਲੋਂ ਵੀ ਪੂਰੀ ਪ੍ਰਸੰਨਤਾ ਨਹੀਂ ਲੈ ਸਕੇਗੀ, ਇਸ ਕਰਕੇ ਸਾਡਾ ਭਰੋਸਾ ਗੁਰੂ ਨਾਨਕ 'ਤੇ ਇਹੋ ਜਿਹਾ ਹੋਵੇ ਜਿਸ ਨਾਲ ਕਿਸੇ ਵੀ ਧਰਮ ਨੂੰ ਨੀਵਾਂ ਨਾ ਦੇਖੀਏ ਫਿਰ ਗੁਰੂ ਨਾਨਕ ਪਾਤਸ਼ਾਹ ਜੀ ਦੀ ਖ਼ੁਸ਼ੀ ਹੋਵੇਗੀ।

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*

(ਅੰਗ ੯੭)

*240. ਸਵਾਲ :-* ਸਤਿਕਾਰਯੋਗ ਵੀਰ ਜੀ, ਮੈਂ ਆਪਣੇ ਕਿਸੇ ਰਿਸ਼ਤੇਦਾਰ ਨੂੰ ਕਿਹਾ ਕਿ ਤੂੰ ਦਸਵੰਧ ਦਿਆ ਕਰ ਤੇ ਉਹ ਕਹਿੰਦਾ ਹੈ ਕਿ ਮੈਂ ਦਸਵੰਧ ਕੱਢ ਰਿਹਾ ਹਾਂ ਪਰ ਮੈਂ ਆਪਣੇ ਬੱਚਿਆਂ ਨੂੰ ਕਿਹਾ ਹੈ ਕਿ ਇਹ ਦਸਵੰਧ ਤੁਸੀਂ ਮੇਰੇ ਮਰਨ ਤੋਂ ਬਾਅਦ ਦਾਨ ਕਰ ਦੇਣਾ। ਕੀ ਇਹ ਠੀਕ ਹੈ ?

*ਜਵਾਬ :-* ਗੁਰਬਾਣੀ ਵਿੱਚ ਇਕ ਪੰਗਤੀ ਆਉਂਦੀ ਹੈ :-

*ਨਹ ਬਿਲੰਬ ਧਰਮੰ ਬਿਲੰਬ ਪਾਪੰ॥* (ਅੰਗ ੧੩੫੪)



ਬਿਲੰਬ ਕਹਿੰਦੇ ਨੇ ਦੇਰੀ ਨੂੰ। ਧਰਮ ਦਾ ਕੋਈ ਵੀ ਕੰਮ ਕਰਨਾ ਹੈ ਤਾਂ ਇਕਦਮ ਕਰ ਦੇ ਪਰ ਜੇ ਕੋਈ ਪਾਪ ਕਰਨਾ ਹੋਵੇ ਤਾਂ ਇਕਦਮ ਨਾ ਕਰ, ਸੌ ਵਾਰੀ ਸੋਚੀਂ। ਪਾਪ ਕਰਨ ਲੱਗਿਆਂ ਤਾਂ ਸੋਚਣਾ ਹੈ, ਹੋ ਸਕਦਾ ਹੈ ਕਿ ਮੋੜਾ ਪੈ ਜਾਵੇ ਤੇ ਤੂੰ ਪਾਪ ਕਰਨ ਤੋਂ ਬਚ ਜਾਵੇਂ। ਬੜੀ ਵੱਡੀ ਡੂੰਘਾਈ ਜੇ ! ਨਜ਼ਰ ਆ ਰਿਹਾ ਹੋਵੇ ਕਿ ਧਰਮ ਦਾ ਕੰਮ ਹੈ, ਚੰਗਾ ਕੰਮ ਹੈ ਤਾਂ ਸੋਚ ਨਾ, ਝਟ ਕਰ ਦੇ। ਗੁਜਰ ਨਾਮ ਦੇ ਸਿੱਖ ਨੂੰ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਉਪਦੇਸ਼ ਹੈ:

*ਜੋ ਆਪਨੀ ਕਛੁ ਕਰਹੁ ਕਮਾਈ। ਗੁਰ ਹਿਤ ਦੇਓ ਦਸਵੰਧ ਬਨਾਈ॥*

(ਸੂਰਜ ਪ੍ਰਕਾਸ਼)

ਮਹਾਂਪੁਰਸ਼ ਇਕ ਗਾਥਾ ਸੁਣਾਉਂਦੇ ਸੀ। ਇਕ ਸੇਠ ਸੀ। ਉਸ ਕੋਲ ਜਿਤਨੀ ਮਾਇਆ ਸੀ, ਉਸ ਵਿਚੋਂ ਉਸ ਨੇ ਆਪਣੇ ਤਿੰਨ ਪੁੱਤਰਾਂ ਦਾ ਹਿੱਸਾ, ਚੌਥਾ ਆਪਣਾ ਤੇ ਪੰਜਵਾਂ ਹਿੱਸਾ ਦਸਵੰਧ ਦਾ ਬਰਾਬਰ ਕੱਢਿਆ। ਆਪਣਾ ਹਿੱਸਾ ਉਸ ਨੇ ਆਪਣੇ ਪੁੱਤਰਾਂ ਨੂੰ ਦੇ ਦਿੱਤਾ ਤੇ ਕਿਹਾ ਕਿ ਇਹ ਜਿਹੜਾ ਪੰਜਵਾਂ ਹਿੱਸਾ ਹੈ, ਇਹ ਮੈਂ ਆਪ ਦਾਨ-ਪੁੰਨ ਕਰਨਾ ਹੈ। ਦਾਨ-ਪੁੰਨ ਵਾਲਾ ਸਾਰਾ ਪੈਸਾ ਇਕ ਕੰਧ ਵਿਚ ਸੁਰਾਖ਼ ਕੱਢ ਕੇ ਰੱਖ ਦਿੱਤਾ। ਹੁਣ ਜਿਹੜਾ ਦਾਨ-ਪੁੰਨ ਲਈ ਹਿੱਸਾ ਰੱਖਿਆ ਸੀ, ਉਹ ਸੇਠ ਸੋਚਦਾ ਹੈ, ਅੱਜ ਦਾਨ ਕਰਦਾ ਹਾਂ,

ਕੱਲ੍ਹ ਦਾਨ ਕਰਦਾ ਹਾਂ। ਕਹਿੰਦੇ ਹਨ ਅੱਜਕਲ੍ਹ ਕਰਦਿਆਂ ਕਈ ਮਹੀਨੇ ਬੀਤ ਗਏ। ਚੰਗੇ ਕੰਮ ਨੂੰ ਦੇਰੀ ਪਾਈ। ਸੋਚਦੇ-ਸੋਚਦੇ ਇਕ ਦਿਨ ਕਾਲ ਨੇ ਘੇਰਾ ਪਾ ਲਿਆ। ਇਹੋ ਜਿਹੀ ਪੁਜ਼ੀਸ਼ਨ ਹੋ ਗਈ ਕਿ ਮੂੰਹ ਵਿੱਚੋਂ ਗੱਲ ਵੀ ਨਹੀਂ ਨਿਕਲਦੀ, ਤੜਫਦਾ ਪਿਆ ਹੈ। ਕੁਝ ਮਿੰਟਾਂ-ਸਕਿੰਟਾਂ ਦੀ ਜ਼ਿੰਦਗੀ ਰਹਿ ਗਈ। ਰਿਸ਼ਤੇਦਾਰ ਵੀ ਆ ਗਏ, ਪੁੱਤਰ ਵੀ ਸਭ ਇਕੱਠੇ ਹੋ ਗਏ। ਸਾਰੇ ਕਹਿਣ ਲੱਗੇ ਸੇਠ ਨੂੰ, ਤੇਰਾ ਆਖ਼ਰੀ ਸਮਾਂ ਆ ਗਿਆ ਹੈ, ਕੋਈ ਗੱਲ ਸਾਂਝੀ ਕਰਨੀ ਹੈ ਤਾਂ ਕਰ ਲੈ ਪਰ ਸੇਠ ਦੀ ਅਵਾਜ਼ ਨਹੀਂ ਨਿਕਲਦੀ। ਉਹ ਗੱਲ ਬਣ ਗਈ :

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧॥*

(ਅੰਗ ੬੫੯)

ਥਰ-ਥਰ ਕੰਬਦਾ ਪਿਆ ਹੈ ਸੇਠ, ਆਖ਼ਰੀ ਸੁਆਸ ਲੈ ਰਿਹਾ ਹੈ। ਅਵਾਜ਼ ਨਿਕਲਦੀ ਨਹੀਂ ਪਈ ਤੇ ਕੰਧ ਵੱਲ ਉਂਗਲ ਨਾਲ ਇਸ਼ਾਰਾ ਕਰਦਾ ਹੈ। ਸਾਰੇ ਰਿਸ਼ਤੇਦਾਰ ਕੰਧ ਵੱਲ ਦੇਖਦੇ ਹਨ ਕਿ ਕੰਧ ਵੱਲ ਕੀ ਹੈ? ਕੰਧ ਦੇ ਅੰਦਰ ਇੱਟਾਂ ਲਾ ਕੇ ਜਿਹੜਾ ਦਾਨ ਵਾਲਾ ਹਿੱਸਾ ਉਸ ਨੇ ਰੱਖਿਆ ਸੀ, ਉਹ ਦੱਸਣਾ ਚਾਹੁੰਦਾ ਸੀ ਕਿ ਉਥੇ ਪੈਸੇ ਪਏ ਨੇ, ਦਾਨ ਕਰ ਦੇਣਾ ! ਪੁੱਤਰਾਂ ਨੂੰ ਪਤਾ ਸੀ ਕਿ ਜਿਹੜਾ ਪੰਜਵਾਂ ਹਿੱਸਾ ਸੀ, ਉਹ ਇਸੇ ਕੰਧ ਵਿਚ ਰੱਖ ਕੇ ਇੱਟਾਂ ਲਾ ਕੇ ਰੱਖਿਆ ਹੈ। ਪਰ ਰਿਸ਼ਤੇਦਾਰ ਪੁੱਤਰਾਂ ਨੂੰ ਪੁੱਛਦੇ ਹਨ ਕਿ ਸੇਠ ਕੀ ਕਹਿ ਰਿਹਾ ਹੈ ? ਪੁੱਤਰਾਂ ਦਾ ਮਨ ਬੇਈਮਾਨ ਹੋ ਗਿਆ। ਅਸਲੀ ਗੱਲ ਨਹੀਂ ਦੱਸਦੇ ਕਿ ਕਿਧਰੇ ਮਾਇਆ ਚਲੀ ਨਾ ਜਾਵੇ ! ਪੁੱਤਰ ਕਹਿੰਦੇ ਹਨ ਕਿ ਪਿਤਾ ਜੀ ਇਹ ਕਹਿ ਰਹੇ ਹਨ ਕਿ ਮੈਂ ਸਾਰੀ ਜ਼ਿੰਦਗੀ ਇੱਟਾਂ ਲਗਾਉਣ 'ਤੇ ਹੀ ਲੰਘਾ ਦਿੱਤੀ ਤੇ ਪਰਮੇਸ਼ਰ ਦਾ ਨਾਮ ਨਹੀਂ ਜਪਿਆ। ਸੇਠ ਅੱਗੋਂ ਸਿਰ ਹਿਲਾਂਦਾ ਹੈ ਕਿ ਮੈਂ ਇਹ ਨਹੀਂ ਕਹਿ ਰਿਹਾ ਪਰ ਪੁੱਤਰ ਰਿਸ਼ਤੇਦਾਰਾਂ ਕੋਲੋਂ ਅਸਲੀ ਗੱਲ ਛੁਪਾਉਂਦੇ ਹਨ। ਕੁਝ ਚਿਰ ਵਿਚ ਹੀ ਸੇਠ ਦੇ ਸੁਆਸ ਨਿਕਲ ਗਏ ਤੇ ਜਿਹੜਾ ਚੰਗਾ ਕੰਮ ਕਰਨਾ ਸੀ, ਉਹ ਨਾ ਕਰ ਸਕਿਆ ਕਿਉਂਕਿ ਚੰਗੇ ਕੰਮ ਵਿਚ ਦੇਰ ਲਗਾ ਦਿੱਤੀ। ਧਰਮ ਦਾ ਕੋਈ ਵੀ ਕੰਮ ਹੋਵੇ, ਕਰ ਦੇ, ਸੋਚ ਨਾ ! ਚੰਗੇ ਕੰਮ 'ਚ ਦੇਰੀ ਕਰੋਗੇ ਤਾਂ ਪਤਾ ਨਹੀਂ ਮਨ ਦਾ ਕਿ ਇਹ ਕਦੋਂ ਬਦਲ ਜਾਵੇ !

ਅੰਮ੍ਰਿਤਸਰ ਵਿੱਚ ਇਕ ਮਹਾਂਪੁਰਸ਼ਾਂ ਕੋਲ 72 ਸਾਲਾਂ ਦੀ ਕੋਈ ਮਾਤਾ ਆ ਕੇ ਕਹਿੰਦੀ ਹੈ ਕਿ ਮਹਾਂਪੁਰਸ਼ੋ ! ਮੇਰੇ ਬੱਚੇ ਸਾਰੇ ਵਿਆਹੇ ਹੋਏ ਨੇ, ਆਪੋ

ਆਪਣੀ ਜਗ੍ਹਾ ਸੈੱਟ ਨੇ ਤੇ ਮੈਂ ਸੋਚਦੀ ਪਈ ਸਾਂ ਕਿ ਮੇਰੀ ਜਿਤਨੀ ਵੀ ਜਾਇਦਾਦ ਹੈ, ਮੇਰੇ ਮਰਨ ਤੋਂ ਬਾਅਦ ਤੁਸੀਂ ਉਸ ਨੂੰ ਵੇਚ ਕੇ ਸੇਵਾ ਦੇ ਕਾਰਜਾਂ ਵਿਚ ਲਗਾ ਦਿਓ। ਮਹਾਂਪੁਰਸ਼ ਕਹਿੰਦੇ ਹਨ, ਬੀਬੀ, ਜੋ ਕੁਝ ਵੀ ਦਾਨ ਦੇਣਾ ਹੈ ਆਪਣੇ ਜਿਊਂਦੇ ਜੀਅ ਆਪਣੇ ਹੱਥੀਂ ਸੇਵਾ ਚੰਗੇ ਕਾਰਜਾਂ 'ਚ ਲਗਾ ਦੇ। ਤੇਰੇ ਮਰਨ ਤੋਂ ਬਾਅਦ ਤੇਰੇ ਪੰਜਾਹ ਰਿਸ਼ਤੇਦਾਰ ਉਠ ਪੈਣੇ ਨੇ, ਮੈਂ ਕਿਸ-ਕਿਸ ਨਾਲ ਲੜਾਂਗਾ ?

ਵਸਤੀ ਰਾਮ ਸ਼ਾਹੂਕਾਰ ਦੀ ਸਾਖੀ ਤੁਸੀਂ ਸੁਣਦੇ ਹੋ। ਉਸ ਉੱਤੇ ਕੋਈ ਮੁਸ਼ਕਿਲ ਆਈ। ਉਸ ਨੇ ਕਿਸੇ ਮਹਾਂਪੁਰਸ਼ ਦੇ ਅਸਥਾਨ 'ਤੇ 100 ਚੱਦਰਾਂ ਦੇਣੀਆਂ ਸੁੱਖੀਆਂ। ਜਦੋਂ ਮੁਸ਼ਕਲ ਹੱਲ ਹੋ ਗਈ ਤਾਂ ਅੱਜਕੱਲ੍ਹ-ਅੱਜਕਲ੍ਹ ਕਰਦਾ ਰਿਹਾ। ਹੌਲੀ-ਹੌਲੀ ਮਨ ਬਦਲ ਗਿਆ। ਸੋਚਦਾ ਹੈ ਕਿ 50 ਚੱਦਰਾਂ ਤਾਂ ਦੇ ਹੀ ਦੇਵਾਂ ! ਇਕ ਦਿਨ ਸੋਚਦਾ ਪਿਆ ਹੈ ਕਿ ਕੰਮ ਰਾਸ ਹੋ ਗਿਆ ਹੈ। ਸੁੱਖੀਆਂ ਸਨ ਮਹਾਂਪੁਰਸ਼ਾਂ ਦੇ ਅਸਥਾਨ 'ਤੇ ਚੱਦਰਾਂ, ਮੈਨੂੰ ਦੇ ਦੇਣੀਆਂ ਚਾਹੀਦੀਆਂ ਹਨ। ਬਾਜ਼ਾਰ ਗਿਆ। ਜਦੋਂ ਰੇਟ ਪੁੱਛਿਆ ਤਾਂ ਕਹਿੰਦਾ ਹੈ, ਇਹ ਤਾਂ ਬੜੀਆਂ ਮਹਿੰਗੀਆਂ ਹਨ ! ਮਹਾਂਪੁਰਸ਼ਾਂ ਦੇ ਦਰ 'ਤੇ ਕਿਹੜਾ ਚੱਦਰਾਂ ਦਾ ਘਾਟਾ ਹੈ। 25 ਹੀ ਬੜੀਆਂ ਹਨ। ਕਹਿਣ ਤੋਂ ਭਾਵ ਕਿ ਜੇਕਰ ਚੰਗੇ ਕੰਮ ਨੂੰ ਦੇਰ ਕਰੋਗੇ ਤਾਂ ਪਤਾ ਨਹੀਂ ਕਿਹੜੇ ਵੇਲੇ ਮਨ ਬਦਲ ਜਾਵੇ। ਇਸ ਲਈ ਚੰਗੇ ਕੰਮ ਕਰਨ ਲਈ ਦੇਰ ਨਾ ਕਰਿਆ ਕਰੋ। ਜਦੋਂ ਚੰਗਾ ਫੁਰਨਾ ਬਣੇ, ਕਰ ਦਿਓ। ਦਸਵੰਧ ਗੁਰੂ ਦੀ ਅਮਾਨਤ ਹੁੰਦੀ ਹੈ, ਜਲਦੀ ਦੇਣ ਵਿਚ ਹੀ ਸੁੱਖ ਹੈ। ਗੁਰੂ ਅਮਰਦਾਸ ਪਾਤਸ਼ਾਹ ਵੀ ਕਹਿੰਦੇ ਹਨ :

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਅੰਗ ੧੨੪੯)

***241. ਸਵਾਲ :-*** ਸਤਿਕਾਰਯੋਗ ਵੀਰ ਜੀ, ਆਪਣੇ ਬੱਚਿਆਂ ਨੂੰ ਕਿਰਤ ਕਰਵਾਉਣ ਵੇਲੇ ਕਿਹੜੀਆਂ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਹੈ?

***ਜਵਾਬ :-*** ਕਿਰਤ ਦਾ ਸਹੀ ਹੋਣਾ ਬਹੁਤ ਜ਼ਰੂਰੀ ਹੈ। ਮਹਾਂਪੁਰਸ਼ ਕਹਿੰਦੇ ਸਨ ਕਿ ਜੇ ਸਮਾਂ ਆ ਗਿਆ ਹੈ ਆਪਣੇ ਬੱਚਿਆਂ ਨੂੰ ਕਿਰਤ ਕਰਾਉਣ ਦਾ ਤਾਂ ਸੋਚ ਕੇ ਕਿਰਤ ਕਰਾਓ। ਛੇ ਮਹੀਨੇ ਲੇਟ ਕਰਵਾ ਲਓ ਪਰ ਕੋਈ ਕਰਮ ਗ਼ਲਤ ਨਾ ਬੀਜਿਆ ਜਾਵੇ। ਜੇਕਰ ਮਾਇਆ ਦਸਾਂ ਨਹੁੰਆਂ ਦੀ ਕਿਰਤ ਕਰਕੇ ਲਿਆਏਗਾ ਤਾਂ ਘਰ ਵਿਚ ਪਹਿਲੀ ਪਈ ਮਾਇਆ ਵੀ ਅੰਮ੍ਰਿਤ ਬਣ

ਜਾਵੇਗੀ।

*ਕਿਰਤਿ ਵਿਰਤਿ ਕਰਿ ਧਰਮ ਦੀ ਖੱਟਿ ਖਵਾਲਣ ਕਾਰ ਕਰੇਹੀ।*

(ਵਾਰ ੧, ਪਉੜੀ ੩)

ਬਾਬਾ ਈਸ਼ਰ ਸਿੰਘ ਜੀ ਕੋਲ ਕੋਈ ਸਰੀਰ ਆਇਆ ਤੇ ਕਹਿੰਦਾ ਹੈ, ਬਾਬਾ ਜੀ ! ਮੇਰੀ ਔਲਾਦ ਕਹਿਣੇ ਵਿੱਚ ਨਹੀਂ। ਬਾਬਾ ਜੀ ਕਹਿੰਦੇ ਹਨ ਕਿ ਆਪਣੀ ਕਿਰਤ ਠੀਕ ਕਰੋ, ਬੱਚੇ ਵੀ ਤੁਹਾਡੇ ਕਹਿਣੇ ਵਿੱਚ ਹੋ ਜਾਣਗੇ। ਗ਼ਲਤ ਢੰਗਾਂ ਨਾਲ ਕਮਾਇਆ ਪੈਸਾ ਬੱਚਿਆਂ ਦੀ ਬੁੱਧੀ ਨੂੰ ਭ੍ਰਿਸ਼ਟ ਕਰਕੇ ਰੱਖ ਦਿੰਦਾ ਹੈ। ਬਾਬਾ ਜੀ ਕਹਿੰਦੇ ਹਨ, ਆਪਣੀ ਕਿਰਤ ਵਿਚ ਸੁਧਾਰ ਲਿਆਓ।

ਛੇਵੇਂ ਪਾਤਸ਼ਾਹ ਜੀ ਜਦੋਂ ਗਵਾਲੀਅਰ ਦੇ ਕਿਲ੍ਹੇ ਵਿੱਚ ਰਾਜਿਆਂ ਨੂੰ ਛੁਡਾਉਣ ਲਈ ਗਏ ਤਾਂ ਪਾਤਸ਼ਾਹ ਜੀ ਨੇ ਪੰਜ ਸਿੱਖਾਂ ਨੂੰ ਆਪਣੇ ਨਾਲ ਕਿਲ੍ਹੇ ਵਿਚ ਖੜਿਆ ਸੀ। ਉਥੇ ਛੇਵੇਂ ਪਾਤਸ਼ਾਹ ਨੇ ਤਿੰਨ ਦਿਨ ਤੇ ਤਿੰਨ ਰਾਤਾਂ ਅੰਨ ਦਾ ਦਾਣਾ ਮੂਖ ਨੂੰ ਨਹੀਂ ਲਾਇਆ। ਭਾਈ ਜੇਠਾ ਜੀ ਤੇ ਭਾਈ ਪਿਰਾਣਾ ਜੀ ਰੋ ਪਏ, ਪਾਤਸ਼ਾਹ ! ਤਿੰਨ ਦਿਨ ਤੇ ਤਿੰਨ ਰਾਤਾਂ ਲੰਘ ਗਈਆਂ ਹਨ, ਆਪ ਜੀ ਨੇ ਰਸਨਾ ਨੂੰ ਕੁਝ ਨਹੀਂ ਲਾਇਆ। ਮਹਾਰਾਜ ਜੀ, ਕੁਝ ਛਕ ਲਓ। ਪਾਤਸ਼ਾਹ ਨੇ ਆਖਿਆ, ਇਹ ਬਾਦਸ਼ਾਹੀ ਪੈਸਾ ਹੈ, ਇਸ ਬਾਦਸ਼ਾਹੀ ਪੈਸੇ ਦਾ ਅੰਨ ਜੇ ਅਸੀਂ ਖਾ ਲਿਆ ਤਾਂ ਕਿਤੇ ਮਨ ਦੀ ਪਵਿੱਤਰਤਾ ਤੇ ਸਥਿਰਤਾ ਵਿਗੜ ਨਾ ਜਾਵੇ ! ਸਿੱਖਾਂ ਨੇ ਪੁੱਛਿਆ, ਮਹਾਰਾਜ ! ਫਿਰ ਕੀ ਕਰੀਏ ? ਮਹਾਰਾਜ ਜੀ ਨੇ ਗਵਾਲੀਅਰ ਦੀ ਜੇਲ੍ਹ ਵਿਚੋਂ ਭਾਈ ਜੇਠਾ ਜੀ ਤੇ ਭਾਈ ਪਿਰਾਣਾ ਜੀ ਨੂੰ ਭੇਜਿਆ ਸੀ ਕਿ ਸ਼ਹਿਰ ਜਾਓ, ਕੋਈ ਹੱਥੀਂ ਕੰਮ ਕਰੋ। ਹੱਥੀਂ ਕੰਮ ਕਰਕੇ ਜੋ ਕਮਾਓਗੇ, ਉਸ ਦਾ ਸੀਧਾ (ਰਾਸ਼ਨ) ਲਿਆ ਕੇ ਆਪ ਪਕਾਓਗੇ ਤਾਂ ਤੁਹਾਡੀ ਉਸ ਕਿਰਤ ਦਾ ਪਰਸ਼ਾਦਾ ਅਸੀਂ ਛਕਾਂਗੇ। ਦੇਖੋ, ਤੁਹਾਡਾ ਗੁਰੂ ਕਿੰਨਾ ਸਮਰੱਥ ਹੈ। ਪਾਤਸ਼ਾਹ ਜੀ ਨੇ ਆਪਣੇ ਸਰੀਰ 'ਤੇ ਢਾਲ ਕੇ ਦੱਸਿਆ ਹੈ ਕਿ ਗ਼ਲਤ ਕਮਾਈ ਦਾ ਧਨ ਘਰ ਨਹੀਂ ਵਾੜਨਾ ਚਾਹੀਦਾ। ਦਾਸ ਬੇਨਤੀ ਕਰੇਗਾ ਆਪਣੇ ਬੱਚਿਆਂ ਨੂੰ ਕਿਰਤ ਕਰਾਉਣ ਲਈ ਛੇ ਮਹੀਨੇ-ਸਾਲ ਲੇਟ ਕਰਾ ਲਓ, ਪਰ ਕਿਰਤ ਉਹ ਕਰਵਾਉ, ਜਿਸ ਕਿਰਤ ਕਰਨ 'ਤੇ ਤੁਹਾਡੇ ਗੁਰੂ ਦੀ ਪ੍ਰਸੰਨਤਾ ਤੁਹਾਡੀ ਝੋਲੀ ਵਿਚ ਪਵੇ? ਅੱਜਕੱਲ੍ਹ ਸਿੱਖਾਂ ਦੀਆਂ ਬੱਚੀਆਂ ਬਿਊਟੀ ਪਾਰਲਰ ਦੀ ਕਿਰਤ ਕਰਦੀਆਂ ਹਨ। ਇਹ ਵੇਖ ਕੇ ਮਨ ਬਹੁਤ ਦੁਖੀ ਹੁੰਦਾ ਹੈ।

ਅਸੀਂ ਇਕ ਵਾਰੀ ਅਮਰੀਕਾ ਗਏ ਤਾਂ ਇਕ ਸਰੀਰ ਸਾਨੂੰ ਆਪਣੇ ਕਾਰੋਬਾਰ ਵਾਲੀ ਜਗ੍ਹਾ 'ਤੇ ਅਰਦਾਸ ਕਰਨ ਲਈ ਲੈ ਗਿਆ। ਦਾਸ ਨੇ ਕਿਹਾ ਕਿ ਕੀ ਅਰਦਾਸ ਕਰਾਂ ? ਕਹਿੰਦਾ ਹੈ, ਜੀ ਸਾਡਾ ਕਾਰੋਬਾਰ ਚੜ੍ਹਦੀ ਕਲਾ ਵਿੱਚ ਜਾਵੇ। ਦਾਸ ਨੂੰ ਪਤਾ ਨਹੀਂ ਸੀ ਕਿ ਇਨ੍ਹਾਂ ਦਾ ਕਾਰੋਬਾਰ ਕੀ ਹੈ। ਉਥੇ ਜਾ ਕੇ ਪੁੱਛਿਆ ਕਿ ਕੀ ਕਾਰੋਬਾਰ ਹੈ ਤੁਹਾਡਾ ? ਤਾਂ ਕਹਿੰਦਾ ਹੈ ਕਿ ਅਸੀਂ ਮੁਰਗ਼ੇ ਸਪਲਾਈ ਕਰਦੇ ਹਾਂ। ਪੰਜਾਹ ਹਜ਼ਾਰ ਮੁਰਗ਼ਾ ਰੋਜ਼ ਮਾਰਿਆ ਜਾਂਦਾ ਹੈ, ਫਿਰ ਪੈਕ ਕਰਦੇ ਹਾਂ ਤੇ ਸਪਲਾਈ ਕਰਦੇ ਹਾਂ। ਸਾਡੀ ਅਰਦਾਸ ਕਰੋ ਕਿ ਸਾਡੀ ਕਿਰਤ ਚੜ੍ਹਦੀ ਕਲਾ ਵਿਚ ਜਾਵੇ। ਸਾਨੂੰ ਜਿਹੜੇ ਪ੍ਰਬੰਧਕ ਲੈ ਕੇ ਗਏ ਸਨ, ਦਾਸ ਨੇ ਉਨ੍ਹਾਂ ਨੂੰ ਵੀ ਸਮਝਾਇਆ ਕਿ ਪਹਿਲਾਂ ਦੇਖ ਲਿਆ ਕਰੋ ਕਿ ਅਗਲੇ ਦਾ ਕੀ ਕਾਰੋਬਾਰ ਹੈ। ਤੁਸੀਂ ਸਾਨੂੰ ਕਿੱਥੇ ਲੈ ਕੇ ਆ ਗਏ ? ਦਾਸ ਨੇ ਉਸ ਨੂੰ ਸਮਝਾਇਆ ਕਿ ਭਾਈ, ਅਸੀਂ ਤਾਂ ਗੁਰੂ ਨਾਨਕ ਦੇ ਘਰ ਦਾ ਪ੍ਰਚਾਰ ਕਰ ਰਹੇ ਹਾਂ ਕਿ ਜੀਆਂ 'ਤੇ ਦਇਆ ਕਰੋ ਤੇ ਤੂੰ ਸਾਨੂੰ ਕਹਿ ਰਿਹਾ ਹੈਂ ਕਿ ਅਰਦਾਸ ਕਰੋ ਕਿ ਸਾਡੇ ਕਾਰੋਬਾਰ ਦੀ ਹੋਰ ਚੜ੍ਹਦੀ ਕਲਾ ਹੋਵੇ ਕਿ ਜੇਕਰ ਪੰਜਾਹ ਹਜ਼ਾਰ ਮੁਰਗ਼ਾ ਮਾਰਿਆ ਜਾਂਦਾ ਹੈ ਤਾਂ ਅਸੀਂ ਹੁਣ ਇਹ ਅਰਦਾਸ ਕਰੀਏ ਕਿ ਸੱਠ ਹਜ਼ਾਰ ਮਾਰਿਆ ਜਾਵੇ ? ਦਾਸ ਦਾ ਮਨ ਰੋ ਪਿਆ ਕਿ ਇਸ ਦੇ ਮਾਂ-ਪਿਓ ਨੇ ਕਿਰਤ ਕਰਾਉਣ ਲੱਗਿਆਂ ਸੋਚਿਆ ਨਹੀਂ। ਖਾਣੀਆਂ ਤਾਂ 2 ਰੋਟੀਆਂ ਹੀ ਹਨ, ਪਰ ਉਹ 2 ਰੋਟੀਆਂ ਲਈ ਰੋਜ਼ ਦੀ ਕਿੰਨੀ ਵੱਡੀ ਪਾਪਾਂ ਦੀ ਪੰਡ ਆਪਣੇ ਸਿਰ 'ਤੇ ਰੱਖਦਾ ਪਿਆ ਹੈ। ਦਾਸ ਉਥੋਂ ਉਂਝ ਹੀ ਆ ਗਿਆ। ਇਸ ਕਰਕੇ ਆਪਣੇ ਬੱਚਿਆਂ ਨੂੰ ਕਿਰਤ ਸੱਚੀ-ਸੁੱਚੀ ਕਰਾਓ।



ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਦੁਕਾਨ 'ਤੇ ਸੌਦਾ ਵਧੀਆ ਰੱਖ, ਕਮਾਈ ਜਾਇਜ਼ ਕਰ, ਰੇਟ ਵੀ ਇਕ ਰੱਖ। ਬਾਬਾ ਜੀ ਕਹਿੰਦੇ ਹਨ, ਤੂੰ ਦੁਕਾਨ 'ਤੇ ਬਾਅਦ 'ਚ ਪਹੁੰਚੇਂਗਾ, ਪਰ ਦੁਕਾਨ 'ਤੇ ਸੌਦਾ ਲੈਣ ਵਾਲਿਆਂ ਦੀ ਤੇਰੇ ਥੜ੍ਹੇ 'ਤੇ ਲਾਈਨ ਪਹਿਲਾਂ ਲੱਗੀ ਹੋਇਆ ਕਰੇਗੀ।

ਬਾਬਾ ਕੁੰਦਨ ਸਿੰਘ ਜੀ ਨਾਨਕਸਰ ਵਾਲੇ ਪੂਰਨ ਮਹਾਂਪੁਰਖਾਂ ਕੋਲ ਅੰਮ੍ਰਿਤਸਰ ਦਾ ਇਕ ਸਰੀਰ ਗਿਆ ਤੇ ਜਾ ਕੇ ਬੇਨਤੀ ਕੀਤੀ, ਬਾਬਾ ਜੀ ! ਆਪ ਜੀ ਦੀ ਕਿਰਪਾ ਨਾਲ ਕਿਸੇ ਸਕੂਲ ਵਿਚ ਕੰਟੀਨ ਦਾ ਕੰਮ ਕਰਨ ਲੱਗੇ ਹਾਂ, ਕਿਰਪਾ ਕਰਿਓ ਜੀ ! ਬਾਬਾ ਜੀ ਕਹਿੰਦੇ ਹਨ ਕਿ ਬੱਚੇ ਰੱਬ ਦਾ ਰੂਪ ਹੁੰਦੇ ਹਨ। ਉਸ ਨੂੰ ਤੂੰ ਕੋਈ ਹਲਕੀ ਕੰਪਨੀ ਦੀ ਚੀਜ਼ ਵੀ ਦੇ ਦਿੱਤੀ ਤਾਂ ਉਸ ਨੇ ਲੈ ਜਾਣੀ ਹੈ ਪਰ ਲੇਖਾ ਤੈਨੂੰ ਦੇਣਾ ਪਵੇਗਾ। ਇਸ ਕਰਕੇ ਧਿਆਨ ਰੱਖੀਂ, ਕੋਈ

ਵੀ ਮਾੜੀ ਚੀਜ਼ ਕੰਟੀਨ ਵਿਚ ਨਾ ਰੱਖੀਂ। ਕਸਰ ਲੱਗਦੀ ਹੈ ਤਾਂ ਲੱਗ ਜਾਵੇ, ਕਮਾਈ ਘੱਟ ਹੁੰਦੀ ਹੈ ਤੇ ਹੋਵੇ ਪਈ। ਇਸ ਤਰ੍ਹਾਂ ਤੈਨੂੰ ਗੁਰੂ ਦੀ ਖ਼ੁਸ਼ੀ ਮਿਲੇਗੀ।

ਸੋ ਕਿਰਤ ਸ਼ੁੱਧ ਹੋਵੇ। ਗੁਰਮਤਿ ਅਨੁਸਾਰ ਹੋਵੇ। ਕਿਰਤ ਦਾ ਬਹੁਤ ਵੱਡਾ ਲਿੰਕ ਦਰਗਾਹ ਦੇ ਲੇਖੇ ਨਾਲ ਹੈ। ਇਹਨਾਂ ਗੱਲਾਂ ਦਾ ਜ਼ਰੂਰ ਧਿਆਨ ਰੱਖੋ।

*242. ਸਵਾਲ :-* ਸਤਿਕਾਰਯੋਗ ਵੀਰ ਜੀ, ਜਿਨ੍ਹਾਂ ਦੀ ਕਿਰਤ ਡਾਕਟਰ ਦੀ ਹੈ, ਉਨ੍ਹਾਂ ਨੂੰ ਕੀ ਅਰਦਾਸ ਕਰਨੀ ਚਾਹੀਦੀ ਹੈ ?

*ਜਵਾਬ :-* ਦਾਸ ਨੂੰ ਵੀ ਇਸ ਚੀਜ਼ ਦਾ ਪਤਾ ਨਹੀਂ ਸੀ। ਕਾਫ਼ੀ ਸਾਲਾਂ ਦੀ ਗੱਲ ਹੈ। ਦਾਸ ਨੂੰ ਕਿਸੇ ਨੇ ਕੀਰਤਨ ਦਾ ਪ੍ਰੋਗਰਾਮ ਬੁੱਕ ਕਰਵਾਇਆ ਤੇ ਦਾਸ ਨੇ ਉਨ੍ਹਾਂ ਨੂੰ ਪੁੱਛਿਆ ਕਿ ਕਿਸ ਸੰਬੰਧ 'ਚ ਪ੍ਰੋਗਰਾਮ ਰੱਖਿਆ ਹੈ? ਤਾਂ ਉਨ੍ਹਾਂ ਨੇ ਕਿਹਾ, ਮੈਂ ਦੰਦਾਂ ਦਾ ਡਾਕਟਰ ਹਾਂ। ਮੈਂ ਨਵੀਂ ਕਲੀਨਿਕ ਖੋਲ੍ਹਣੀ ਹੈ ਤੇ ਤੁਹਾਡੇ ਕੋਲੋਂ ਆਪਣੀ ਕਲੀਨਿਕ ਦੇ ਸ਼ੁਭ ਮਹੂਰਤ ਦੀ ਅਰਦਾਸ ਕਰਾਉਣੀ ਹੈ ਤਾਂ ਦਾਸ ਨੇ ਪ੍ਰੋਗਰਾਮ ਆਪਣੀ ਡਾਇਰੀ ਵਿੱਚ ਲਿਖ ਲਿਆ। ਦਾਸ ਸੋਚਣ ਲੱਗ ਪਿਆ ਕਿ ਇਨ੍ਹਾਂ ਦੀ ਅਰਦਾਸ ਕੀ ਕਰਾਂਗਾ? ਜੇਕਰ ਇਹ ਕਹਿੰਦੇ ਹਾਂ ਕਿ ਇਨ੍ਹਾਂ ਦੀ ਕਲੀਨਿਕ 'ਤੇ ਵੱਧ ਤੋਂ ਵੱਧ ਲੋਕ ਆਉਣ ਤਾਂ ਇਹ ਤਾਂ ਫਿਰ ਲੋਕਾਂ ਦੇ ਦੰਦ ਵੱਧ ਤੋਂ ਵੱਧ ਟੁੱਟਣ ਜਾਂ ਫਿਰ ਖ਼ਰਾਬ ਹੋਣ, ਫੇਰ ਹੀ ਲੋਕ ਇਨ੍ਹਾਂ ਕੋਲੋਂ ਦਵਾਈ ਲੈਣ ਆਉਣਗੇ। ਦਾਸ ਨੇ ਫਿਰ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਵਾਲਿਆਂ ਦੀ ਇਕ ਜੀਵਨ-ਝਲਕ ਪੜ੍ਹੀ ਜਿਸ ਤੋਂ ਦਾਸ ਨੂੰ ਸੋਝੀ ਮਿਲੀ।

ਬਾਬਾ ਈਸ਼ਰ ਸਿੰਘ ਜੀ ਕੋਲ ਇਕ ਵਾਰੀ ਪੰਜ-ਛੇ ਡਾਕਟਰ ਆ ਗਏ। ਬਾਬਾ ਜੀ ਨੂੰ ਫਤਹਿ ਬੁਲਾਈ ਤੇ ਉਨ੍ਹਾਂ ਦੇ ਕੋਲ ਹੀ ਬੈਠ ਗਏ। ਬਾਬਾ ਜੀ ਨੇ ਕਿਹਾ, ਜੀ ਆਇਆਂ ਨੂੰ ! ਬਾਬਾ ਜੀ ਨੇ ਪੁੱਛਿਆ, ਕਿੱਥੋਂ ਆਏ ਹੋ? ਉਨ੍ਹਾਂ ਦੱਸਿਆ ਕਿ ਬਾਬਾ ਜੀ, ਅਸੀਂ ਫਲਾਣੇ ਸ਼ਹਿਰ ਤੋਂ ਆਏ ਹਾਂ। ਫਿਰ ਬਾਬਾ ਜੀ ਨੇ ਉਨ੍ਹਾਂ ਨੂੰ ਨਿਤਨੇਮ ਬਾਰੇ ਪੁੱਛਿਆ ਕਿ ਤੁਹਾਡਾ ਕੀ ਨਿਤਨੇਮ ਹੈ? ਕਈ ਨਿਤਨੇਮ ਕਰਦੇ ਸਨ, ਪਰ ਕਈ ਨਹੀਂ ਸਨ ਕਰਦੇ।

ਬਾਬਾ ਜੀ ਨੇ ਸਾਰਿਆਂ ਨੂੰ ਤਾਕੀਦ ਕੀਤੀ ਕਿ ਢਾਈ ਘੰਟੇ ਗੁਰੂ ਨਾਨਕ ਦੇ ਲੇਖੇ ਜ਼ਰੂਰ ਲਾਇਆ ਕਰੋ। ਫਿਰ ਬਾਬਾ ਜੀ ਨੇ ਉਨ੍ਹਾਂ ਨੂੰ ਕਿਰਤ ਬਾਰੇ ਪੁੱਛਿਆ ਕਿ ਕੀ ਕਾਰੋਬਾਰ ਹੈ ਤੁਹਾਡਾ ? ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਸਾਰੇ ਡਾਕਟਰ ਹਾਂ। ਬਾਬਾ ਜੀ ਕਹਿੰਦੇ ਹਨ, ਡਾਕਟਰੋ ! ਆਪਣੀ ਕਲੀਨਿਕ 'ਤੇ ਜਾ

ਕੇ ਅਰਦਾਸ ਕੀ ਕਰਦੇ ਹੋ ਆਪਣੇ ਕਾਰੋਬਾਰ ਲਈ ? ਉਹ ਕਹਿੰਦੇ, ਬਾਬਾ ਜੀ, ਜਿਹੜੀ ਅਰਦਾਸ ਸਾਰੇ ਕਰਦੇ ਨੇ, ਉਹੀ ਅਰਦਾਸ ਅਸੀਂ ਕਰਦੇ ਹਾਂ, ਸਾਡੀ ਕੋਈ ਅਰਦਾਸ ਵੱਖਰੀ ਥੋੜ੍ਹੀ ਹੈ? ਬਾਬਾ ਜੀ ਕਹਿੰਦੇ, ਆਮ ਜਗਿਆਸੂ ਅਰਦਾਸ ਕਰਨ ਵੇਲੇ ਕਹਿੰਦਾ ਹੈ ਕਿ, ਹੇ ਗੁਰੂ ਨਾਨਕ ਸਾਹਿਬ! ਮੇਰੇ ਕਾਰੋਬਾਰ ਵਿਚ ਵਾਧਾ ਪਾਈਂ ਪਰ ਤੁਹਾਨੂੰ ਗੁਰੂ ਨਾਨਕ ਮਹਾਰਾਜ ਕੋਲੋਂ ਇਹ ਨਹੀਂ ਮੰਗਣਾ ਚਾਹੀਦਾ ਕਿਉਂਕਿ ਜੇਕਰ ਤੁਸੀਂ ਇਹ ਮੰਗੋਗੇ ਕਿ ਮੇਰੀ ਕਲੀਨਿਕ 'ਤੇ ਵੱਧ ਤੋਂ ਵੱਧ ਮਰੀਜ਼ ਆਉਣ ਤਾਂ ਇਸ ਦਾ ਮਤਲਬ ਕਿ ਤੁਸੀਂ ਦੁਨੀਆਂ ਦਾ ਬੁਰਾ ਸੋਚਦੇ ਪਏ ਹੋ ਕਿ ਲੋਕ ਵੱਧ ਤੋਂ ਵੱਧ ਬੀਮਾਰ ਹੋਣ ਤੇ ਤੁਹਾਡੇ ਕੋਲ ਚੱਲ ਕੇ ਆਉਣ। ਉਹ ਡਾਕਟਰ ਕਹਿੰਦੇ ਹਨ ਕਿ ਬਾਬਾ ਜੀ ! ਅਸੀਂ ਤਾਂ ਇਸ ਗੱਲ ਵੱਲ ਕਦੀ ਧਿਆਨ ਨਹੀਂ ਕੀਤਾ। ਫਿਰ ਡਾਕਟਰ ਕਹਿੰਦੇ ਹਨ, ਬਾਬਾ ਜੀ, ਆਪ ਜੀ ਸੁਮੱਤ ਬਖ਼ਸ਼ੋ ਕਿ ਅਸੀਂ ਕੀ ਅਰਦਾਸ ਕਰਿਆ ਕਰੀਏ ? ਤਦ ਬਾਬਾ ਜੀ ਕਹਿੰਦੇ ਹਨ ਕਿ ਅਰਦਾਸ ਵਿਚ ਇਹ ਕਿਹਾ ਕਰੋ ਕਿ ਹੇ ਗੁਰੂ ਨਾਨਕ ! ਸਾਡੀ ਕਲੀਨਿਕ 'ਤੇ ਜੋ ਵੀ ਮਰੀਜ਼ ਆਵੇ, ਤੇਰੀ ਕਿਰਪਾ ਤੇ ਮਿਹਰ ਸਦਕਾ ਰਾਜ਼ੀ ਹੋ ਕੇ ਜਾਵੇ। ਜਦੋਂ ਇਕ ਸਰੀਰ ਵੀ ਰਾਜ਼ੀ ਹੋਵੇਗਾ ਤਾਂ ਦੱਸਾਂ ਨੂੰ ਦੱਸੇਗਾ ਕਿ ਮੈਂ ਇਥੋਂ ਰਾਜ਼ੀ ਹੋਇਆ ਹਾਂ, ਸੋ ਤੁਹਾਡਾ ਕੰਮ ਵੀ ਚੱਲੇਗਾ ਅਤੇ ਬੁਰਾ ਵੀ ਨਹੀਂ ਕਿਸੇ ਦਾ ਮੰਗਿਆ ਜਾਵੇਗਾ। ਸੋ ਤੁਸੀਂ ਸਾਰੇ ਡਾਕਟਰਾਂ ਨੇ ਇਹ ਅਰਦਾਸ ਕਰਨੀ ਹੈ ਕਿ ਸਾਡੇ ਕੋਲ ਜੋ ਮਰੀਜ਼ ਆਵੇ, ਉਹ ਰਾਜ਼ੀ ਹੋ ਕੇ ਜਾਵੇ।



ਗੁਰੂ ਦੀ ਕਿਰਪਾ ਨਾਲ ਬੀਬੀ ਕੌਲਾਂ ਜੀ ਭਲਾਈ ਕੇਂਦਰ ਵੱਲੋਂ ਦੋ ਹਸਪਤਾਲ ਅੰਮ੍ਰਿਤਸਰ, ਇਕ ਹਸਪਤਾਲ ਲੁਧਿਆਣੇ ਚੱਲ ਰਿਹਾ ਹੈ। ਸਾਰੇ ਹਸਪਤਾਲਾਂ ਵਿਚ ਅੰਦਰ ਜਾਂਦਿਆਂ ਸਾਹਮਣੇ ਲਿਖਿਆ ਹੈ, ਜੋ ਜੀਅ ਆਵੇ ਸੋ ਰਾਜ਼ੀ ਜਾਵੇ। ਹੇ ਸਤਿਗੁਰੂ ਜੀ! ਇਥੇ ਜਿਹੜਾ ਵੀ ਮਰੀਜ਼ ਆਇਆ ਹੈ, ਤੁਹਾਡੀ ਕਿਰਪਾ ਸਦਕਾ ਰਾਜ਼ੀ ਹੋ ਕੇ ਜਾਵੇ।

*243. ਸਵਾਲ :-* ਸਤਿਕਾਰਯੋਗ ਵੀਰ ਜੀ, ਕੋਈ ਐਸੀ ਜੁਗਤੀ ਦੱਸੋ ਕਿ ਬਾਬਾ ਦੀਪ ਸਿੰਘ ਜੀ ਦੇ ਦਰ ਤੋਂ ਖ਼ਾਲੀ ਨਾ ਜਾਈਏ।

*ਜਵਾਬ :-* ਕੁਝ ਗੱਲਾਂ ਨੂੰ ਜੇ ਧਿਆਨ ਵਿਚ ਰੱਖੀਏ ਤਾਂ ਬਾਬਾ ਦੀਪ ਸਿੰਘ ਜੀ ਦੇ ਦਰ ਤੋਂ ਕਦੇ ਵੀ ਖ਼ਾਲੀ ਨਹੀਂ ਜਾਵਾਂਗੇ। ਪਹਿਲਾ, ਬਾਬਾ ਜੀ ਦੇ ਦਰ 'ਤੇ ਜਾਣ ਲੱਗਿਆਂ ਕਿਸੇ ਪ੍ਰਤੀ ਅੰਦਰ ਈਰਖਾ ਨਾ ਹੋਵੇ, ਕਿਉਂਕਿ

ਜਿਸ ਦੇ ਅੰਦਰ ਈਰਖਾ (ਤਾਤ ਪਰਾਈ) ਹੋਵੇ, ਉਸ ਦਾ ਕਦੀ ਭਲਾ ਨਹੀਂ ਹੁੰਦਾ।

*ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥*

(ਅੰਗ ੩੦੮)

ਦੂਜਾ, ਮੰਗਣ ਵਿਚ ਭਰੋਸਾ ਦਾਨ ਹੋਵੇ। ਤੀਜਾ, ਮੰਗ ਵਿਚ ਲੋਭ ਨਾ ਹੋਵੇ ਤੇ ਚੌਥਾ, ਜਦੋਂ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਜਾਣ ਲੱਗੋ ਤਾਂ ਘਰੋਂ ਤੁਰਦਿਆਂ ਹੀ ਬਾਣੀ ਪੜ੍ਹਨੀ ਸ਼ੁਰੂ ਕਰ ਦਿਓ ਜਾਂ ਸਿਮਰਨ ਕਰਨਾ ਸ਼ੁਰੂ ਕਰ ਦਿਓ। ਜੇ ਇਹ ਜੁਗਤੀਆਂ ਪੱਲੇ ਹੋਣ ਤਾਂ ਫਿਰ ਬਾਬਾ ਜੀ ਉਡੀਕਦੇ ਹਨ ਕਿ ਮੇਰਾ ਪਿਆਰਾ ਆ ਰਿਹਾ ਹੈ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਘਰੋਂ ਨਿਕਲਣ ਵੇਲੇ ਕਾਮ, ਕ੍ਰੋਧ, ਲੋਭ ਤੇ ਮੋਹ ਇਨ੍ਹਾਂ ਚਾਰਾਂ ਨੂੰ ਘਰ ਬਿਠਾ ਕੇ ਆ। ਇਹ ਕਹਿ ਕੇ ਕਿ ਵਾਸ਼ਨਾਓ, ਹੁਣ ਮੈਂ ਸਤਿਸੰਗ ਵਿਚ ਚੱਲਿਆ ਹਾਂ, ਕਿਰਪਾ ਕਰਨੀ, ਹੁਣ ਘਰ ਹੀ ਰਹਿਣਾ। ਬਾਬਾ ਜੀ ਬਚਨ ਕਰਦੇ ਸਨ ਕਿ ਜਦੋਂ ਗੁਰਦੁਆਰਾ ਸਾਹਿਬ ਜਾ ਕੇ ਜੋੜੇ ਉਤਾਰਦੇ ਹੋ ਤਾਂ ਫਿਰ ਹਉਮੈ ਨੂੰ ਕਹੋ ਕਿ ਹੁਣ ਤੂੰ ਵੀ ਇਥੇ ਜੋੜਿਆਂ ਵਿਚ ਰਹਿ। ਇਹ ਜੁਗਤੀਆਂ ਪੱਲੇ ਹੋਣ ਤਾਂ ਫਿਰ ਬਾਬਾ ਦੀਪ ਸਿੰਘ ਜੀ ਦੇ ਦਰ ਤੋਂ ਝੋਲੀ ਭਰ ਕੇ ਆਉਗੇ।



*ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ॥*
*ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ॥*

(ਅੰਗ ੨੯੮)

*244. ਸਵਾਲ :-* ਸਤਿਕਾਰਯੋਗ ਵੀਰ ਜੀ, ਕੀ ਬਾਬਾ ਦੀਪ ਸਿੰਘ ਜੀ ਵਰਗੇ ਬ੍ਰਹਮ ਗਿਆਨੀ ਦੀ ਉਸਤਤ ਕਿਸ ਭਾਵਨਾ ਨਾਲ ਕਰੀਏ ?

*ਜਵਾਬ :-* ਕਿਸੇ ਦੇ ਮਨ ਵਿਚ ਆਵੇ ਕਿ ਰੱਬ ਦੀ ਸਿਫਤ ਤਾਂ ਕਰਨੀ ਚਾਹੀਦੀ ਹੈ, ਪਰ ਬਾਬਾ ਦੀਪ ਸਿੰਘ ਜੀ ਨੂੰ ਧੰਨ ਕਿਉਂ ਕਹੀਏ ? ਤਾਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਇਸ ਪਾਵਨ ਪੰਕਤੀ ਨਾਲ ਗਿਆਨ ਦਾ ਚਾਨਣ ਦੇ ਕੇ ਮਹਾਰਾਜ ਮੈਲ ਧੋ ਦਿੰਦੇ ਹਨ :-

*ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥*
*ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥*

(ਅੰਗ ੬੫੨)

ਬਾਬਾ ਦੀਪ ਸਿੰਘ ਜੀ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇੰਨੇ

ਲਾਡਲੇ ਹਨ, ਇੰਨੇ ਪਿਆਰੇ ਹਨ ਕਿ ਜਿਸ 'ਤੇ ਬਾਬਾ ਦੀਪ ਸਿੰਘ ਜੀ ਦੀ ਖ਼ੁਸ਼ੀ ਹੈ, ਉਸ 'ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਖ਼ੁਸ਼ੀ ਹੈ। ਜਿਸ 'ਤੇ ਬਾਬਾ ਦੀਪ ਸਿੰਘ ਜੀ ਪ੍ਰਸੰਨ ਹਨ, ਉਸ 'ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪ੍ਰਸੰਨ ਹਨ। ਜਿਸ ਦੇ ਮਾੜੇ ਕਰਮਾਂ ਦੇ ਵਰਕੇ ਬਾਬਾ ਦੀਪ ਸਿੰਘ ਜੀ ਨੇ ਪਾੜ ਦਿੱਤੇ, ਸਮਝ ਲਓ ਉਸ ਵਰਕੇ ਪਾੜਨ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵਾਨ ਕਰ ਲਿਆ, ਕਿਉਂਕਿ ਬਾਬਾ ਦੀਪ ਸਿੰਘ ਜੀ ਨੇ ਗੁਰੂ ਸਾਹਿਬ ਜੀ ਨੂੰ ਇੰਨਾ ਰੀਝਾਇਆ, ਇੰਨਾ ਰੀਝਾਇਆ ਕਿ ਦਰਗਾਹ ਦੀਆਂ ਚਾਬੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਦੀਪ ਸਿੰਘ ਜੀ ਨੂੰ ਫੜਾ ਦਿੱਤੀਆਂ ਤੇ ਇਹ ਵਰਤ ਰਿਹਾ ਹੈ ਕਿ ਖੀਸਾ ਮੇਰਾ ਤੇ ਹੱਥ ਤੇਰਾ। ਜਿਸ ਦੀਆਂ ਜਿੰਨੀਆਂ ਮਰਜ਼ੀ ਝੋਲੀਆਂ ਭਰੀ ਜਾਓ।

*ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ ੨ ॥*

(ਅੰਗ ੮੯੩)

***245. ਸਵਾਲ :-*** ਸਤਿਕਾਰਯੋਗ ਵੀਰ ਜੀ, ਬਾਬਾ ਦੀਪ ਸਿੰਘ ਜੀ ਕਿੰਨੇ ਕੁ ਨਿਰਵੈਰ ਸਨ ?



***ਜਵਾਬ :-*** ਬਾਬਾ ਦੀਪ ਸਿੰਘ ਜੀ ਨਿਰਵੈਰਤਾ ਦੀ ਮੂਰਤ ਹੋਏ ਹਨ। ਕਿਸੇ ਪੜ੍ਹੇ-ਲਿਖੇ ਵਿਦਵਾਨ ਨੇ ਆਖਿਆ ਸੀ ਕਿ ਬਾਬਾ ਦੀਪ ਸਿੰਘ ਜੀ ਇੰਨੇ ਵੱਡੇ ਪਰਉਪਕਾਰੀ ਹਨ ਕਿ ਇਨ੍ਹਾਂ ਦਾ ਹਿਰਦਾ ਮੱਖਣ ਵਾਂਗ ਨਰਮ ਹੈ। ਉਸ ਦੇ ਕੋਲ ਕੋਈ ਕਮਾਈ ਵਾਲੇ ਮਹਾਂਪੁਰਖ ਬੈਠੇ ਸਨ। ਮਹਾਂਪੁਰਖ ਉਸ ਦੀ ਗੱਲ ਨੂੰ ਰੋਕ ਕੇ ਕਹਿਣ ਲੱਗੇ ਕਿ ਪਿਆਰਿਆ, ਤੇਰੀ ਭਾਵਨਾ ਬਾਬਾ ਦੀਪ ਸਿੰਘ ਜੀ 'ਤੇ ਅਜੇ ਘੱਟ ਹੈ ਤਾਂ ਉਹ ਕਹਿੰਦਾ ਹੈ, ਬਾਬਾ ਜੀ, ਉਹ ਕਿਵੇਂ ? ਮਹਾਂਪੁਰਸ਼ਾਂ ਨੇ ਉਦਾਹਰਨ ਦਿੱਤੀ ਅਤੇ ਕਹਿੰਦੇ ਹਨ, ਪਹਿਲੀ ਗੱਲ ਇਹ ਕਿ ਮੱਖਣ ਉਦੋਂ ਪਿਘਲਦਾ ਹੈ ਜਦੋਂ ਉਸ ਨੂੰ ਸੇਕ ਲੱਗੇ। ਤੂੰ ਇਹ ਕਹਿ ਕਿ ਬਾਬਾ ਦੀਪ ਸਿੰਘ ਜੀ ਦਾ ਹਿਰਦਾ ਮੱਖਣ ਤੋਂ ਵੀ ਨਰਮ ਹੈ। ਉਹ ਸਰੀਰ ਕਹਿਣ ਲੱਗਾ ਕਿ ਇਨ੍ਹਾਂ ਦੋਹਾਂ ਲਾਈਨਾਂ ਵਿੱਚ ਫ਼ਰਕ ਕੀ ਹੋਇਆ ? ਬਾਬਾ ਦੀਪ ਸਿੰਘ ਜੀ ਦਾ ਹਿਰਦਾ ਮੱਖਣ ਵਰਗਾ ਨਰਮ ਸੀ। ਮਹਾਂਪੁਰਸ਼ ਕਹਿਣ ਲੱਗੇ, ਮੱਖਣ ਉਦੋਂ ਪਿਘਲਦਾ ਹੈ ਜਦੋਂ ਮੱਖਣ ਨੂੰ ਖ਼ੁਦ ਨੂੰ ਸੇਕ ਲੱਗੇ ਪਰ ਬਾਬਾ ਦੀਪ ਸਿੰਘ ਜੀ ਦਾ ਹਿਰਦਾ ਮੱਖਣ ਤੋਂ ਵੀ ਨਰਮ ਸੀ। ਹਿੰਦੁਸਤਾਨ ਦੀਆਂ ਧੀਆਂ-ਭੈਣਾਂ ਨੂੰ ਅਬਦਾਲੀ ਗ਼ਜ਼ਨੀ ਲਿਜਾ ਰਿਹਾ ਹੈ ਪਰ ਜਦੋਂ ਬਾਬਾ ਜੀ ਨੂੰ ਪਤਾ ਲੱਗਾ ਤਾਂ ਕਹਿਣ ਲੱਗੇ, ਧੀਆਂ-ਭੈਣਾਂ ਸਭ ਦੀਆਂ ਸਾਂਝੀਆਂ ਹੁੰਦੀਆਂ

ਹਨ। ਉਨ੍ਹਾਂ ਧੀਆਂ-ਭੈਣਾਂ ਨੂੰ ਅਬਦਾਲੀ ਦੇ ਚੁੰਗਲ ਵਿਚੋਂ ਛੁਡਾ ਕੇ ਸਤਿਕਾਰ ਸਹਿਤ ਉਨ੍ਹਾਂ ਦੇ ਘਰੋ ਘਰੀ ਪਹੁੰਚਾਇਆ। ਸੇਕ ਕਿਸੇ ਹੋਰ ਨੂੰ ਲੱਗ ਰਿਹਾ ਹੈ ਪਰ ਹਿਰਦਾ ਬਾਬਾ ਦੀਪ ਸਿੰਘ ਜੀ ਦਾ ਪਿਘਲ ਰਿਹਾ ਹੈ। ਇਸ ਲਈ ਬਾਬਾ ਜੀ ਦਾ ਹਿਰਦਾ ਮੱਖਣ ਤੋਂ ਵੀ ਨਰਮ ਹੈ।

ਇਤਿਹਾਸ ਵਿਚ ਆਉਂਦਾ ਹੈ ਕਿ ਨਾਸਰਦੀਨ ਇਕ ਬ੍ਰਾਹਮਣ ਕਰਮਚੰਦ ਦੀ ਨੂੰਹ ਅਤੇ ਧੀ ਨੂੰ ਚੁੱਕ ਕੇ ਆਪਣੇ ਕਿਲ੍ਹੇ ਵਿਚ ਲੈ ਗਿਆ। ਉਹ ਬ੍ਰਾਹਮਣ ਪੁਕਾਰ ਲੈ ਕੇ ਬਾਬਾ ਦੀਪ ਸਿੰਘ ਜੀ ਦੇ ਚਰਨਾਂ ਵਿਚ ਆਇਆ ਤੇ ਬੇਨਤੀ ਕੀਤੀ ਕਿ ਮੇਰੀ ਨੂੰਹ ਅਤੇ ਧੀ ਨੂੰ ਨਾਸਰਦੀਨ ਚੁੱਕ ਕੇ ਲੈ ਗਿਆ ਹੈ ਤੇ ਮੈਨੂੰ ਜ਼ਖ਼ਮੀ ਕਰ ਗਿਆ ਹੈ। ਕਿਰਪਾ ਕਰਕੇ ਮੇਰੀ ਇੱਜ਼ਤ ਬਚਾਓ। ਬਾਬਾ ਦੀਪ ਸਿੰਘ ਜੀ ਉਸੇ ਵੇਲੇ ਜਲਾਲ ਵਿਚ ਆ ਗਏ ਤੇ ਤੁਰੰਤ ਆਪਣੇ ਸਿੰਘਾਂ ਨਾਲ ਜਾ ਕੇ ਨਾਸਰਦੀਨ ਦੀ ਗੜ੍ਹੀ ਨੂੰ ਘੇਰਾ ਪਾ ਲਿਆ ਤੇ ਅਵਾਜ਼ਾ ਦਿੱਤਾ ਕਿ ਨਾਸਰਦੀਨ, ਜੇ ਤੂੰ ਆਪਣਾ ਬਚਾਅ ਚਾਹੁੰਦਾ ਹੈਂ ਤਾਂ ਬ੍ਰਾਹਮਣ ਦੀ ਨੂੰਹ ਅਤੇ ਧੀ ਨੂੰ ਛੱਡ ਦੇ। ਨਾਸਰਦੀਨ ਕੁਝ ਸਮੇਂ ਬਾਅਦ ਚਿੱਟਾ ਝੰਡਾ ਚੁੱਕ ਕੇ ਅਤੇ ਮੂੰਹ ਵਿਚ ਘਾਹ ਪਾ ਕੇ ਬਾਹਰ ਆ ਗਿਆ। ਇਸ ਦਾ ਭਾਵ ਕਿ ਉਸ ਨੇ ਹਾਰ ਕਬੂਲ ਕਰ ਲਈ ਹੈ ਤੇ ਉਸ ਬ੍ਰਾਹਮਣ ਦੀ ਨੂੰਹ ਅਤੇ ਧੀ ਨੂੰ ਸਹੀ-ਸਲਾਮਤ ਛੱਡ ਦਿੱਤਾ ਤੇ ਬਾਬਾ ਜੀ ਨੇ ਸਤਿਕਾਰ ਸਹਿਤ ਉਨ੍ਹਾਂ ਦੋਨਾਂ ਨੂੰ ਕਰਮ ਚੰਦ ਦੇ ਹਵਾਲੇ ਕੀਤਾ। ਬਾਬਾ ਜੀ ਨਾਸਰਦੀਨ ਨੂੰ ਕਹਿਣ ਲੱਗੇ ਕਿ ਤੂੰ ਅਜਿਹਾ ਘਿਨਾਉਣਾ ਕਾਰਾ ਕਿਉਂ ਕੀਤਾ ? ਤਾਂ ਉਹ ਕਹਿਣ ਲੱਗਾ ਕਿ ਮੈਂ ਅਜਿਹਾ ਨਹੀਂ ਕੀਤਾ। ਮੇਰੇ ਸਿਪਾਹੀਆਂ ਨੇ ਅਜਿਹਾ ਗ਼ਲਤ ਕੰਮ ਕੀਤਾ ਹੈ। ਬਾਬਾ ਜੀ ਨੇ ਤਾੜਨਾ ਕੀਤੀ ਤੇ ਅੱਗੇ ਤੋਂ ਅਜਿਹਾ ਕਰਨ ਤੋਂ ਵਰਜਿਆ। ਹੁਣ ਤੁਸੀਂ ਦੱਸੋ ਸੇਕ ਕਿਸੇ ਨੂੰ ਲੱਗਾ ਤੇ ਹਿਰਦਾ ਬਾਬਾ ਦੀਪ ਸਿੰਘ ਜੀ ਦਾ ਪਿਘਲ ਗਿਆ। ਸੋ ਕਹਿਣਾ ਪਏਗਾ ਕਿ ਬਾਬਾ ਦੀਪ ਸਿੰਘ ਜੀ ਦਾ ਹਿਰਦਾ ਮੱਖਣ ਤੋਂ ਵੀ ਨਰਮ ਸੀ। ਇੰਨੇ ਨਿਰਵੈਰ ਸਨ ਧੰਨ ਬਾਬਾ ਦੀਪ ਸਿੰਘ ਜੀ।

*ਪਾਰਬ੍ਰਹਮ ਕੇ ਭਗਤ ਨਿਰਵੈਰ॥* (ਅੰਗ ੧੧੪੫)

ਅੱਜ ਵੀ ਗੁਰਦੁਆਰਾ ਸ਼ਹੀਦਾਂ ਸਾਹਿਬ, ਚਾਟੀਵਿੰਡ ਚੌਕ, ਅੰਮ੍ਰਿਤਸਰ ਜਾਈਏ ਤਾਂ ਜਿਥੇ ਲੱਖਾਂ ਸੰਗਤਾਂ ਨਤਮਸਤਕ ਹੁੰਦੀਆਂ ਹਨ, ਉਥੇ ਖੜ੍ਹੇ ਹੋ ਕੇ ਕਦੀ ਨੋਟ ਕਰੋ ਕਿ ਜਿਹੜੀ ਲਾਈਨ ਲੱਗੀ ਹੈ ਸੰਗਤ ਦੀ, ਉਸ ਵਿੱਚ ਕੇਵਲ ਸਿੱਖ ਹੀ ਨਹੀਂ, ਬਲਕਿ ਅਨੇਕਾਂ ਹਿੰਦੂ ਵੀਰ, ਮੁਸਲਮਾਨ ਵੀਰ ਅਤੇ ਹੋਰ ਅਨੇਕਾਂ ਧਰਮਾਂ ਨੂੰ ਮੰਨਣ ਵਾਲੇ ਵੀ ਖੜ੍ਹੇ ਹੁੰਦੇ ਹਨ ਅਤੇ ਨਮਸਕਾਰ ਕਰਦੇ

ਹਨ। ਹਰ ਕੋਈ ਉਥੋਂ ਝੋਲੀਆਂ ਭਰ ਕੇ ਨਿਕਲਦਾ ਹੈ ਤੇ ਆਪਣੇ ਪਾਪ ਬਖ਼ਸ਼ਾਉਂਦਾ ਹੈ।

*ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥ ਜਿਨ ਦੇਖੇ ਸਭ ਉਤਰਹਿ ਕਲਮਲ॥*

(ਅੰਗ ੧੦੮)

ਇੰਨੀ ਨਿਰਵੈਰਤਾ ਹੈ ਬਾਬਾ ਦੀਪ ਸਿੰਘ ਜੀ ਅੰਦਰ।

***246. ਸਵਾਲ :-*** ਸਤਿਕਾਰਯੋਗ ਵੀਰ ਜੀ, ਬਾਬਾ ਦੀਪ ਸਿੰਘ ਜੀ ਦਾ ਗੁਰਬਾਣੀ ਪ੍ਰਤੀ ਕਿੰਨਾ ਪਿਆਰ ਸੀ ?

***ਜਵਾਬ :-*** ਬਾਬਾ ਦੀਪ ਸਿੰਘ ਜੀ ਗੁਰਬਾਣੀ ਦਾ ਰੂਪ ਹੋਏ ਹਨ। ਦਮਦਮੀ ਟਕਸਾਲ ਦੀਆਂ ਕਿਤਾਬਾਂ 'ਚ ਜ਼ਿਕਰ ਹੈ ਕਿ ਇੰਨਾ ਗੁਰਬਾਣੀ ਨਾਲ ਪਿਆਰ ਸੀ ਬਾਬਾ ਦੀਪ ਸਿੰਘ ਜੀ ਦਾ ਕਿ ਨਿਤਾਪ੍ਰਤੀ ਨਿਤਨੇਮ ਤੋਂ ਇਲਾਵਾ 101 ਪਾਠ ਜਪੁ ਜੀ ਸਾਹਿਬ ਦਾ ਰੋਜ਼ ਦਾ ਨੇਮ ਸੀ। ਇੰਨੀ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ। ਬਾਬਾ ਜੀ ਸਾਬੋ ਕੀ ਤਲਵੰਡੀ, ਭੋਰਾ ਸਾਹਿਬ ਵਿਖੇ ਕਈ-ਕਈ ਦਿਨ ਆਪਣੇ 'ਤੇ ਬੈਨ ਲਗਾ ਕੇ ਬੰਦਗੀ ਕਰਦੇ ਸਨ। ਅੱਜ ਵੀ ਉਥੇ ਉਹ ਦੋ ਗਾਗਰਾਂ ਮੌਜੂਦ ਹਨ ਜਿਨ੍ਹਾਂ ਵਿੱਚ ਬਾਬਾ ਜੀ ਭੁੱਜੇ ਛੋਲੇ ਤੇ ਜਲ ਰੱਖਦੇ ਸਨ। ਜਦੋਂ ਭੁੱਖ ਲੱਗਦੀ ਜਾਂ ਪਿਆਸ ਲੱਗਦੀ ਤਾਂ ਬਾਬਾ ਜੀ ਉਨ੍ਹਾਂ ਗਾਗਰਾਂ ਵਿਚੋਂ ਭੁੱਜੇ ਛੋਲੇ ਤੇ ਜਲ ਛੱਕ ਲੈਂਦੇ ਸਨ ਪਰ ਕਈ-ਕਈ ਘੰਟੇ ਭੋਰਾ ਸਾਹਿਬ ਵਿਖੇ ਹੀ ਗੁਰਬਾਣੀ ਪੜ੍ਹਨੀ ਤੇ ਸਿਮਰਨ ਵਿਚ ਜੁੜਨਾ। ਉਨ੍ਹਾਂ ਨੇ ਆਪਣੇ ਆਪ ਨੂੰ ਗੁਰਬਾਣੀ ਅਨੁਸਾਰ ਇੰਨਾ ਢਾਲ ਲਿਆ ਸੀ ਕਿ ਜੇਕਰ ਕੋਈ ਜੰਗ ਜਿੱਤ ਕੇ ਵੀ ਆਉਣਾ ਤੇ ਆਪਣੇ ਨਾਲ ਵਾਲੇ ਜਰਨੈਲਾਂ ਨੂੰ ਕਹਿਣਾ ਕਿ ਗੁਰੂ ਸਾਹਿਬ ਨੇ ਕਿਰਪਾ ਦੇ ਘਰ ਵਿਚ ਆ ਕੇ ਜੰਗ ਫ਼ਤਹਿ ਕਰਵਾਈ ਹੈ। ਆਓ, ਸਾਰੇ ਰਲ ਕੇ 21-21 ਪਾਠ ਜਾਪੁ ਸਾਹਿਬ ਜੀ ਦੀ ਹਾਜ਼ਰੀ ਲਗਾਈਏ। ਜੇਕਰ ਕੋਈ ਪਰਉਪਕਾਰ ਗੁਰੂ ਸਾਹਿਬ ਜੀ ਨੇ ਕਰਵਾਇਆ ਹੈ ਤਾਂ ਬਾਬਾ ਜੀ ਨੇ ਗੁਰਬਾਣੀ ਦਾ ਨੇਮ ਵਧਾ ਕੇ- ਗੁਰੂ ਨੂੰ ਹੀ ਵਡਿਆਈ ਦਿੱਤੀ ਹੈ।

ਬਾਬਾ ਦੀਪ ਸਿੰਘ ਜੀ ਦਾ ਗੁਰਬਾਣੀ ਨਾਲ ਇੰਨਾ ਪ੍ਰੇਮ ਸੀ ਕਿ ਆਪਣੇ ਸ਼ਸਤਰਾਂ 'ਤੇ ਵੀ ਬਾਬਾ ਜੀ ਨੇ ਗੁਰਬਾਣੀ ਲਿਖਵਾਈ ਹੋਈ ਸੀ। ਅੱਜ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦਰਸ਼ਨ ਕਰਨ ਜਾਈਏ ਤਾਂ ਸ਼ਾਮ ਨੂੰ ਰਹਿਰਾਸ ਸਾਹਿਬ ਜੀ ਦੇ ਪਾਠ ਉਪਰੰਤ ਸ਼ਸਤਰਾਂ ਦੇ ਦਰਸ਼ਨ ਕਰਵਾਏ ਜਾਂਦੇ ਹਨ। ਬਾਬਾ ਜੀ ਦਾ ਉਥੇ ਦਸਤਾਰ 'ਤੇ ਸਜਾਉਣ ਵਾਲਾ ਚੱਕਰ ਤੇ ਹੱਥ ਵਾਲਾ ਕੜਾ

ਪਿਆ ਹੈ। ਜੋ ਦਸਤਾਰ ਦਾ ਚੱਕਰ ਹੈ, ਉਸ ਉੱਤੇ ਗੁਰਬਾਣੀ ਦਾ ਪਾਠ '੧ਓ' ਤੋਂ 'ਨਾਨਕੁ ਹੋਸੀ ਭੀ ਸਚੁ' ਤੱਕ ਅੰਕਿਤ ਹੈ। ਇੰਨਾ ਗੁਰਬਾਣੀ ਨਾਲ ਪਿਆਰ ਕਿ ਬਾਬਾ ਜੀ ਆਪਣੇ ਸੀਸ 'ਤੇ ਵੀ ਗੁਰਬਾਣੀ ਰੱਖਦੇ ਸਨ। ਇੰਨਾ ਗੁਰਬਾਣੀ ਦਾ ਅਦਬ ! ਇੰਨਾ ਗੁਰਬਾਣੀ ਦਾ ਭੈਅ !

ਬਾਬਾ ਜੀ ਲਿਖਣ ਭਗਤੀ ਵਿੱਚ ਵੀ ਪੂਰੇ ਸਨ। ਉਸ ਸਮੇਂ ਛਾਪਾਖ਼ਾਨਾ ਤਾਂ ਹੁੰਦਾ ਨਹੀਂ ਸੀ ਤੇ ਇੰਨਾ ਪਿਆਰ ਗੁਰਬਾਣੀ ਨਾਲ ਕਰਦੇ ਸਨ ਕਿ ਬਾਬਾ ਜੀ ਨੇ ਕਈ ਪੋਥੀਆਂ, ਕਈ ਗੁਟਕੇ ਸਾਹਿਬ ਹੱਥੀਂ ਲਿਖ ਕੇ ਸੰਗਤ ਵਿਚ ਵੰਡੇ ਤਾਂ ਕਿ ਸੰਗਤਾਂ ਵੀ ਗੁਰਬਾਣੀ ਨਾਲ ਜੁੜ ਸਕਣ। ਇਥੋਂ ਤੱਕ ਅਦਬ ਗੁਰਬਾਣੀ ਦਾ ਕਿ ਬਾਬਾ ਜੀ ਜਦੋਂ ਹੱਥੀਂ ਸਰੂਪ ਲਿਖਦੇ ਸਨ ਤਾਂ ਪੂਰਨ ਸੁੱਚਮਤਾ ਨਾਲ ਕੇਸੀਂ ਇਸ਼ਨਾਨ ਕਰਕੇ, ਸਾਫ਼ ਬਸਤਰ ਪਾ ਕੇ ਤੇ ਇੱਥੋਂ ਤੱਕ ਕਿ ਜਿਹੜੀਆਂ ਕਲਮਾਂ ਨਾਲ ਮਹਾਰਾਜ ਜੀ ਦਾ ਸਰੂਪ ਲਿਖਦੇ ਸਨ, ਉਨ੍ਹਾਂ ਕਲਮਾਂ ਨੂੰ ਦੁਬਾਰਾ ਚਾਕੂ ਨਾਲ ਘੜਦੇ ਨਹੀਂ ਸਨ ਕਿ ਇਨ੍ਹਾਂ ਕਲਮਾਂ ਨਾਲ ਗੁਰਬਾਣੀ ਲਿਖੀ ਗਈ ਹੈ, ਇਸ ਲਈ ਇਨ੍ਹਾਂ ਨੂੰ ਚਾਕੂ ਲਗਾਉਣਾ ਯੋਗ ਨਹੀਂ। ਇੰਨਾ ਅਦਬ, ਇੰਨਾ ਪਿਆਰ। ਬਾਬਾ ਜੀ ਨੇ ਪੰਜ ਸਰੂਪਾਂ ਵਿਚੋਂ ਚਾਰ ਸਰੂਪ ਗੁਰਮੁਖੀ ਵਿੱਚ ਅਤੇ ਇਕ ਅਰਬੀ ਭਾਸ਼ਾ ਵਿੱਚ ਲਿਖਿਆ। ਅੱਜ ਵੀ ਇਹ ਚਾਰੇ ਸਰੂਪ, ਚਾਰ ਤਖ਼ਤ ਸਾਹਿਬਾਨ 'ਤੇ ਸੁਭਾਇਮਾਨ ਹਨ। ਇਕ ਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ, ਦੂਜਾ ਸਰੂਪ ਸ੍ਰੀ ਪਟਨਾ ਸਾਹਿਬ, ਤੀਜਾ ਸਰੂਪ ਸ੍ਰੀ ਹਜ਼ੂਰ ਸਾਹਿਬ ਤੇ ਚੌਥਾ ਸਰੂਪ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸੁਸ਼ੋਭਿਤ ਹੈ। ਪੰਜਵਾਂ ਸਰੂਪ ਅਰਬੀ ਭਾਸ਼ਾ ਵਿੱਚ ਲਿਖ ਕੇ ਅਰਬ ਦੇਸ਼ ਭੇਜ ਦਿੱਤਾ ਤਾਂ ਜੋ ਉਥੋਂ ਦੀਆਂ ਸੰਗਤਾਂ ਵੀ ਗੁਰਬਾਣੀ ਨਾਲ ਜੁੜ ਸਕਣ।



**247.** ***ਸਵਾਲ :-*** ਸਤਿਕਾਰਯੋਗ ਵੀਰ ਜੀ, ਮਨੁੱਖ ਚੌਰਾਸੀ ਦੇ ਗੇੜ ਵਿਚ ਕਿਉਂ ਪੈਂਦਾ ਹੈ ? ਇਸ ਚੌਰਾਸੀ ਦੇ ਗੇੜ ਤੋਂ ਕਿਵੇਂ ਮੁਕਤ ਹੋਇਆ ਜਾਵੇ ?

***ਜਵਾਬ :-*** ਮਨੁੱਖਾ ਦੇਹੀ ਬਹੁਤ ਹੀ ਦੁਰਲੱਭ ਹੈ। ਇਹ ਪ੍ਰਮੇਸ਼ਰ ਦਾ ਨਾਮ ਜਪਣ ਵਾਸਤੇ ਪ੍ਰਾਪਤ ਹੋਈ ਹੈ। ਪ੍ਰਮੇਸ਼ਰ ਦਾ ਨਾਮ ਪੂਰੇ ਗੁਰੂ ਪਾਸੋਂ ਮਿਲਦਾ ਹੈ ਪਰ ਜੋ ਜੀਵ ਸੰਸਾਰ 'ਤੇ ਆ ਕੇ ਗੁਰੂ ਧਾਰਨ ਨਹੀਂ ਕਰਦੇ, ਰੱਬ ਨੂੰ ਭੁੱਲ ਜਾਂਦੇ ਹਨ, ਉਹ ਆਪਣਾ ਕੀਮਤੀ ਜਨਮ ਵਿਅਰਥ ਗਵਾ ਕੇ ਚਲੇ ਜਾਂਦੇ ਹਨ:

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*

(ਅੰਗ ੧੪੨੬)

ਇਸ ਤਰ੍ਹਾਂ ਗੁਰੂ ਤੋਂ ਬੇਮੁਖਾਂ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ। ਉਹ ਚੌਰਾਸੀ ਦੇ ਗੇੜ ਵਿਚ ਭੌਂਦੇ ਰਹਿੰਦੇ ਹਨ :

*ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥*

(ਅੰਗ ੭੦)

ਚੌਰਾਸੀ ਦੇ ਗੇੜ ਤੋਂ ਮੁਕਤ ਕਰਾਉਂਦਾ ਹੈ, ਪੂਰਾ ਗੁਰੂ। ਪੂਰੇ ਗੁਰੂ (ਕਲਗੀਆਂ ਵਾਲੇ) ਦੇ ਲੜ ਲੱਗ ਕੇ ਨਾਮ ਸਿਮਰਨ ਦੀ ਕਮਾਈ ਕਰ ਕੇ ਹੀ ਮਨੁੱਖ ਦਾ ਇਹ ਚੌਰਾਸੀ ਲੱਖ ਜੂਨਾਂ ਦਾ ਗੇੜ ਖ਼ਤਮ ਹੋ ਸਕਦਾ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹੋ ਤਾਂ ਪਤਾ ਲੱਗਦਾ ਹੈ ਕਿ ਚੌਰਾਸੀ ਦੇ ਗੇੜ ਤੋਂ ਕਿਵੇਂ ਮੁਕਤ ਹੋਇਆ ਜਾ ਸਕਦਾ ਹੈ :

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥*

(ਅਨੰਦੁ ਸਾਹਿਬ)



ਅਸੀਂ ਸਤਿਕਾਰ ਸਭ ਦਾ ਕਰਦੇ ਹਾਂ ਤੇ ਕਰਨਾ ਹੈ, ਪਰ ਨਿਮਰਤਾ ਰੂਪੀ ਬੇਨਤੀ ਹੈ, ਜਿਨ੍ਹਾਂ ਸਿੱਖਾਂ ਨੇ ਅੰਮ੍ਰਿਤ ਨਹੀਂ ਛਕਿਆ, ਗੁਰੂ ਦੇ ਲੜ ਨਹੀਂ ਲੱਗੇ, ਉਹ ਮਤ ਸੋਚਣ ਕਿ ਸਾਡੀ ਚੌਰਾਸੀ ਕੱਟੀ ਜਾਵੇਗੀ। ਇਹ ਮਨੁੱਖਾ ਦੇਹੀ ਬਾਰ-ਬਾਰ ਨਹੀਂ ਮਿਲਣੀ। ਕਈ ਜੁਗਾਂ ਤੋਂ ਬਾਅਦ ਵਾਰੀ ਆਉਂਦੀ ਹੈ :

*ਮਾਣਸ ਦੇਹਿ ਦੁਲੰਭੁ ਹੈ ਜੁਗਹ ਜੁਗੰਤਰਿ ਆਵੈ ਵਾਰੀ॥*

(ਵਾਰ-੩੭, ਪਉੜੀ ੨੬)

ਬਾਬਾ ਨੰਦ ਸਿੰਘ ਜੀ ਕੋਲ ਕੋਈ ਵੀ ਜਗਿਆਸੂ ਆਉਂਦਾ ਸੀ ਤਾਂ ਬਾਬਾ ਜੀ ਬਚਨ ਕਰਦੇ ਸਨ ਕਿ ਜਿਹੜਾ ਸਿੱਖ ਅੰਮ੍ਰਿਤ ਛਕ ਕੇ ਰਹਿਤ ਮਰਯਾਦਾ ਵਿਚ ਪ੍ਰਪੱਕ ਰਹੇ, ਚੌਵੀ ਘੰਟਿਆਂ ਵਿਚੋਂ ਢਾਈ ਘੰਟੇ ਦਸਵਾਂ ਹਿੱਸਾ ਗੁਰੂ ਨਾਨਕ ਦੇ ਲੇਖੇ ਲਾਵੇ। ਬਾਬਾ ਜੀ ਕਹਿੰਦੇ ਸੀ, ਗੁਰੂ ਨਾਨਕ ਜ਼ਾਮਨ ਹੈ, ਨਰਕਾਂ ਵਿੱਚ ਨਹੀਂ ਜਾਵੇਗਾ। ਇਸ ਕਰਕੇ ਜੇਕਰ ਚਾਹੁੰਦੇ ਹੋ ਕਿ ਇਸ ਜਾਮੇ ਵਿਚ ਸਾਡੀ

ਚੌਰਾਸੀ ਕੱਟੀ ਜਾਵੇ ਤਾਂ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਬੇੜੇ ਵਿਚ ਬੈਠੋ ਭਾਵ ਅੰਮ੍ਰਿਤ ਛਕ ਕੇ ਵਾਹਿਗੁਰੂ ਸਿਮਰਨ ਦੀ ਕਮਾਈ ਕਰੋ।

*248. ਸਵਾਲ :-* ਸਤਿਕਾਰਯੋਗ ਵੀਰ ਜੀ, ਅਧਿਆਤਮਕ ਪੜ੍ਹਾਈ ਤੇ ਦੁਨਿਆਵੀ ਪੜ੍ਹਾਈ ਗੁਰਮਤਿ ਅਨੁਸਾਰ ਕਿਵੇਂ ਕਰਨੀ ਚਾਹੀਦੀ ਹੈ ?

*ਜਵਾਬ :-* ਪੜ੍ਹਾਈ ਤਿੰਨ ਤਰ੍ਹਾਂ ਦੀ ਹੁੰਦੀ ਹੈ। ਜਦ ਗੁਰੂ ਨਾਨਕ ਸਾਹਿਬ ਜੀ ਮੱਕੇ ਗਏ ਸਨ ਤਾਂ ਉਥੋਂ ਦੇ ਮੌਲਵੀਆਂ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਉਪਦੇਸ਼ ਦਿੱਤਾ ਸੀ ਕਿ ਮੌਲਵੀ ਜੀ, ਤਿੰਨ ਤਰ੍ਹਾਂ ਦੀ ਪੜ੍ਹਾਈ ਦੁਨੀਆਂ ਕਰਦੀ ਹੈ, ਜਿਨ੍ਹਾਂ 'ਚੋਂ ਦੋ ਤਰ੍ਹਾਂ ਦੀ ਪੜ੍ਹਾਈ ਅੱਲ੍ਹਾ ਦੇ ਦਰ 'ਤੇ ਪ੍ਰਵਾਨ ਨਹੀਂ ਹੈ ਤਾਂ ਮੌਲਵੀ ਜੀ ਨੇ ਕਿਹਾ, ਬਾਬਾ ਜੀ ! ਜਿਸ ਪੜ੍ਹਾਈ 'ਤੇ ਅੱਲ੍ਹਾ ਦੀ ਖ਼ੁਸ਼ੀ ਹੈ, ਉਹ ਪੜ੍ਹਾਈ ਦੱਸੋ। 'ਸੂਰਜ ਪ੍ਰਕਾਸ਼' ਵਿਚ ਪਹਿਲੀ ਪੜ੍ਹਾਈ ਬਾਰੇ ਪੰਗਤੀਆਂ ਦਰਜ ਹਨ :

*ਪੜਿ ਲਿਖ ਸੱਭ ਕੋ ਹੁਜਤਿ ਕਰਨੀ।*
*ਉਸਤ ਖਾਨ ਇਹ ਬਿਧ ਕੀ ਕਰਨੀ।*



ਸਾਡੇ ਲਈ ਉਪਦੇਸ਼ ਹੈ ਕਿ ਕਈ ਲੋਕ ਇਸ ਲਈ ਗਿਆਨ ਦੀਆਂ ਕਿਤਾਬਾਂ ਪੜ੍ਹਦੇ ਹਨ ਜਾਂ ਹੋਰ ਪੜ੍ਹਾਈਆਂ ਕਰਦੇ ਹਨ ਕਿ ਸਾਨੂੰ ਦੂਜਿਆਂ ਨੂੰ ਹੁਜਤਿ ਕਰਨ ਦੀ ਜਾਚ ਆ ਜਾਵੇ, ਮਤਲਬ ਕਿ ਅਸੀਂ ਗਿਆਨ ਦੀ ਚਰਚਾ ਵਿੱਚ ਕਿਸੇ ਦਾ ਮਜ਼ਾਕ ਉਡਾ ਸਕੀਏ ਜਾਂ ਕਿਸੇ ਨਾਲ ਬਹਿਸ ਕਰ ਸਕੀਏ। ਬਾਬਾ ਈਸ਼ਰ ਸਿੰਘ ਜੀ ਨਾਨਕਸਰ (ਕਲੇਰਾਂ) ਵਾਲੇ ਬਚਨ ਕਰਦੇ ਸਨ ਕਿ ਜੇਕਰ ਕੋਈ ਤੇਰੇ ਤੋਂ ਗੁਣਾਂ ਵਿਚ ਅੱਗੇ ਹੈ ਤਾਂ ਉਸ ਕੋਲੋਂ ਗੁਣ ਲੈ ਭਾਵ ਕਿ ਉਸ ਨੂੰ ਉਪਦੇਸ਼ ਨਾ ਦੇ। ਜੇਕਰ ਕੋਈ ਤੇਰੇ ਤੋਂ ਗੁਣਾਂ ਵਿੱਚ ਬਰਾਬਰ ਦਾ ਹੈ ਤਾਂ ਉਸ ਨਾਲ ਵੀਚਾਰ ਕਰ ਅਤੇ ਜੇਕਰ ਤੇਰੇ ਨਾਲੋਂ ਕੋਈ ਗੁਣਾਂ ਕਰਕੇ ਛੋਟਾ ਹੈ ਤਾਂ ਉਸ ਨੂੰ ਗੁਰੂ ਦਾ ਉਪਦੇਸ਼ ਸੁਣਾ ਕਿ ਉਹ ਵੀ ਵਾਹਿਗੁਰੂ ਨਾਲ ਜੁੜੇ। ਦੂਸਰੀ ਤਰ੍ਹਾਂ ਦੀ ਪੜ੍ਹਾਈ ਹੈ :

*ਬੁਜਰਕ ਹੈ ਬੈਠਨਿ ਪਠਿ ਕਰਿ ਕੇ।*
*ਖਿੱਦਮਤ ਕਰਵਾਵਨ ਹਿਤ ਧਰਿ ਕੇ।* (ਸੂਰਜ ਪ੍ਰਕਾਸ਼)

ਇਸ ਲਈ ਗਿਆਨ ਦੀਆਂ ਕਿਤਾਬਾਂ ਜਾਂ ਹੋਰ ਪੜ੍ਹਾਈ ਇਸ ਲਈ ਕਰਨੀ ਕਿ ਗਿਆਨ ਹੋਵੇ ਤਾਂ ਹੀ ਬਜ਼ੁਰਗਾਂ ਵਾਂਗ ਸਤਿਕਾਰ ਮਿਲਦਾ ਹੈ, ਬੜੀ ਖ਼ਿਦਮਤ ਹੁੰਦੀ ਹੈ, ਪਰ ਗੁਰੂ ਸਾਹਿਬ ਕਹਿੰਦੇ ਹਨ ਕਿ ਇਹ ਦੋਨੋਂ

ਪੜ੍ਹਾਈਆਂ ਅੱਲ੍ਹਾ ਦੇ ਦਰ 'ਤੇ ਪ੍ਰਵਾਨ ਨਹੀਂ ਹਨ। ਹੁਣ ਅਸੀਂ ਇਹ ਵਿਚਾਰ ਆਪਣੇ 'ਤੇ ਢਾਲਣੀ ਹੈ ਕਿ ਜੇਕਰ ਅਸੀਂ ਵੀ ਰੋਜ਼ ਕਥਾ ਦੀਆਂ ਕਿਤਾਬਾਂ, ਧਾਰਮਿਕ ਪੱਤ੍ਰਿਕਾ, ਧਾਰਮਿਕ ਲਿਟਰੇਚਰ, ਗਿਆਨ ਦੀਆਂ ਕਿਤਾਬਾਂ ਸਿਰਫ ਇਸ ਲਈ ਪੜ੍ਹ ਰਹੇ ਹਾਂ ਕਿ ਕਿਸੇ ਨਾਲ ਗਿਆਨ ਦੀ ਚਰਚਾ ਵਿੱਚ ਉਸ ਨਾਲ ਹੁਜਤਿ ਕਰ ਸਕੀਏ, ਮਜ਼ਾਕ ਕਰ ਸਕੀਏ, ਜਿਵੇਂ ਅੱਜਕੱਲ੍ਹ ਆਮ ਹੁੰਦਾ ਹੈ ਕਿ ਇਕ ਰਾਗੀ, ਪ੍ਰਚਾਰਕ, ਸਟੇਜ ਤੋਂ ਬੋਲ ਕੇ ਗਿਆ ਹੈ ਤੇ ਦੂਜਾ ਬੁਲਾਰਾ ਆਪਣੀ ਗੱਲ ਬਾਅਦ ਵਿਚ ਕਰਦਾ ਹੈ ਪਰ ਉਸ ਦੀ ਗੱਲ ਨੂੰ ਕੱਟ ਕੇ ਖ਼ੁਸ਼ ਹੁੰਦਾ ਹੈ ਤਾਂ ਇਹ ਹੁਜਤਿ ਹੈ। ਕੋਈ ਸਿਰਫ ਇਸ ਲਈ ਪੜ੍ਹਾਈ ਕਰੇ ਕਿ ਮੈਂ ਦੂਜੇ ਨੂੰ ਹੁਜਤਿ ਕਰ ਸਕਾਂ, ਮਖੌਲ ਕਰ ਸਕਾਂ ਤਾਂ ਇਹ ਪੜ੍ਹਾਈ ਗੁਰੂ ਨਾਨਕ ਦੇ ਦਰ 'ਤੇ ਪ੍ਰਵਾਨ ਨਹੀਂ ਹੈ।

ਨੋਟ :- ਇਸ ਪ੍ਰੇਰਨਾ ਵਿਚ ਦੁਨਿਆਵੀ ਪੜ੍ਹਾਈ ਦੀ ਗੱਲ ਵੀ ਹੈ। ਕੋਈ ਡਾਕਟਰੀ ਦੀ ਪੜ੍ਹਾਈ, ਇੰਜੀਨੀਅਰਿੰਗ ਦੀ ਪੜ੍ਹਾਈ, ਟੀਚਰ ਦੀ ਪੜ੍ਹਾਈ ਜਾਂ ਕੋਈ ਹੋਰ ਦੁਨਿਆਵੀ ਪੜ੍ਹਾਈ ਇਸੇ ਵੀਚਾਰ ਨਾਲ ਕਰ ਰਿਹਾ ਹੈ ਕਿ ਫਲਾਣੇ ਡਾਕਟਰ ਨੂੰ ਮੈਂ ਪੜ੍ਹਾਈ ਕਰ ਕੇ ਨੀਵਾਂ ਵਿਖਾਉਣਾ ਹੈ ਤਾਂ ਪ੍ਰਵਾਨ ਨਹੀਂ ਹੈ। ਦੂਸਰੀ ਪੜ੍ਹਾਈ ਬਾਰੇ ਵੀ ਆਪਣੇ 'ਤੇ ਢਾਲੋ। ਕੋਈ ਇਸ ਲਈ ਕੀਰਤਨ ਸਿੱਖੇ ਕਿ ਰਾਗੀਆਂ ਦੀ ਬੜੀ ਖ਼ਿਦਮਤ ਹੁੰਦੀ ਹੈ, ਬੜਾ ਬਜ਼ੁਰਗਾਂ ਵਾਂਗ ਸਤਿਕਾਰ ਮਿਲਦਾ ਹੈ। ਕੋਈ ਕਥਾ ਦੀਆਂ ਕਿਤਾਬਾਂ ਇਸ ਵਾਸਤੇ ਪੜ੍ਹੇ ਕਿ ਨਵੀਆਂ-ਨਵੀਆਂ ਕਥਾ ਸੁਣਾਉਣ ਨਾਲ ਬੜਾ ਬਜ਼ੁਰਗਾਂ ਵਾਂਗ ਸਤਿਕਾਰ ਹੁੰਦਾ ਹੈ, ਖ਼ਿਦਮਤ ਹੁੰਦੀ ਹੈ। ਕੀਰਤਨ ਕਥਾ ਗਿਆਨ ਪਿੱਛੇ ਮਨ ਦਾ ਮਨੋਰਥ ਪੈਸਾ ਤੇ ਖ਼ਿਦਮਤ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਕਿ ਇਹ ਪੜ੍ਹਾਈ ਵੀ ਅੱਲ੍ਹਾ ਦੇ ਦਰ 'ਤੇ ਪ੍ਰਵਾਨ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੀ ਬਣਾਈ ਹੋਈ ਸੜਕ ਸਮਝਣਾ ਤੇ ਇਸ ਸੜਕ 'ਤੇ ਚੱਲਣਾ। ਸਾਹਿਬਾਂ ਨੇ ਮੌਲਵੀਆਂ ਨੂੰ ਕਿਹਾ ਕਿ ਇਕ ਤੀਸਰੀ ਤਰ੍ਹਾਂ ਦੀ ਪੜ੍ਹਾਈ ਹੈ :

*ਪਠਿ ਕਰਿ ਸਿਮਰਹ ਨਾਮ ਜੋ ਰੂੜਾ।*
*ਸਭਿ ਮਹਿ ਜਾਨਹਿ ਅਲਹਿ ਹਜ਼ੂਰਾ।*

ਕੋਈ ਗਿਆਨ ਦੀਆਂ ਕਿਤਾਬਾਂ, ਧਾਰਮਿਕ ਪੱਤ੍ਰਿਕਾ, ਧਾਰਮਿਕ ਲਿਟਰੇਚਰ ਇਸ ਲਈ ਪੜ੍ਹੇ ਕਿ ਮੈਂ ਨਾਮ ਨਾਲ ਜੁੜ ਜਾਵਾਂ ਤੇ ਮੈਨੂੰ ਸਭ ਵਿੱਚ ਅੱਲ੍ਹਾ ਦੀ ਜੋਤ ਨਜ਼ਰ ਆਉਣ ਲੱਗ ਪਵੇ ਤਾਂ ਸਾਹਿਬ ਕਹਿੰਦੇ, ਇਹ ਤੀਸਰੀ ਤਰ੍ਹਾਂ ਦੀ ਪੜ੍ਹਾਈ ਅੱਲ੍ਹਾ ਦੇ ਦਰ 'ਤੇ ਪ੍ਰਵਾਨ ਹੈ।

## ਪਹਿਲੀ ਮਿਸਾਲ—

ਕੋਈ ਡਾਕਟਰ ਇਸ ਲਈ 10 ਸਾਲ ਮਿਹਨਤ ਲਾ ਕੇ ਪੜ੍ਹਾਈ ਕਰੇ ਕਿ ਹੇ ਗੁਰੂ ਨਾਨਕ ! ਜਿਥੇ ਇਸ ਡਾਕਟਰੀ ਦੀ ਪੜ੍ਹਾਈ ਤੋਂ ਮੈਂ ਕਿਰਤ ਚਲਾਉਣੀ ਹੈ, ਹਫਤੇ ਵਿਚ ਇਕ ਦਿਨ ਇਹ ਪੜ੍ਹਾਈ ਤੈਨੂੰ ਅਰਪਨ ਕਰ ਸਕਾਂ ਭਾਵ ਸਤਿਗੁਰ ਮੈਂ 6 ਦਿਨ ਮਰੀਜ਼ ਵੇਖ ਕੇ ਮਾਇਆ ਲਵਾਂਗਾ, ਪਰ ਮੈਂ ਹਫਤੇ ਵਿਚ ਇਕ ਦਿਨ ਲੋੜਵੰਦ ਮਰੀਜ਼ ਫ੍ਰੀ ਵੇਖਾਂਗਾ ਅਤੇ ਇਹ ਨਹੀਂ ਕਿ ਜਿਸ ਦਿਨ ਲੋੜਵੰਦ ਮਰੀਜ਼ ਫ੍ਰੀ ਵੇਖਾਂਗਾ ਤਾਂ ਗਲੋਂ ਗਲਾਵਾ ਲਾਹਵਾਂਗਾ, ਉਸੇ ਤਰ੍ਹਾਂ ਪੂਰੀ ਲਗਨ ਨਾਲ ਵੇਖਾਂਗਾ। ਇਸ ਆਪਣੀ ਪੜ੍ਹਾਈ ਨੂੰ ਦਇਆ ਲਈ ਵਰਤਣਾ ਬੜੀ ਵੱਡੀ ਗੁਰੂ ਨਾਨਕ ਦੀ ਖ਼ੁਸ਼ੀ ਲੈਣੀ ਹੈ।

## ਦੁਨਿਆਵੀ ਪੜ੍ਹਾਈ ਦੀ ਦੂਸਰੀ ਮਿਸਾਲ—

ਕੋਈ ਇੰਜੀਨੀਅਰ ਇਸ ਲਈ 10 ਸਾਲ ਮਿਹਨਤ ਕਰੇ ਕਿ ਹੇ ਵਾਹਿਗੁਰੂ ! ਇਹ ਜੋ ਇੰਜੀਨੀਅਰਿੰਗ ਦੀ ਪੜ੍ਹਾਈ ਦਾ ਗੁਣ ਹੈ, ਜਿਥੇ ਕਿਰਤ ਲਈ ਪੜ੍ਹਾਈ ਕੀਤੀ ਹੈ ਕਿ ਨਕਸ਼ੇ ਬਣਾ ਕੇ ਕਿਰਤ ਚਲਾਵਾਂਗਾ, ਉਥੇ ਇਹ ਵੀ ਮਨ ਵਿੱਚ ਹੋਵੇ ਕਿ ਕਿਸੇ ਗੁਰਦੁਆਰੇ ਦੇ ਨਕਸ਼ਿਆਂ ਦੀ ਸੇਵਾ ਜੇ ਮੈਨੂੰ ਮਿਲੇ ਤਾਂ ਨਿਸ਼ਕਾਮ ਕਰਾਂਗਾ। ਕਿਸੇ ਬਹੁਤ ਗ਼ਰੀਬ ਦੇ ਘਰ ਦਾ ਨਕਸ਼ਾ ਬਣਾਉਣਾ ਹੋਵੇ ਤਾਂ ਨਿਸ਼ਕਾਮ ਬਣਾਵਾਂਗਾ। ਆਪਣੇ ਮਨ ਨੂੰ ਜ਼ਰੂਰ ਤੋਲਣਾ ਹੈ ਕਿ ਅਸੀਂ ਕਿਹੜੀ ਪੜ੍ਹਾਈ ਕਰ ਰਹੇ ਹਾਂ। ਇਹ ਤੀਸਰੀ ਤਰ੍ਹਾਂ ਦੀ ਪੜ੍ਹਾਈ ਪ੍ਰਵਾਨ ਹੈ।

***249. ਸਵਾਲ :-*** ਸਤਿਕਾਰਯੋਗ ਵੀਰ ਜੀ, ਵਿਸਾਖੀ ਦਾ ਤਿਉਹਾਰ ਕਿਉਂ ਮਨਾਇਆ ਜਾਂਦਾ ਹੈ ? ਇਸ ਤਿਉਹਾਰ ਦੀ ਕੀ ਮਹਾਨਤਾ ਹੈ ?

***ਜਵਾਬ :-*** ਇਸ ਤਿਉਹਾਰ ਨੂੰ ਸਿੱਖਾਂ ਵਿਚ ਮਨਾਉਣ ਦੀ ਪ੍ਰਥਾ ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਜੀ ਨੇ ਚਲਾਈ। ਜਦੋਂ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ! ਸਾਲ ਵਿਚ ਕੋਈ ਐਸਾ ਦਿਨ ਰੱਖੋ ਕਿ ਆਪ ਜੀ ਦਾ ਸਿੱਖ ਜਿੱਥੇ ਕਿਤੇ ਵੀ ਰਹਿੰਦਾ ਹੋਵੇ, ਉਹ ਉਸ ਦਿਨ ਆਪ ਜੀ ਦੇ ਚਰਨਾਂ ਵਿਚ ਇਕੱਤਰ ਹੋਇਆ ਕਰੇ ਤਾਂ ਗੁਰੂ ਅਮਰਦਾਸ ਪਾਤਸ਼ਾਹ ਜੀ ਨੇ ਇਹ ਵਿਸਾਖੀ ਵਾਲਾ ਦਿਨ ਚੁਣਿਆ ਸੀ ਕਿ ਜਿੱਥੇ ਕਿਤੇ ਵੀ ਸਿੱਖ ਰਹਿੰਦਾ ਹੋਵੇਗਾ, ਇਸ ਦਿਨ ਗੁਰੂ-ਘਰ ਇਕ ਜਗ੍ਹਾ ਇਕੱਤਰ ਹੋਇਆ ਕਰੇਗਾ। ਫਿਰ ਮਹਾਰਾਜ ਨੇ ਸਿੱਖਾਂ ਨੂੰ ਜੋ ਵੀ ਉਪਦੇਸ਼ ਝੋਲੀ ਵਿਚ ਪਾਉਣਾ ਹੁੰਦਾ ਸੀ ਜਾਂ ਕੋਈ ਨਵੀਂ ਗੱਲ ਸਿੱਖਾਂ

ਨੂੰ ਸਮਝਾਉਣੀ ਹੁੰਦੀ ਸੀ ਤਾਂ ਵਿਸਾਖੀ ਵਾਲੇ ਦਿਨ ਕਹੀ ਜਾਂਦੀ ਸੀ। ਨੌਂ ਪਾਤਸ਼ਾਹੀਆਂ ਤੱਕ ਇਹ ਪਰੰਪਰਾ ਚਲਦੀ ਰਹੀ ਤੇ 1699 ਨੂੰ ਵਿਸਾਖੀ ਵਾਲੇ ਦਿਨ ਕਲਗੀਧਰ ਪਾਤਸ਼ਾਹ ਜੀ ਨੇ ਵੀ ਤਕਰੀਬਨ 80 ਹਜ਼ਾਰ ਦੇ ਇਕੱਠ ਵਿੱਚ ਸੀਸ ਮੰਗਣਾ ਤੇ ਅੰਮ੍ਰਿਤ ਦੀ ਦਾਤ ਦੇਣੀ ਉਹ ਵੱਡਾ ਕਾਰਜ ਵੀ ਇਸੇ ਦਿਨ ਕੀਤਾ।

*ਨੋਟ :—ਇਸ ਤੋਂ ਇਲਾਵਾ ਵਿਸਾਖੀ ਵਾਲੇ ਦਿਨ ਨਿਮਨ ਇਤਿਹਾਸਿਕ ਕੌਤਕ ਵੀ ਹੋਏ :*

★ ਜਿਸ ਦਿਨ ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਜਾ ਕੇ ਗੰਗਾ ਦਾ ਜਲ ਪਿੱਤਰਾਂ ਵੱਲ ਮੁੱਖ ਕਰ ਕੇ ਸੁੱਟਣ ਦੀ ਥਾਂ ਆਪਣੇ ਖੇਤਾਂ ਵੱਲ ਮੁੱਖ ਕਰਕੇ ਗਿਰਾਇਆ ਸੀ, ਉਸ ਦਿਨ ਵੀ ਵਿਸਾਖੀ ਸੀ।

★ ਜਿਸ ਦਿਨ ਬਾਉਲੀ ਸਾਹਿਬ ਦਾ ਗੜ੍ਹ, ਗੋਇੰਦਵਾਲ ਸਾਹਿਬ ਟੁੱਟਾ ਸੀ, ਉਸ ਦਿਨ ਵੀ ਵਿਸਾਖੀ ਸੀ।

★ ਜਿਸ ਦਿਨ ਪਿੰਗਲੇ ਨੇ ਦੁਖ-ਭੰਜਨੀ ਬੇਰੀ ਥੱਲੇ ਇਸ਼ਨਾਨ ਕੀਤਾ ਸੀ ਅਤੇ ਅਰੋਗ ਹੋਇਆ ਸੀ, ਉਸ ਦਿਨ ਵੀ ਵਿਸਾਖੀ ਸੀ।



★ ਜਿਸ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋਤੀ ਜੋਤ ਸਮਾਏ ਸਨ, ਉਸ ਦਿਨ ਵੀ ਵਿਸਾਖੀ ਸੀ।

★ ਜਿਸ ਦਿਨ ਖਾਲਸੇ ਦੀ ਸਥਾਪਨਾ (1699) ਹੋਈ ਸੀ, ਉਸ ਦਿਨ ਵੀ ਵਿਸਾਖੀ ਸੀ।

★ ਜਿਸ ਦਿਨ ਸ੍ਰੀ ਅੰਮ੍ਰਿਤਸਰ ਹਰਿ ਕੀ ਪਉੜੀ ਵਿਖੇ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਨੇ ਦੋ ਪਰਚੀਆਂ ਇਕ ਤੇ 'ਫਤਿਹ ਦਰਸ਼ਨ' ਤੇ ਦੂਜੀ ਤੇ 'ਵਾਹਿਗੁਰੂ ਜੀ ਕੀ ਫਤਹਿ' ਲਿਖ ਕੇ ਸਰੋਵਰ ਵਿਚ ਸੁੱਟੀਆਂ ਸਨ ਤੇ ਪਹਿਲਾਂ 'ਵਾਹਿਗੁਰੂ ਜੀ ਕੀ ਫਤਹਿ' ਤਰ ਕੇ ਉਪਰ ਆਈ ਸੀ, ਉਸ ਦਿਨ ਵੀ ਵਿਸਾਖੀ (1721) ਸੀ।

★ ਜਿਸ ਦਿਨ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਦਾ ਰਾਜ ਸਿੰਘਾਸਣ ਸੰਭਾਲਿਆ ਸੀ, ਉਸ ਦਿਨ ਵੀ ਵਿਸਾਖੀ (1805) ਸੀ।

*ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥*

(ਅੰਗ ੧੧੦੮)

**250. ਸਵਾਲ :-** ਸਤਿਕਾਰਯੋਗ ਵੀਰ ਜੀ, ਜੇਕਰ ਕਿਸੇ ਨੂੰ ਕਹੋ ਕਿ ਤੁਸੀਂ ਅੰਮ੍ਰਿਤ ਛਕ ਲਵੋ ਤੇ ਉਸ ਦਾ ਅੱਗੋਂ ਜਵਾਬ ਹੁੰਦਾ ਹੈ ਕਿ ਮਨ ਸਾਫ ਹੋਣਾ ਚਾਹੀਦਾ ਹੈ, ਅੰਮ੍ਰਿਤ ਛਕਣਾ ਜ਼ਰੂਰੀ ਨਹੀਂ। ਉਸ ਨੂੰ ਕੀ ਜਵਾਬ ਦੇਈਏ ?

**ਜਵਾਬ :-**

*ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥*

(ਅੰਗ ੬੪੫)

ਫਿਰ ਬਾਬਾ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਕਲਗੀਧਰ ਪਾਤਸ਼ਾਹ ਜੀ ਦਾ ਪਹਿਲਾ ਨਾਂ (ਗੁਰੂ) ਗੋਬਿੰਦ ਰਾਇ ਸੀ। ਜਦੋਂ ਆਪ ਨੇ ਅੰਮ੍ਰਿਤ ਛਕਿਆ ਤਾਂ ਨਾਂ ਦੇ ਨਾਲ 'ਸਿੰਘ' ਲੱਗਾ, ਫਿਰ ਬਣੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ। ਜੇਕਰ ਕਲਗੀਧਰ ਪਾਤਸ਼ਾਹ ਜੀ ਨੇ ਆਪਣੀ ਚਲਾਈ ਹੋਈ ਮਰਿਆਦਾ ਵਿੱਚ ਆਪ ਅੰਮ੍ਰਿਤ ਛਕਿਆ ਹੈ ਤਾਂ ਸਾਨੂੰ ਵੀ ਗੁਰੂ ਸਾਹਿਬ ਜੀ ਦਾ ਹੁਕਮ ਮੰਨਣਾ ਚਾਹੀਦਾ ਹੈ। ਜਿਸ ਦੀ ਕਲਗੀਧਰ ਪਾਤਸ਼ਾਹ ਜੀ ਦੇ ਚਰਨਾਂ 'ਤੇ ਸ਼ਰਧਾ ਹੈ, ਉਹ ਇਹ ਨਹੀਂ ਸੋਚੇਗਾ ਕਿ ਮਨ ਸਾਫ਼ ਹੋਣਾ ਚਾਹੀਦਾ ਹੈ।



ਇਕ ਵਾਰ ਬਾਬਾ ਈਸ਼ਰ ਸਿੰਘ ਜੀ ਨੇ ਕਿਸੇ ਬੀਬੀ ਨੂੰ ਕਿਹਾ, ਬੀਬੀ ! ਕਲਗੀਆਂ ਵਾਲੇ ਦੇ ਬੇੜੇ 'ਤੇ ਚੜ੍ਹੋ ਭਾਵ ਪਰਵਾਰ ਸਹਿਤ ਅੰਮ੍ਰਿਤ ਛਕੋ ਤਾਂ ਉਸ ਬੀਬੀ ਨੇ ਅੱਗੋਂ ਜਵਾਬ ਦਿੱਤਾ, ਬਾਬਾ ਜੀ ! ਅਸੀਂ ਦੋਨੋਂ ਜਣੇ ਮੈਂ ਤੇ ਮੇਰਾ ਘਰਵਾਲਾ ਅੰਮ੍ਰਿਤ ਛਕ ਲਵਾਂਗੇ ਪਰ ਆਪਣੀ ਬੱਚੀ ਨੂੰ ਅੰਮ੍ਰਿਤ ਨਹੀਂ ਛਕਾਉਣਾ, ਕਿਉਂਕਿ ਪਤਾ ਨਹੀਂ ਇਸ ਨੂੰ ਅੱਗੋਂ ਘਰ ਕਿਹੋ ਜਿਹਾ ਲੱਭਣਾ ਹੈ ! ਇਸ ਕਰਕੇ ਅਸੀਂ ਇਸ ਨੂੰ ਅੰਮ੍ਰਿਤ ਨਹੀਂ ਛਕਾਉਣਾ। ਬਾਬਾ ਜੀ ਕਹਿੰਦੇ ਹਨ, ਬੀਬੀ, ਕੀ ਤੂੰ ਪਹਿਲਾਂ ਹੀ ਆਸ ਲਾ ਕੇ ਬੈਠੀ ਹੋਈ ਏਂ ਕਿ ਇਸ ਨੂੰ ਕਿਸੇ ਸ਼ਰਾਬੀ ਜਾਂ ਜੁਆਰੀਏ, ਮਨਮੁਖ ਦੇ ਘਰ ਵਿਆਹੁਣਾ ਹੈ ? ਬਾਬਾ ਜੀ ਕਹਿੰਦੇ ਹਨ ਕਿ ਤੁਸੀਂ ਪਰਵਾਰ ਸਹਿਤ ਅੰਮ੍ਰਿਤ ਛਕੋ ਤੇ ਕਲਗੀਧਰ ਪਿਤਾ ਜੀ ਦੀ ਡਿਊਟੀ ਲੱਗ ਜਾਵੇਗੀ ਤੇਰੀ ਲੜਕੀ ਲਈ ਵਰ ਲੱਭਣ ਦੀ ਤੇ ਉਹ ਜਿਹੜਾ ਵਰ ਲੱਭਣਗੇ, ਉਹ ਕੋਈ ਗੁਰਸਿੱਖ, ਅੰਮ੍ਰਿਤਧਾਰੀ, ਨਾਮ ਜਪਣ ਵਾਲਾ ਹੀ ਹੋਵੇਗਾ। ਜਿਸ ਦੇ ਬਣ ਜਾਈਏ, ਉਸ ਨੂੰ ਸੇਵਕ ਦੀ ਲਾਜ ਰੱਖਣੀ ਪੈਂਦੀ ਹੈ। ਸਾਡਾ ਕਲਗੀਆਂ ਵਾਲਾ ਇਤਨਾ ਸਮਰੱਥ ਹੈ। ਤੂੰ ਇਸ ਬੱਚੀ ਨੂੰ ਡੱਟ ਕੇ ਅੰਮ੍ਰਿਤ ਛਕਾ ਤੇ ਕਲਗੀਆਂ ਵਾਲੇ ਦੇ ਚਰਨਾਂ 'ਤੇ ਭਰੋਸਾ ਰੱਖ। ਆਪੇ ਕਲਗੀਆਂ ਵਾਲਾ ਕਿਸੇ ਬਖ਼ਸ਼ੇ ਹੋਏ ਗੁਰਮੁਖ ਦਾ ਮੇਲ ਬਖ਼ਸ਼ੇਗਾ। ਬਾਬਾ ਜੀ

ਨੇ ਆਪਣੀ ਜ਼ਿੰਦਗੀ ਵਿਚ ਸਾਢੇ ਸੱਤ ਲੱਖ ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਕਲਗੀਧਰ ਦੇ ਬੇੜੇ 'ਤੇ ਚੜ੍ਹਾਇਆ।

ਦਾਸ ਨੇ ਅੰਮ੍ਰਿਤਸਰ ਵਿੱਚ ਇੱਕ ਬੀਬੀ ਨੂੰ ਕਿਹਾ ਕਿ ਤੁਹਾਨੂੰ ਕਿੰਨਾ ਚਿਰ ਹੋ ਗਿਆ ਹੈ ਸਤਿਸੰਗ ਕਰਦਿਆਂ, ਤੁਸੀਂ ਅੰਮ੍ਰਿਤ ਕਿਉਂ ਨਹੀਂ ਛਕਿਆ? ਅੰਮ੍ਰਿਤ ਛਕ ਲਵੋ। ਉਹ ਦਾਸ ਨੂੰ ਕਹਿੰਦੀ ਹੈ ਕਿ ਸਾਡੀ ਗੁਆਂਢਣ ਨੇ ਅੰਮ੍ਰਿਤ ਛਕਿਆ ਹੈ, ਪਰ ਭਾਈ ਸਾਹਿਬ ਜੀ, ਉਨ੍ਹਾਂ ਨਾਲੋਂ ਮੇਰਾ ਨਿਤਨੇਮ ਬਹੁਤ ਜ਼ਿਆਦਾ ਹੈ। ਦਾਸ ਨੇ ਕਿਹਾ ਕਿ ਭੈਣ ਜੀ, ਤੁਹਾਡਾ ਨਿਤਨੇਮ ਉਨ੍ਹਾਂ ਨਾਲੋਂ ਬੇਸ਼ੱਕ ਜ਼ਿਆਦਾ ਹੈ ਤਾਂ ਸ਼ੁਕਰ ਹੈ ਗੁਰੂ ਦਾ, ਪਰ ਤੁਹਾਡੀ ਕੀਤੀ ਹੋਈ ਭਗਤੀ ਨਿਗੁਰੀ ਹੈ। ਤੁਹਾਡੇ ਗੁਆਂਢ ਬੀਬੀ ਨੇ ਅੰਮ੍ਰਿਤ ਛਕਿਆ ਹੈ ਨਿਤਨੇਮ ਘੱਟ ਹੈ, ਪਰ ਹੈ ਗੁਰੂ ਵਾਲੀ। ਆਪ ਜੀ ਦਾ ਵੀ ਸਤਿਕਾਰ ਹੈ. ਪਰ ਬੇਨਤੀ ਹੈ ਨਿਗੁਰੀ ਭਗਤੀ ਥਾਇ ਨਹੀਂ ਪੈਂਦੀ। ਸਾਹਿਬ ਜੀ ਤਾਂ ਬਾਣੀ ਵਿੱਚ ਫੁਰਮਾਉਂਦੇ ਹਨ :

*ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥ ੧੩॥*

(ਅੰਗ ੪੩੫)

ਨਿਗੁਰੇ ਦਾ ਤਾਂ ਨਾਂ ਲੈਣਾ ਵੀ ਬੁਰਾ ਹੈ। ਇਸ ਲਈ ਭਾਵੇਂ ਤੁਹਾਡੀ ਨਾਲ ਵਾਲੀ ਗੁਆਂਢਣ ਬੀਬੀ ਦਾ ਨਿਤਨੇਮ ਢਾਈ ਘੰਟੇ ਦਾ ਹੈ ਪਰ ਉਸ ਦੀ ਭਗਤੀ ਗੁਰੂ ਵਾਲੀ ਹੈ। ਇਸ ਲਈ ਬੇਨਤੀ ਹੈ ਕਿ ਅੰਮ੍ਰਿਤ ਛਕਣਾ ਬਹੁਤ ਜ਼ਰੂਰੀ ਹੈ।



ਬਾਬਾ ਈਸ਼ਰ ਸਿੰਘ ਜੀ ਨੇ ਕਿਸੇ ਪ੍ਰੇਮੀ ਨੂੰ ਆਖਿਆ ਕਿ ਭਾਈ ਜੀ, ਅੰਮ੍ਰਿਤ ਛਕੋ, ਬੇੜੇ 'ਚ ਬੈਠੋ। ਉਹ ਪ੍ਰੇਮੀ ਬਾਬਾ ਜੀ ਨੂੰ ਆਖਣ ਲੱਗਾ, ਬਾਬਾ ਜੀ ! ਜਦੋਂ ਗੁਰੂ ਦਾ ਹੁਕਮ ਹੋਏਗਾ, ਉਦੋਂ ਛੱਕ ਲਵਾਂਗੇ। ਬਾਬਾ ਜੀ ਕਹਿੰਦੇ ਹਨ ਕਿ ਹੁਕਮ ਤਾਂ ਹੋਇਆ ਹੈ :

*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*

(ਭਾਈ ਗੁਰਦਾਸ ਜੀ, ਵਾਰ ੪੧)

ਬਾਬਾ ਜੀ ਕਹਿੰਦੇ ਹਨ, ਤੈਨੂੰ ਕਲਗੀਧਰ ਪਾਤਸ਼ਾਹ ਜੀ ਨੇ ਸਾਹਮਣੇ ਆ ਕੇ ਥੋੜ੍ਹਾ ਕਹਿਣਾ ਹੈ ਕਿ ਅੰਮ੍ਰਿਤ ਛਕ ਲੈ। ਉਸ ਪ੍ਰੇਮੀ 'ਤੇ ਇਸ ਬਚਨ ਦਾ ਅਸਰ ਹੋਇਆ ਤੇ ਉਸ ਨੇ ਵੀ ਅੰਮ੍ਰਿਤ ਛਕ ਲਿਆ।

*ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ॥* (ਅੰਗ ੨੯੯)

*ਪ੍ਰਥਮ ਰਹਿਤ ਜਿਹ ਜਾਨ ਖੰਡੇ ਕੀ ਪਾਹੁਲ ਛਕੇ॥* (ਰਹਿਤਨਾਮਾ)

**251. ਸਵਾਲ :-** ਸਤਿਕਾਰਯੋਗ ਵੀਰ ਜੀ, ਇਹ ਠੀਕ ਹੈ ਕਿ ਕ੍ਰੋਧ ਕਰਨਾ ਬੁਰਾ ਹੈ ਪਰ ਕਿਸੇ ਨੂੰ ਸਮਝਾਉਣ ਲਈ ਇਸ ਦੇ ਬੁਰੇ ਪ੍ਰਭਾਵਾਂ ਬਾਰੇ ਕੁਝ ਠੋਸ ਦਲੀਲਾਂ ਦੱਸੋ ?

*ਜਵਾਬ :-* ਗੁਰਮਤਿ ਵਿਚ ਕ੍ਰੋਧ ਦਾ ਕੋਈ ਸਥਾਨ ਨਹੀਂ। ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸਨ ਕਿ ਕ੍ਰੋਧ ਜਦੋਂ ਵੀ ਸਰੀਰ ਵਿਚੋਂ ਬਾਹਰ ਆਵੇਗਾ, ਰਸਨਾ ਰਾਹੀਂ ਹੀ ਆਵੇਗਾ। ਇਸ ਲਈ ਰਸਨਾ ਤੋਂ ਨਿਕਲਿਆ ਇਕ ਮਾੜਾ ਬਚਨ ਮਿੱਤਰ ਤੋਂ ਦੁਸ਼ਮਣ ਬਣਾ ਸਕਦਾ ਹੈ ਤੇ ਰਸਨਾ ਤੋਂ ਨਿਕਲਿਆ ਇਕ ਚੰਗਾ ਬਚਨ ਦੁਸ਼ਮਣ ਨੂੰ ਵੀ ਮਿੱਤਰ ਬਣਾ ਸਕਦਾ ਹੈ। ਗੁਰੂ ਰਾਮਦਾਸ ਪਾਤਸ਼ਾਹ ਕਹਿੰਦੇ ਹਨ, ਕ੍ਰੋਧੀ ਦੇ ਪਾਸ ਵੀ ਨਹੀਂ ਬੈਠਣਾ ਚਾਹੀਦਾ।

*ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥*

(ਅੰਗ ੪੦)

ਕ੍ਰੋਧ ਦੀ ਹਾਲਤ ਵਿਚ ਇਨਸਾਨ ਬਿਲਕੁਲ ਹੀ ਨਿਰਬਲ ਹੋ ਜਾਂਦਾ ਹੈ। ਕਾਰਨ ਇਹ ਕਿ ਕ੍ਰੋਧ ਦਾ ਹਥਿਆਰ ਖ਼ੁਦ ਇਸ ਦੇ ਚਾਲਕ ਭਾਵ ਕ੍ਰੋਧੀ ਨੂੰ ਹੀ ਜ਼ਖ਼ਮੀ ਕਰ ਦਿੰਦਾ ਹੈ। ਕ੍ਰੋਧੀ ਬੰਦਾ ਆਪਣੇ ਮਾਤਾ ਪਿਤਾ ਅਤੇ ਗੁਰੂ ਦੀ ਵੀ ਅਵੱਗਿਆ ਕਰ ਬੈਠਦਾ ਹੈ ਤੇ ਕਈ ਵਾਰ ਕ੍ਰੋਧ ਵਿਚ ਆ ਕੇ ਆਤਮਹੱਤਿਆ ਵੀ ਕਰ ਲੈਂਦਾ ਹੈ।



*ਮਾਤ ਪਿਤਾ ਗੁਰਦੇਵ ਮਹਾਨੇ। ਕਰਤਿ ਅਵੱਗਯਾ ਕਛੂ ਨ ਜਾਨੇ।....*
*ਉਪਜੇ ਕ੍ਰੋਧ ਅਪਰ ਦਯਾ ਕਹਿਨੋ। ਪ੍ਰਾਨ ਬਿਨਾਸਹਿ ਜਾਇ ਨਾ ਸਹਿਨੋ।*

(ਸੂਰਜ ਪ੍ਰਕਾਸ਼)

ਇਸ ਲਈ ਰਸਨਾ 'ਤੇ ਜ਼ਰੂਰ ਕੰਟਰੋਲ ਰੱਖੋ। ਗੁਰਬਾਣੀ ਵਿਚ ਵੀ ਗੁਰੂ ਸਾਹਿਬ ਫ਼ੁਰਮਾਨ ਕਰਦੇ ਹਨ :

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥*

(ਅੰਗ ੪੭੩)

ਕ੍ਰੋਧੀ ਇਨਸਾਨ ਦਾ ਸਰੀਰ ਗਲ ਜਾਂਦਾ ਹੈ, ਜਿਸ ਤਰ੍ਹਾਂ ਕਿ ਗੁਰੂ ਸਾਹਿਬ ਫ਼ੁਰਮਾਨ ਕਰਦੇ ਹਨ :

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥*

(ਅੰਗ ੯੩੨)

ਹੋਰਨਾਂ ਧਰਮਾਂ ਦਾ ਜੇ ਇਤਿਹਾਸ ਪੜ੍ਹੀਏ ਤਾਂ ਉਨ੍ਹਾਂ ਧਰਮਾਂ ਦੇ ਪੈਰੋਕਾਰਾਂ ਨੇ ਵੀ ਕ੍ਰੋਧ 'ਤੇ ਕੰਟਰੋਲ ਕਰਨ ਲਈ ਜ਼ੋਰ ਦਿੱਤਾ ਹੈ। ਪੋਪ ਦਾ ਕਹਿਣਾ ਹੈ : ਕ੍ਰੋਧੀ ਹੋਣ ਦਾ ਮਤਲਬ ਹੈ, ਦੂਸਰਿਆਂ ਦੀਆਂ ਗ਼ਲਤੀਆਂ ਦਾ ਬਦਲਾ ਆਪਣੇ ਤੋਂ ਲੈਣਾ। ਕਨਫਿਊਸ਼ਿਸ਼ ਲਿਖਦੇ ਹਨ : ਜਿਸ ਵੇਲੇ ਕ੍ਰੋਧ ਪੈਦਾ ਹੋਣ ਵਾਲਾ ਹੋਵੇ ਤਾਂ ਉਸ ਦੇ ਪਰਿਣਾਮ ਬਾਰੇ ਵਿਚਾਰ ਕਰੋ। ਸੁਕਰਾਤ ਨੇ ਇਕ ਜਗ੍ਹਾ ਲਿਖਿਆ ਹੈ : ਜਿਹੜਾ ਇਨਸਾਨ ਕ੍ਰੋਧ ਨੂੰ ਆਪਣੇ 'ਤੇ ਸਹਿ ਲੈਂਦਾ ਹੈ, ਉਹ ਦੂਸਰਿਆਂ ਦੇ ਕ੍ਰੋਧ ਤੋਂ ਬਚ ਸਕਦਾ ਹੈ ਤੇ ਆਪਣਾ ਜੀਵਨ ਸੁਖੀ ਬਣਾ ਸਕਦਾ ਹੈ। ਇਸ ਲਈ ਕ੍ਰੋਧ 'ਤੇ ਕੰਟਰੋਲ ਕਰਨਾ ਬਹੁਤ ਜ਼ਰੂਰੀ ਹੈ।

*252. ਸਵਾਲ :-* ਸਤਿਕਾਰਯੋਗ ਵੀਰ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਸਿੱਖ ਧਰਮ ਦਾ ਕੇਂਦਰੀ ਅਸਥਾਨ ਕਿਉਂ ਕਿਹਾ ਜਾਂਦਾ ਹੈ ?

*ਜਵਾਬ :-* ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਕੇਂਦਰੀ ਅਸਥਾਨ ਦੀ ਦਾਤ ਧੰਨ-ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਖ਼ਸ਼ਿਸ਼ ਕੀਤੀ। ਜਿਵੇਂ ਹੋਰਨਾਂ ਧਰਮਾਂ ਦੇ ਕੇਂਦਰੀ ਅਸਥਾਨ ਹਨ, ਉਸੇ ਤਰ੍ਹਾਂ ਸਿੱਖ ਧਰਮ ਦਾ ਕੇਂਦਰੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਹੈ। ਇਸਲਾਮ ਧਰਮ ਵਿਚ ਬਹੁਤ ਮਸੀਤਾਂ ਹਨ ਪਰ ਇਸਲਾਮ ਦਾ ਇਕ ਕੇਂਦਰੀ ਸਥਾਨ ਹੈ ਜਿਸ ਨੂੰ ਮੱਕਾ ਸ਼ਰੀਫ਼ ਕਿਹਾ ਜਾਂਦਾ ਹੈ। ਬੁੱਧ ਧਰਮ ਦੇ ਬਹੁਤ ਮੰਦਰ ਹਨ ਪਰ ਬੁੱਧ ਧਰਮ ਦਾ ਇਕ ਕੇਂਦਰੀ ਅਸਥਾਨ ਗਯਾ, ਜਿੱਥੇ ਬੁੱਧ ਜੀ ਨੂੰ ਗਿਆਨ ਹੋਇਆ। ਇਹ ਬੁੱਧ ਧਰਮ ਦਾ ਕੇਂਦਰੀ ਅਸਥਾਨ ਹੈ। ਈਸਾਈ ਧਰਮ ਦੇ ਬਹੁਤ ਗਿਰਜੇ ਹਨ ਲੇਕਿਨ ਈਸਾਈ ਧਰਮ ਦਾ ਕੇਂਦਰੀ ਅਸਥਾਨ ਹੈ ਸਾਧ ਸੰਗਤ ਜੀ, ਯੋਰੋਸ਼ਲਮ, ਜਿੱਥੇ ਈਸਾ ਮਸੀਹ ਜੀ ਨੂੰ ਫਾਂਸੀ ਦਿੱਤੀ ਗਈ। ਇਹ ਉਨ੍ਹਾਂ ਦਾ ਕੇਂਦਰੀ ਅਸਥਾਨ ਹੈ। ਸਿੱਖ ਧਰਮ ਵਿਚ ਬਹੁਤ ਗੁਰਦੁਆਰੇ ਸਾਹਿਬ ਹਨ, ਬਹੁਤ ਅਸਥਾਨ ਹਨ ਪਰੰਤੂ ਤੁਹਾਡਾ ਵੀ ਕੇਂਦਰੀ ਅਸਥਾਨ ਹੈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ। ਇਸ ਅਸਥਾਨ ਦਾ ਬੇੜਾ ਬਣਾਉਣਾ, ਇਸ ਨੂੰ ਰੂਪ-ਰੇਖਾ ਦੇਣੀ, ਜਿੱਥੇ ਅੰਦਰ ਕੋਈ ਸਪੀਚ ਨਹੀਂ, ਕੋਈ ਸਿਆਸਤ ਨਹੀਂ, ਕੋਈ ਦੂਜੀ ਗੱਲ ਨਹੀਂ, ਕੋਈ ਭਾਸ਼ਨ ਨਹੀਂ। ਚਾਰ ਗੇਟ ਰੱਖੇ ਹਨ, ਪਰ ਅੱਗੇ ਰਸਤਾ ਇਕ ਰੱਖਿਆ ਹੈ। ਕਿਸੇ ਵੀ ਧਰਮ ਦਾ ਸਰੀਰ ਆ ਸਕਦਾ ਹੈ, ਕਿਸੇ ਬਿਲਡਿੰਗ ਦਾ ਇਸ 'ਤੇ ਕੋਈ ਪਰਛਾਵਾਂ ਨਹੀਂ। ਜਦੋਂ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਉਣ ਲੱਗੇ ਤਾਂ ਬਾਬਾ ਬੁੱਢਾ ਸਾਹਿਬ ਜੀ ਕਹਿਣ ਲੱਗੇ, ਮਹਾਰਾਜ ! ਇਕ ਬੇਨਤੀ ਹੈ ! ਗੁਰੂ ਸਾਹਿਬ ਕਹਿੰਦੇ ਹਨ, ਉਹ ਕੀ ?

ਬਾਬਾ ਬੁੱਢਾ ਸਾਹਿਬ ਜੀ ਕਹਿੰਦੇ ਹਨ, ਸਾਰੇ ਸ਼ਹਿਰ ਨਾਲੋਂ ਇਹ ਅਸਥਾਨ ਨੀਵਾਂ ਕਿਉਂ ਰੱਖਿਆ ਹੈ? ਤੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਇਹ ਹਰੀ ਦਾ ਮੰਦਰ ਹੈ ਤੇ ਜਿਹੜਾ ਹਰੀ ਹੈ, ਜਿਹੜਾ ਪਰਮੇਸ਼ਰ ਹੈ, ਉਹ ਨੀਵਿਆਂ ਕੋਲ ਰਹਿੰਦਾ ਹੈ। ਅਸੀਂ ਇਸ ਅਸਥਾਨ ਦੀ ਨੀਂਹ ਨੀਵੀਂ ਤਾਂ ਰੱਖੀ ਹੈ ਕਿ ਜਿਹੜਾ ਵੀ ਇੱਥੇ ਆਵੇ, ਜਦੋਂ ਪੌੜੀਆਂ ਉਤਰੇ ਤਾਂ ਉਪਦੇਸ਼ ਹੈ ਕਿ ਜੇਕਰ ਤੂੰ ਚਾਹੁੰਦਾ ਹੈਂ ਕਿ ਹਰੀ ਨੂੰ ਪਾਉਣਾ ਹੈ ਤਾਂ ਜਿਵੇਂ ਨੀਵਾਂ ਉਤਰ ਰਿਹਾ ਹੈਂ, ਤਿਵੇਂ ਮਨ ਨੂੰ ਵੀ ਨੀਵਾਂ ਕਰ ਕੇ ਅੰਦਰ ਆ। ਯਾਰੀ ਉੱਚੇ ਨਾਲ, ਯਾਰੀ ਵੱਡੇ ਨਾਲ ਪਰ ਰਹਿਣਾ ਨੀਵਾਂ ਹੈ। ਇਸ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਸਿੱਖ ਧਰਮ ਦਾ ਕੇਂਦਰੀ ਅਸਥਾਨ ਕਿਹਾ ਜਾਂਦਾ ਹੈ।

*ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ*
*ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥*

(ਅੰਗ ੫੪੨)

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਅੰਗ ੧੩੬੨)

***253. ਸਵਾਲ :-*** ਸਤਿਕਾਰਯੋਗ ਵੀਰ ਜੀ, ਬਿਬੇਕ ਬੁੱਧੀ ਦੀ ਦਾਤ ਕਿਵੇਂ ਪ੍ਰਾਪਤ ਹੋਵੇ?



*ਜਵਾਬ :-* ਇਹ ਗੁਰੂ-ਘਰ ਦੀ ਵਡਿਆਈ ਹੈ ਕਿ ਗੁਰੂ ਸਾਹਿਬ ਨੇ ਜਿੱਥੇ-ਜਿੱਥੇ ਕੌਤਕ ਵਰਤਾਏ, ਜਿੱਥੇ-ਜਿੱਥੇ ਬਚਨ ਕੀਤੇ, ਉਹ ਬਚਨ ਕੇਵਲ ਉਸ ਸਮੇਂ ਵਾਸਤੇ ਨਹੀਂ ਸਨ ਬਲਕਿ ਉਹ ਕਿਰਪਾ, ਉਹ ਬਖ਼ਸ਼ਿਸ਼ ਅੱਜ ਵੀ ਵਰਤ ਰਹੀ ਹੈ। ਗੁਰਦੁਆਰਾ ਬਿਬੇਕਸਰ, ਅੰਮ੍ਰਿਤਸਰ ਵਿਖੇ ਧੰਨ-ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਚਨ ਕੀਤਾ ਕਿ ਜਿਹੜਾ ਇੱਥੇ ਜਪੁ ਜੀ ਸਾਹਿਬ ਦਾ ਪਾਠ ਕਰਕੇ ਸਰੋਵਰ ਸਾਹਿਬ ਵਿਚ ਇਸ਼ਨਾਨ ਕਰੇਗਾ, ਉਸ ਨੂੰ ਬਿਬੇਕ ਬੁੱਧੀ ਦੀ ਪ੍ਰਾਪਤੀ ਹੋਵੇਗੀ। ਇਹ ਹਕੀਕਤ ਹੈ।

*ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥*

(ਅੰਗ ੭੧੧)

ਦਾਸ ਕੋਲ ਭਲਾਈ ਕੇਂਦਰ ਇਕ ਮੁੰਡਾ ਕੰਮ ਕਰਦਾ ਸੀ। ਉਸ ਨੂੰ ਕਿਧਰੇ ਕੰਮ 'ਤੇ ਭੇਜੋ ਤਾਂ ਉਸ ਨੇ ਕੰਮ ਖ਼ਰਾਬ ਕਰਕੇ ਆਉਣਾ। ਦਾਸ ਨੇ ਕਿਹਾ ਕਿ ਤੈਨੂੰ ਕਿਉਂ ਸਮਝ ਨਹੀਂ ਲੱਗਦੀ ? ਜਿੱਧਰ ਭੇਜਦੇ ਹਾਂ, ਸੌ ਵਿੱਚੋਂ ਤੀਹ ਜਗ੍ਹਾ 'ਤੇ ਕੰਮ ਸਹੀ ਕਰਦਾ ਹੈਂ ਤੇ ਸੱਤਰ ਜਗ੍ਹਾ 'ਤੇ ਗ਼ਲਤ ਕਰਦਾ ਹੈਂ। ਉਹ ਦੋਵੇਂ

ਹੱਥ ਜੋੜ ਕੇ ਰੋ ਪਿਆ। ਕਹਿਣ ਲੱਗਾ, ਮੈਂ ਕੀ ਕਰਾਂ ? ਮੈਂ ਆਪਣੇ ਵੱਲੋਂ ਤਾਂ ਸਹੀ ਕਰਦਾ ਹਾਂ ਪਰ ਸਹੀ ਹੁੰਦਾ ਨਹੀਂ। ਕੋਈ ਨਾ ਕੋਈ ਗੱਲ ਮੂੰਹੋਂ ਕੱਚੀ-ਪੱਕੀ ਨਿਕਲ ਜਾਂਦੀ ਹੈ। ਇਕਦਮ ਦਿਮਾਗ਼ ਖੜਕਿਆ ਕਿ ਉਸ ਨੇ ਝਿੜਕਾਂ ਨਾਲ ਰਾਜ਼ੀ ਨਹੀਂ ਹੋਣਾ। ਦਾਸ ਨੇ ਕਿਹਾ ਕਿ ਗੁਰਦੁਆਰਾ ਬਿਬੇਕਸਰ ਜਾਹ ਤੇ ਉਥੇ ਜਪੁ ਜੀ ਸਾਹਿਬ ਜੀ ਦੇ ਇਕ ਚੌਕੜੀ 'ਤੇ ਤੇਰ੍ਹਾਂ ਪਾਠ ਕਰ। ਫਿਰ ਕੇਸਾਂ ਸਮੇਤ ਇਸ਼ਨਾਨ ਕਰ। ਦੇਗ ਲੈ ਕੇ ਕੜਾਹ ਪ੍ਰਸ਼ਾਦ ਦੀ ਤੇ ਧੰਨ-ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰ ਕਿ ਤੁਸੀਂ ਇਸ ਸਰੋਵਰ ਸਾਹਿਬ ਪ੍ਰਤੀ ਇਹ ਬਚਨ ਕੀਤਾ ਹੈ ਕਿ ਜਿਹੜਾ ਸ਼ਰਧਾ ਨਾਲ ਇਸ਼ਨਾਨ ਕਰੇਗਾ, ਉਸ ਨੂੰ ਬਿਬੇਕ ਬੁੱਧੀ ਦੀ ਦਾਤ ਪ੍ਰਾਪਤ ਹੋਵੇਗੀ। ਸੱਚੇ ਪਾਤਸ਼ਾਹ! ਮੇਰੇ ਕੋਲੋਂ ਸੌ ਵਿੱਚੋਂ ਸੱਤਰ ਕੰਮ ਖ਼ਰਾਬ ਹੋ ਜਾਂਦੇ ਹਨ, ਕਿਰਪਾ ਕਰੋ, ਮੇਰੀ ਝੋਲੀ ਵਿਚ ਵੀ ਬਿਬੇਕ ਬੁੱਧੀ ਪਾ ਦਿਓ। ਕਹਿਣ ਲੱਗਾ ਕਿ ਕਿੰਨੀ ਵਾਰੀ ਕਰਾਂ ? ਦਾਸ ਨੇ ਕਿਹਾ ਹਫਤੇ 'ਚ ਇਕ ਵਾਰੀ ਕਰ ਤੇ ਪੰਜ ਹਫਤੇ ਕਰ ਗੱਲ ਸ਼ਰਧਾ ਦੀ ਹੈ। ਇਹ ਨਹੀਂ ਕਿ ਤੇਰ੍ਹਾਂ ਪਾਠ ਆਖ਼ਰੀ ਦਾਸ ਨੇ ਬੋਲ ਦਿੱਤੇ। ਕੋਈ ਪੰਜ ਕਰ ਲਏ, ਤਿੰਨ ਕਰ ਲਏ, ਇਕ ਕਰ ਲਏ, ਚਾਰ ਕਰ ਲਏ। ਗੁਰੂ ਨੂੰ ਕੁਝ ਭੇਟਾ ਦੇਣੀ ਹੈ। ਉਸ ਬੱਚੇ ਨੇ ਜੁਗਤੀ ਨਾਲ ਪਾਠ ਕਰਕੇ, ਇਸ਼ਨਾਨ ਕਰਕੇ ਤੇ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ।



*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥*

(ਅੰਗ ੬੪੧)

ਇਹ ਸਚਾਈ ਹੈ ਕਿ ਤੀਜਾ ਇਸ਼ਨਾਨ ਸੀ ਉਸ ਬੱਚੇ ਦਾ ਤੇ ਇਤਨੀ ਕ੍ਰਿਪਾ ਹੋ ਗਈ ਸੀ ਕਿ ਦਾਸ ਉਸ ਕੋਲੋਂ ਕਈ ਗੱਲਾਂ ਵਿਚ ਗੁਣ ਲੈਣ ਲੱਗ ਪਿਆ। ਉਸ ਕੋਲੋਂ ਰਾਏ ਲੈਣ ਲੱਗ ਪਿਆ। ਦਾਸ ਦੀਆਂ ਅੱਖਾਂ ਵਿਚ ਅੱਥਰੂ ਆ ਜਾਣੇ। ਕਿੱਥੇ ਝਿੜਕਾਂ ਖਾਂਦਾ ਸੀ ਤੇ ਹੁਣ ਇਸ ਤੋਂ ਅਸੀਂ ਰਾਏ ਲੈਂਦੇ ਹਾਂ। ਇਸ ਦੀ ਰਾਏ ਵਧੀਆ ਤੇ ਜੁਗਤੀ ਵਾਲੀ ਹੁੰਦੀ ਹੈ। ਇਹ ਕੀ ਸੀ ? ਗੁਰੂ ਨੇ ਬੁੱਧੀ ਬਿਬੇਕ ਕਰ ਦਿੱਤੀ ਸੀ। ਸੋ ਧੰਨ-ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਚਨ ਹੈ ਕਿ ਜਿਹੜਾ ਵੀ ਇੱਥੇ ਸ਼ਰਧਾ ਨਾਲ ਇਸ਼ਨਾਨ ਕਰੇਗਾ, ਉਸ ਦੀ ਮਾੜੀ ਬੁੱਧੀ, ਮਲੀਨ ਬੁੱਧੀ ਧੋਤੀ ਜਾਵੇਗੀ ਤੇ ਉਸ ਨੂੰ ਗਿਆਨ ਦੀ, ਬਿਬੇਕ ਦੀ ਪ੍ਰਾਪਤੀ ਹੋਵੇਗੀ ! ਇਹ ਬਚਨ ਅੱਜ ਵੀ ਗੁਰਦੁਆਰਾ ਬਿਬੇਕਸਰ ਵਿਖੇ ਵਰਤ ਰਿਹਾ ਹੈ। ਸਿਰਫ਼ ਸ਼ਰਧਾ ਹੋਣੀ ਚਾਹੀਦੀ ਹੈ।

***254. ਸਵਾਲ :-*** ਸਤਿਕਾਰਯੋਗ ਵੀਰ ਜੀ, ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ

ਜੀ ਮਹਾਰਾਜ ਨੇ ਤਿੰਨ ਬਚਨ ਕੀਤੇ ਹਨ—ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕਿਰਤ ਦਾ ਪਰਮਾਰਥ ਨਾਲ ਕੀ ਤਾਅਲੁੱਕ ਹੈ ?

*ਜਵਾਬ :-* ਇਸ ਸਵਾਲ ਦਾ ਜਵਾਬ ਲੈਣਾ ਹੈ ਤਾਂ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਹ ਸਾਖੀ ਸਾਹਮਣੇ ਰੱਖਣੀ ਪਵੇਗੀ। ਇਕ ਵਾਰੀ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਭਾਈ ਮਰਦਾਨਾ ਜੀ ਅਤੇ ਭਾਈ ਬਾਲਾ ਜੀ ਨਾਲ ਸੰਸਾਰ ਨੂੰ ਤਾਰਦੇ ਹੋਏ ਜਾ ਰਹੇ ਸਨ ਤੇ ਰਸਤੇ ਵਿਚ ਇਕ ਡਿੱਗੀ ਵਾਲਾ ਮਿਲ ਗਿਆ। ਉਹ ਸਰੀਰ ਡਿੱਗੀ 'ਤੇ ਸਾਮਾਨ ਵੇਚ ਰਿਹਾ ਸੀ। ਸਤਿਗੁਰੂ ਜੀ ਕਹਿੰਦੇ ਹਨ, ਮਰਦਾਨਿਆ, ਇਸ ਨੂੰ ਬੁਲਾ ਕੇ ਲਿਆ। ਕਈ ਲੋਕ ਪਿੰਡਾਂ ਵਿਚ ਡਿੱਗੀ ਲਗਾਉਂਦੇ ਹਨ, ਸੂਟ ਵੇਚਦੇ ਹਨ, ਕੰਬਲ ਵੇਚਦੇ ਹਨ। ਉਸ ਸਮੇਂ ਸਾਈਕਲ, ਸਕੂਟਰ ਤਾਂ ਹੁੰਦੇ ਨਹੀਂ ਸਨ ਤੇ ਲੋਕਾਂ ਨੇ ਮੋਢੇ 'ਤੇ ਹੀ ਸਾਰਾ ਸਾਧਨ ਬਣਾਇਆ ਹੁੰਦਾ ਸੀ। ਉਹ ਸਰੀਰ ਧਨੀਆ, ਜ਼ੀਰਾ, ਜਵੈਣ, ਮਸਾਲੇ, ਤੇਲ ਆਦਿਕ ਚੀਜ਼ਾਂ ਜਿਹੜਾ ਸਾਮਾਨ ਘਰ ਦੀ ਰਸੋਈ ਵਿਚ ਵਰਤਿਆ ਜਾਂਦਾ ਹੈ, ਉਹ ਡਿਗੀ 'ਚ ਰੱਖ ਕੇ ਵੇਚਦਾ ਸੀ। ਉਸ ਨੇ ਘਰਾਂ ਦੇ ਅੱਗੇ ਜਾ ਕੇ ਆਵਾਜ਼ ਦੇਣੀ ਤੇ ਜਿਸ ਨੇ ਜਿੰਨੀ ਲੋੜ ਹੋਣੀ, ਉਹ ਲੈ ਲੈਣੀ। ਭਾਈ ਮਰਦਾਨਾ ਜੀ ਕੋਲ ਗਏ ਤੇ ਕਹਿਣ ਲੱਗੇ ਕਿ ਤੁਹਾਨੂੰ ਗੁਰੂ ਨਾਨਕ ਮਹਾਰਾਜ ਨੇ ਬੁਲਾਇਆ ਹੈ। ਉਹ ਕਹਿਣ ਲੱਗਾ ਕਿ ਤੂੰ ਕੌਣ ਹੈਂ ? ਤੇ ਭਾਈ ਮਰਦਾਨਾ ਜੀ ਕਹਿਣ ਲੱਗੇ ਕਿ ਮੈਂ ਗੁਰੂ ਨਾਨਕ ਪਾਤਸ਼ਾਹ ਦਾ ਡੂਮ ਹਾਂ। ਉਹ ਡਿੱਗੀ ਵਾਲਾ ਭਾਈ ਮਰਦਾਨਾ ਜੀ ਨਾਲ ਤੁਰ ਪਿਆ। ਸਤਿਗੁਰੂ ਜੀ ਦੇ ਕੋਲ ਇਹ ਦੋਵੇਂ ਆਏ ਤੇ ਮਹਾਰਾਜ ਜੀ ਨੇ ਬੜੇ ਪਿਆਰ ਨਾਲ ਡਿੱਗੀ ਵਾਲੇ ਨੂੰ ਪੁੱਛਿਆ ਕਿ ਤੂੰ ਕੀ ਵੇਚਦਾ ਹੈਂ ? ਡਿੱਗੀ ਵਾਲੇ ਨੇ ਜਵਾਬ ਦਿੱਤਾ ਕਿ ਜੀ, ਮਿਰਚਾਂ, ਮਸਾਲੇ, ਜਵੈਣ ਆਦਿਕ ਵੇਚਦਾ ਹਾਂ। ਭਾਈ ਮਰਦਾਨਾ ਜੀ ਸਤਿਗੁਰੂ ਜੀ ਨੂੰ ਕਹਿਣ ਲੱਗੇ ਕਿ ਸਾਰੀ ਸ੍ਰਿਸ਼ਟੀ ਤੁਹਾਡੇ ਦਰਸ਼ਨਾਂ ਨੂੰ ਲੋਚਦੀ ਹੈ ਪਰ ਇਸ ਨੂੰ ਅਵਾਜ਼ ਮਾਰ ਕੇ ਦਰਸ਼ਨ ਦਿੱਤੇ ਹਨ ਤੇ ਆਵਾਜ਼ ਮਾਰ ਕੇ ਇੰਨੇ ਪ੍ਰੇਮ ਨਾਲ ਕਿਉਂ ਬੁਲਾਇਆ ਹੈ? ਇਸ ਉੱਪਰ ਇੰਨਾ ਕਿਉਂ ਤ੍ਰੁੱਠ ਪਏ ਹੋ ? ਅੱਗੋਂ ਗੁਰੂ ਨਾਨਕ ਸਾਹਿਬ ਦਾ ਜਵਾਬ ਸੀ, ਇਸ ਨੂੰ ਆਵਾਜ਼ ਮਾਰ ਕੇ ਤਾਂ ਬੁਲਾਇਆ ਹੈ, ਸਮਾਂ ਦੇ ਰਹੇ ਹਾਂ, ਪਿਆਰ ਕਰ ਰਹੇ ਹਾਂ ਕਿਉਂਕਿ ਇਸ ਦੀ ਕਿਰਤ ਸ਼ੁੱਧ ਹੈ। ਗੁਰੂ ਨਾਨਕ ਮਹਾਰਾਜ ਕਹਿੰਦੇ ਹਨ, ਮਰਦਾਨਿਆ! ਇਹ ਰੇਟ ਵੀ ਸਹੀ ਲਗਾਉਂਦਾ ਹੈ, ਤੋਲ ਵੀ ਸਹੀ ਰੱਖਦਾ ਹੈ

ਤੇ ਸੌਦਾ ਵੀ ਸਹੀ ਰੱਖਦਾ ਹੈ। ਮਹਾਰਾਜ ਕਹਿੰਦੇ ਹਨ, ਜਿਸ ਦੀ ਕਿਰਤ ਸ਼ੁੱਧ ਹੋਵੇ, ਉਹ ਮੈਨੂੰ ਬੜਾ ਪਿਆਰਾ ਲੱਗਦਾ ਹੈ। ਇਸ ਲਈ ਧਰਮ ਦੀ ਕਿਰਤ ਕਰਕੇ ਉਸ ਨੂੰ ਵੰਡ ਕੇ ਖਾਣਾ ਚਾਹੀਦਾ ਹੈ।

*ਧਰਮ ਕ੍ਰਿਤ ਕਰ ਜੋ ਦਰਬ ਕਮਾਵੈ।*
*ਬੰਟ ਅਤਿਥਨਿ ਕੋ ਪੁਨ ਖਾਵੈ॥*

(ਸੂਰਜ ਪ੍ਰਕਾਸ਼)

ਮਹਾਰਾਜ ਜੀ ਨੇ ਪਹਿਲਾ ਜਵਾਬ ਦਿੱਤਾ, ਮਰਦਾਨਿਆ ! ਕਿਰਤ ਦਾ ਤਾਅਲੁੱਕ ਕੇਵਲ ਰੋਟੀ ਨਾਲ ਨਹੀਂ, ਕਿਰਤ ਦਾ ਤਾਅਲੁੱਕ ਧਰਮਰਾਜ ਦੇ ਲੇਖੇ ਨਾਲ ਵੀ ਹੈ। ਦੂਜਾ ਬਚਨ ਮਹਾਰਾਜ ਜੀ ਨੇ ਕੀਤਾ, ਕਿਰਤ ਦਾ ਤਾਅਲੁੱਕ ਰੋਟੀ ਨਾਲ ਨਹੀਂ, ਕਿਰਤ ਦਾ ਤਾਅਲੁੱਕ ਬੱਚਿਆਂ ਦੀ ਬੁੱਧੀ ਨਾਲ ਹੈ। ਜਿਸ ਦੀ ਕਿਰਤ ਗ਼ਲਤ ਹੈ, ਉਸ ਦੇ ਬੱਚਿਆਂ ਦੀ ਬੁੱਧੀ ਭ੍ਰਿਸ਼ਟ ਹੋ ਜਾਂਦੀ ਹੈ।

ਸ਼੍ਰਾਖਾ ਨੰਦ ਸਿੰਘ ਜੀ ਕੋਲ ਹਰਦਿੱਤ ਸਿੰਘ ਨਾਮ ਦਾ ਇਕ ਸਰੀਰ ਆਇਆ। ਬਾਬਾ ਜੀ ਨੇ ਉਸ ਨੂੰ ਪੁੱਛਿਆ ਕਿ ਕੀ ਕਿਰਤ ਹੈ ਤੇਰੀ ? ਹਰਦਿੱਤ ਸਿੰਘ ਕਹਿਣ ਲੱਗਾ, ਜੀ ! ਕੱਪੜੇ ਦਾ ਕੰਮ ਹੈ। ਬਾਬਾ ਜੀ ਕਹਿੰਦੇ ਹਨ, ਇਕ ਗੱਲ ਦੱਸ, ਦੁਕਾਨ 'ਤੇ ਸੌਦਾ ਵੇਚਣ ਲੱਗਿਆਂ ਗਾਹਕਾਂ ਨਾਲ ਝੂਠ ਤਾਂ ਨਹੀਂ ਬੋਲਦਾ ? ਹਰਦਿੱਤ ਸਿੰਘ ਬਾਬਾ ਜੀ ਨੂੰ ਬੇਝਿਜਕ ਹੋ ਕੇ ਕਹਿੰਦਾ ਹੈ, ਬਾਬਾ ਜੀ ! ਝੂਠ ਤੋਂ ਬਿਨਾਂ ਵੀ ਕਦੀ ਦੁਕਾਨਦਾਰੀ ਚੱਲੀ ਹੈ ? ਬਾਬਾ ਜੀ ਕਹਿੰਦੇ ਹਨ, ਫਿਰ ਅੱਜ ਤੋਂ ਤਿੰਨ ਬਚਨ ਪੱਲੇ ਬੰਨ੍ਹ ਲੈ—ਪਹਿਲਾ ਬਚਨ—ਝੂਠ ਬੋਲਣਾ ਛੱਡ ਦੇ। ਦੂਜਾ ਬਚਨ—ਕਮਾਈ ਤਿੰਨ ਪਰਸੈਂਟ ਕਰਨੀ ਹੈ। ਗਾਹਕ ਨੂੰ ਕਹਿ ਦੇ ਕਿ 100/ਰੁ: ਦਾ ਸੂਟ ਮੇਰੀ ਖ਼ਰੀਦ ਹੈ ਤੇ 103/ਰੁ: ਦਾ ਵੇਚਣਾ ਹੈ ਭਾਵ ਕਮਾਈ ਜਾਇਜ਼ ਕਰਨੀ ਹੈ। ਤੀਜਾ ਬਚਨ—ਰੇਟ ਇੱਕ ਹੀ ਰੱਖਣਾ ਹੈ। ਬਾਬਾ ਜੀ ਕਹਿੰਦੇ ਹਨ, ਦੁਕਾਨ 'ਤੇ ਵੇਚਣ ਲਈ ਸੌਦਾ ਵਧੀਆ ਰੱਖਿਆ ਹੋਵੇ, ਕਮਾਈ ਜਾਇਜ਼ ਕਰਦਾ ਹੋਵੇ, ਰੇਟ ਇੱਕ ਹੋਵੇ ਤਾਂ, ਤੂੰ ਦੁਕਾਨ ਬਾਅਦ ਵਿਚ ਖੋਲ੍ਹੇਂਗਾ, ਤੇਰੀ ਦੁਕਾਨ 'ਤੇ ਗਾਹਕ ਤੈਨੂੰ ਉਡੀਕਿਆ ਕਰਨਗੇ ਕਿ ਦੁਕਾਨ ਖੁੱਲ੍ਹੇ ਤੇ ਸੌਦਾ ਖ਼ਰੀਦੀਏ।

ਬਾਬਾ ਜੀ ਕਹਿੰਦੇ ਹਨ ਕਿ ਜੇ ਪੱਲੇ ਸੱਚ ਹੈ ਤਾਂ ਦੁਨੀਆਂ ਵਿਸ਼ਵਾਸ ਕਰੇਗੀ। ਹਰਦਿੱਤ ਸਿੰਘ ਕਹਿੰਦਾ ਹੈ, ਬਾਬਾ ਜੀ ! ਦੁਕਾਨਦਾਰੀ ਝੂਠ ਤੋਂ

ਬਿਨਾਂ ਚੱਲ ਹੀ ਨਹੀਂ ਸਕਦੀ। ਬਾਬਾ ਜੀ ਕਹਿੰਦੇ ਹਨ, ਇੱਥੇ ਆਉਣ ਦਾ ਤੇਰਾ ਕੀ ਫ਼ਾਇਦਾ, ਜੇ ਤੂੰ ਝੂਠ ਬੋਲਣਾ ਹੀ ਨਾ ਛੱਡਿਆ ? ਇਸ ਤਰ੍ਹਾਂ ਕਰ, ਸਾਡਾ ਬਚਨ ਮੰਨ। ਇਕ ਮਹੀਨੇ ਲਈ ਤਿੰਨੇ ਬਚਨਾਂ 'ਤੇ ਪਹਿਰਾ ਦੇ। ਹਰਦਿੱਤ ਸਿੰਘ ਮਨ 'ਚ ਸੋਚਦਾ ਹੈ ਚੱਲੋ ਇਕ ਮਹੀਨਾ ਜੇ ਪੱਲਿਓਂ ਖਾਣਾ ਪਿਆ ਤੇ ਖਾ ਲਵਾਂਗੇ।

ਹੁਣ ਦੇਖੋ, ਬਾਬਾ ਨੰਦ ਸਿੰਘ ਜੀ ਨੇ ਸਾਰੀ ਉਮਰ ਮਾਇਆ ਨੂੰ ਹੱਥ ਲਾ ਕੇ ਨਹੀਂ ਦੇਖਿਆ ਪਰ ਆਏ ਹੋਏ ਇਕ ਜਗਿਆਸੂ ਨੂੰ ਦੁਕਾਨਦਾਰੀ ਵੀ ਸਿਖਾ ਰਹੇ ਹਨ! ਜਦੋਂ ਇਕ ਮਹੀਨੇ ਬਾਅਦ ਹਰਦਿੱਤ ਸਿੰਘ ਬਾਬਾ ਜੀ ਕੋਲ ਆਇਆ ਤੇ ਆਣ ਕੇ ਬਾਬਾ ਜੀ ਨੂੰ ਵੈਰਾਗ ਵਿਚ ਸ਼ੁਕਰਾਨਾ ਪਿਆ ਕਰੇ ਕਿ ਬਾਬਾ ਜੀ, ਆਪ ਜੀ ਨੇ ਮੇਰੀ ਦੁਕਾਨਦਾਰੀ ਵਿੱਚੋਂ ਨਰਕ ਵਰਗਾ ਕੋਹੜ ਕੱਢ ਦਿੱਤਾ ਹੈ। ਬਾਬਾ ਜੀ ! ਅੱਗੇ ਮੈਂ ਗਾਹਕਾਂ ਨਾਲ ਰੇਟ ਕਰਨ ਲੱਗਣਾ ਤਾਂ ਉਹ ਸਿਰ-ਖਪਾਈ ਵੀ ਮੁੱਕ ਗਈ। ਬਾਬਾ ਜੀ, ਮੇਰਾ ਨੇਮ ਵੀ ਵਧ ਗਿਆ ਹੈ। ਮੈਂ ਬਚਨ ਤਾਂ ਆਪ ਜੀ ਨਾਲ ਕੀਤਾ ਸੀ ਕਿ ਇਕ ਮਹੀਨੇ ਲਈ ਦੁਕਾਨ 'ਤੇ ਝੂਠ ਨਹੀਂ ਬੋਲਾਂਗਾ। ਹੁਣ ਬਾਬਾ ਜੀ, ਸਦਾ ਲਈ ਇਹ ਬਚਨ ਮੇਰੀ ਝੋਲੀ ਵਿੱਚ ਪਾ ਦਿਓ ਕਿ ਅੱਗੇ ਤੋਂ ਮੇਰੇ ਬੱਚੇ ਵੀ ਇਨ੍ਹਾਂ ਹੀ ਬਚਨਾਂ 'ਤੇ ਚੱਲ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਸਕਣ।



ਬਾਬਾ ਈਸ਼ਰ ਸਿੰਘ ਜੀ ਕੋਲ ਕੋਈ ਜਗਿਆਸੂ ਆਇਆ ਤੇ ਕਹਿੰਦਾ ਹੈ, ਬਾਬਾ ਜੀ ! ਮੇਰੀ ਔਲਾਦ ਕਹਿਣੇ ਵਿਚ ਨਹੀਂ ਹੈ। ਬਾਬਾ ਜੀ ਕਹਿੰਦੇ ਹਨ, ਆਪਣਾ ਵਿਹਾਰ ਸ਼ੁੱਧ ਕਰੋ। ਗ਼ਲਤ ਢੰਗਾਂ ਨਾਲ ਮਾਇਆ ਇਕੱਠੀ ਕੀਤੀ ਹੋਈ ਬੱਚਿਆਂ ਦੀ ਬੁੱਧੀ ਭ੍ਰਿਸ਼ਟੀ ਕਰ ਦੇਂਦੀ ਹੈ। ਬਾਬਾ ਨੰਦ ਸਿੰਘ ਜੀ ਦਾ ਬਚਨ ਹੈ—ਜਿਸ ਦਾ ਵਿਹਾਰ ਸ਼ੁੱਧ ਹੈ, ਉਸ ਦਾ ਪਰਮਾਰਥ ਆਪੇ ਸੁਧਰ ਜਾਵੇਗਾ। ਗੁਰੂ ਸਾਹਿਬ ਅਤੇ ਮਹਾਂਪੁਰਖਾਂ ਦੀਆਂ ਸਤਰਾਂ ਤੋਂ ਪਤਾ ਲੱਗਦਾ ਹੈ ਕਿ ਕਿਰਤ ਦਾ ਪ੍ਰਮਾਰਥ ਨਾਲ ਕਿੰਨਾ ਵੱਡਾ ਤਾਅਲੁੱਕ ਹੈ।

*255. ਸਵਾਲ :-* ਸਤਿਕਾਰਯੋਗ ਵੀਰ ਜੀ ! ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨੂੰ 'ਹਿੰਦ ਦੀ ਚਾਦਰ' ਕਿਉਂ ਕਿਹਾ ਜਾਂਦਾ ਹੈ ?

*ਜਵਾਬ :-* ਜਦੋਂ ਔਰੰਗਜ਼ੇਬ ਹਿੰਦੂ ਵੀਰਾਂ ਨੂੰ ਜਬਰੀ ਮੁਸਲਮਾਨ ਬਣਾਉਣ ਲੱਗ ਪਿਆ ਤਾਂ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨੂੰ, ਜਿਨ੍ਹਾਂ ਨੇ ਹਿੰਦੂ ਧਰਮ ਦੀ

ਰੱਖਿਆ ਲਈ ਆਪਣੇ ਸੀਸ ਦਾ ਬਲੀਦਾਨ ਦਿੱਤਾ ਸੀ, ਜਿਸ ਤਰ੍ਹਾਂ ਕੋਈ ਮਾਤਾ ਆਪਣੇ ਬੱਚੇ ਨੂੰ ਬੁੱਕਲ ਵਿੱਚ ਲੈ ਕੇ ਆਪਣੇ ਬੱਚੇ ਦੀ ਰੱਖਿਆ ਕਰਦੀ ਹੈ, ਇਸੇ ਤਰ੍ਹਾਂ ਧੰਨ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸ਼ਹੀਦੀ ਦੇ ਕੇ ਹਿੰਦੁਸਤਾਨ ਦੇ ਵਾਸੀਆਂ ਨੂੰ ਆਪਣੀ ਬੁੱਕਲ ਵਿਚ ਲੈ ਲਿਆ ਤੇ ਉਨ੍ਹਾਂ ਦੇ ਧਰਮ ਦੀ ਰੱਖਿਆ ਕੀਤੀ। ਇਸ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ।

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*

(ਬਚਿੱਤ੍ਰ ਨਾਟਕ)

***256. ਸਵਾਲ :-*** ਸਤਿਕਾਰਯੋਗ ਵੀਰ ਜੀ ! ਗੁਰਬਾਣੀ ਵਿਚ ਸਵਾਸਾਂ ਨੂੰ ਇੰਨੀ ਮਹੱਤਤਾ ਕਿਉਂ ਦਿੱਤੀ ਗਈ ਹੈ ?

***ਜਵਾਬ :-*** ਇਨਸਾਨ ਦੀ ਜ਼ਿੰਦਗੀ ਦਾ ਸੰਬੰਧ ਸਵਾਸਾਂ ਨਾਲ ਹੈ। ਜਿੰਨੇ ਸਵਾਸ ਮਿਲੇ ਹਨ, ਉਹ ਪੂਰੇ ਕਰ ਕੇ ਜਾਣਾ ਹੈ। ਅਕਾਲ ਪੁਰਖ ਨੇ ਜੀਵ ਨੂੰ ਧਰਤੀ 'ਤੇ ਭੇਜਣ ਤੋਂ ਪਹਿਲਾਂ ਸਵਾਸਾਂ ਦੀ ਗਿਣਤੀ ਲਿਖ ਕੇ ਪਾ ਦਿੱਤੀ ਹੈ ਕਿ ਮਨ ਵਿਚ ਭੈਅ ਆ ਜਾਵੇ, ਚਿੰਤਾ ਆ ਜਾਵੇ ਕਿ ਇਹ ਗਿਣਤੀ ਦਿਨੋਂ-ਦਿਨ ਘੱਟਦੀ ਜਾ ਰਹੀ ਹੈ। ਜਿਵੇਂ ਤ੍ਰੇੜੇ ਹੋਏ ਘੜੇ ਵਿਚੋਂ ਪਾਣੀ ਸਹਿਜੇ ਸਹਿਜੇ ਨਿਕਲਦਾ ਰਹਿੰਦਾ ਹੈ :

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥ ੧ ॥ ਰਹਾਉ॥*

(ਅੰਗ ੭੨੬)

ਇਵੇਂ ਮਰਨ ਤੋਂ ਬਾਅਦ ਰੱਬ ਨੇ ਵੇਖਣਾ ਹੈ ਕਿ ਉਸ ਗਿਣਤੀ ਵਿੱਚੋਂ ਕਿੰਨੇ ਸਵਾਸ ਸਫਲੇ ਕੀਤੇ ਹਨ। ਕੋਈ ਜੀਅ ਜਦੋਂ ਇਸ ਧਰਤੀ ਤੋਂ ਜਾ ਰਿਹਾ ਹੋਵੇ ਤੇ ਉਸ ਵੇਲੇ ਉਹ ਕਿਸੇ ਨੂੰ ਕਹੇ ਕਿ ਪੰਜ ਲੱਖ ਲੈ ਲੈ ਤੇ ਮੈਨੂੰ ਇਕ ਹਫ਼ਤੇ ਦੇ ਸਵਾਸ ਮੁੱਲ ਮਿਲ ਜਾਣ ਤਾਂ ਮੁੱਲ ਵੀ ਨਹੀਂ ਮਿਲਦੇ। ਇਤਨੀ ਕੀਮਤੀ ਦਾਤ ਹਨ ਸਵਾਸ। ਸ਼ਾਇਦ ਇਸੇ ਕਰਕੇ ਸਾਲਸ ਰਾਏ ਜੌਹਰੀ ਨੂੰ ਜਿਸ ਦੇ ਦਿਮਾਗ਼ ਵਿਚ ਇਹ ਵੜਿਆ ਸੀ ਕਿ ਹੀਰਾ ਲਾਲ ਬੜਾ ਕੀਮਤੀ ਹੈ ਤੇ ਗੁਰੂ ਨਾਨਕ ਮਹਾਰਾਜ ਨੇ ਸ਼ਬਦ ਦਾ ਤੀਰ ਮਾਰਿਆ ਕਿ ਇਨ੍ਹਾਂ ਹੀਰੇ ਲਾਲਾਂ ਤੋਂ ਵੀ ਕੀਮਤੀ ਤੇਰੇ ਸਵਾਸ ਹਨ।

ਆਮ ਤੌਰ 'ਤੇ ਅਸੀਂ ਤਿੰਨ ਤਰ੍ਹਾਂ ਦੇ ਸਵਾਸ ਲੈਂਦੇ ਹਾਂ। ਇਕ ਸਵਾਸ ਉਹ ਹਨ ਜਿਸ ਵਿਚ ਵਾਹਿਗੁਰੂ ਚੇਤੇ ਨਹੀਂ ਆਇਆ, ਉਹ ਸਵਾਸ ਸਫਲੇ

ਨਹੀਂ ਹੋਏ ਤੇ ਅਜਾਈਂ ਚਲੇ ਗਏ :

*ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ॥*

(ਅੰਗ ੩੨੧)

ਦੂਜੇ ਸਵਾਸ ਉਹ ਹਨ, ਜਿਨ੍ਹਾਂ ਸਵਾਸਾਂ ਵਿਚ ਨਿੰਦਿਆ, ਚੁਗ਼ਲੀ ਹੋ ਜਾਂਦੀ ਹੈ ਜਾਂ ਕੋਈ ਗ਼ਲਤ ਪ੍ਰੋਗਰਾਮ ਦੇਖਿਆ ਗਿਆ। ਉਹ ਹੁਣ ਜਿਹੜੇ ਪਹਿਲੇ ਸਵਾਸ ਹਨ, ਵਾਹਿਗੁਰੂ ਨਹੀਂ ਜਪਿਆ, ਉਹ ਅਸੀਂ ਨਹੀਂ ਸੰਭਾਲਿਆ, ਜ਼ੀਰੋ ਹੋ ਗਿਆ।

ਦੂਜੇ ਸਵਾਸ ਉਹ ਹਨ, ਜਿਨ੍ਹਾਂ ਵਿਚ ਨਿੰਦਿਆ, ਚੁਗਲੀ ਹੋ ਗਈ ਜਾਂ ਕੋਈ ਗ਼ਲਤ ਪ੍ਰੋਗਰਾਮ ਦੇਖਿਆ ਗਿਆ, ਇਹ ਪਹਿਲੇ ਤੋਂ ਵੀ ਭੈੜੇ ਹਨ। ਕਿਉਂ ? ਪਹਿਲਾਂ ਤਾਂ ਸਵਾਸ ਅਜਾਈਂ ਗਏ। ਪਰ ਇਹ ਦੂਜੇ ਸਵਾਸ ਜੋ ਨਿੰਦਿਆ ਜਾਂ ਗ਼ਲਤ ਪ੍ਰੋਗਰਾਮ ਵਿਚ ਬੀਤ ਗਏ, ਇੰਨ੍ਹਾਂ ਨੇ ਪਾਪਾਂ ਦੀ ਪੰਡ ਸਿਰ 'ਤੇ ਰੱਖ ਦਿੱਤੀ।

*ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥* (ਅੰਗ ੧੧੪੫)



ਤੀਜੇ ਸਵਾਸ ਹਨ, ਬੰਦਾ ਸੁਚੇਤ ਰਹਿੰਦਾ ਹੈ। ਵਾਹਿਗੁਰੂ ਜਪੇ ਤੋਂ ਬਿਨਾਂ ਸਵਾਸ ਖ਼ਾਲੀ ਨਾ ਚਲਾ ਜਾਵੇ। ਇਹ ਸਫਲੇ ਹਨ।

*ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ॥ ੧॥ ਰਹਾਉ॥*

(ਅੰਗ ੩੭੮)

ਇਕ ਵਾਰ ਕਿਸੇ ਨੇ ਮਿਹਣਾ ਮਾਰ ਦਿੱਤਾ ਕਿ ਬਾਬਾ ਨੰਦ ਸਿੰਘ ਜੀ ਨੇ ਪਹਿਰੇਦਾਰ ਕਿਉਂ ਰੱਖੇ ਹਨ ? ਇਥੇ ਨਾ ਮਾਇਆ ਹੈ, ਨਾ ਗੋਲਕ, ਨਾ ਤਜੋਰੀ, ਕੀ ਆਪਣੀ ਰਾਖੀ ਲਈ ਰੱਖੇ ਹਨ ? ਬਾਬਾ ਨੰਦ ਸਿੰਘ ਜੀ ਕਹਿੰਦੇ ਹਨ, ਅਸੀਂ ਪਹਿਰੇਦਾਰ ਆਪਣੇ ਸਰੀਰ ਦੀ ਰਾਖੀ ਲਈ ਨਹੀਂ ਰੱਖੇ, ਸਿਰਫ ਗੁਰੂ ਨਾਨਕ ਸਾਹਿਬ ਵੱਲੋਂ ਬਖ਼ਸ਼ੇ ਹੋਏ ਆਪਣੇ ਸਵਾਸਾਂ ਦੀ ਰਾਖੀ ਕਰਨ ਲਈ ਰੱਖੇ ਹਨ। ਸੰਸਾਰ ਦੁੱਖਾਂ ਨਾਲ ਭਰਿਆ ਹੈ। ਕੋਈ ਕੁਝ ਪ੍ਰਸ਼ਨ ਕਰਦਾ ਹੈ, ਕੋਈ ਕੁਝ ਬੇਨਤੀ ਕਰਦਾ ਹੈ। ਜਦੋਂ ਸਭ ਨਾਲ ਪ੍ਰਸ਼ਨ ਉੱਤਰ ਕਰਦੇ ਰਹੀਏ ਤਾਂ ਕਿਤਨੇ ਸਵਾਸ ਬਿਰਥਾ ਚਲੇ ਜਾਂਦੇ ਹਨ। ਪਹਿਰੇਦਾਰ ਰੱਖੇ ਹਨ, ਸਵਾਸਾਂ ਦੀ ਰਾਖੀ ਲਈ, ਕਿਧਰੇ ਇਹ ਸਵਾਸ ਬਿਰਥਾ ਨਾ ਚਲੇ ਜਾਣ। ਇੰਨੀ ਸੁਚੇਤਤਾ ਬਾਬਾ ਜੀ ਵਰਤਦੇ ਸਨ।

*ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥* (ਅੰਗ ੫੫੬)

ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸਵਾਸਾਂ ਦੀ ਮਹੱਤਤਾ ਬਾਰੇ ਫੁਰਮਾਨ ਕਰਦੇ ਹਨ:

*ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥*

(ਅੰਗ ੨੯੫)

*257. ਸਵਾਲ :-* ਸਤਿਕਾਰਯੋਗ ਵੀਰ ਜੀ ! ਦੈਵੀ ਗੁਣ ਕਿਸ ਨੂੰ ਕਹਿੰਦੇ ਹਨ ਤੇ ਇਸ ਦਾ ਭਗਤੀ ਨਾਲ ਕੀ ਸੰਬੰਧ ਹੈ ?

*ਜਵਾਬ :-* ਦੈਵੀ ਗੁਣ ਕਹਿੰਦੇ ਹਨ—ਦਰਗਾਹੀ ਗੁਣ, ਅਧਿਆਤਮਿਕ ਗੁਣ, ਜਿਹੜੇ ਦਰਗਾਹ ਵਿਚ ਜਗ੍ਹਾ ਦਿਵਾਉਂਦੇ ਹਨ। ਜਿਵੇਂ ਸੰਤੋਖ, ਧੀਰਜ, ਦਇਆ, ਨਿਸ਼ਕਾਮਤਾ, ਘੱਟ ਖਾਣਾ, ਘੱਟ ਬੋਲਣਾ, ਘੱਟ ਸੌਣਾ, ਕਿਸੇ ਦੀ ਕਹੀ ਹੋਈ ਗੱਲ ਨੂੰ ਬਰਦਾਸ਼ਤ ਕਰ ਲੈਣਾ, ਈਰਖਾ 'ਤੇ ਕੰਟਰੋਲ, ਗ਼ੁੱਸੇ 'ਤੇ ਕੰਟਰੋਲ, ਹਉਮੈ ਤੋਂ ਛੁਟਕਾਰਾ, ਇਹ ਸਭ ਦੈਵੀ ਗੁਣ ਹਨ। ਜਿਹੜਾ ਬੰਦਾ ਦੈਵੀ ਗੁਣ ਇਕ ਇਕ ਗੁਣ ਕਰਕੇ ਵੀ ਲਈ ਜਾਵੇ, ਉਹ ਇਕ ਦਿਨ ਗੁਣੀ ਨਿਧਾਨ ਨਾਲ ਮਿਲ ਜਾਂਦਾ ਹੈ।

ਹੁਣ ਇਕ ਗੱਲ ਬੜੀ ਡੂੰਘੀ ਹੈ। ਦੈਵੀ ਗੁਣਾਂ ਤੋਂ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ।



*ਵਿਣੁ ਗੁਣ ਕੀਤੇ ਭਗਤਿ ਨ ਹੋਇ॥* (ਅੰਗ ੪)

ਮੰਨ ਲਓ, ਅਸੀਂ ਦੋ ਘੰਟੇ ਵਾਹਿਗੁਰੂ-ਵਾਹਿਗੁਰੂ ਜਪਿਆ ਹੈ। ਉਸ ਤੋਂ ਬਾਅਦ ਦਸ ਮਿੰਟ ਘਰ ਦੇ ਕਿਸੇ ਮੈਂਬਰ 'ਤੇ ਜਾਂ ਕਿਸੇ ਰਿਸ਼ਤੇਦਾਰ 'ਤੇ ਬਹੁਤ ਜ਼ਿਆਦਾ ਹੱਦੋਂ ਵੱਧ ਕ੍ਰੋਧ ਕੀਤਾ ਹੈ ਸੋ ਜਿੰਨਾ ਦੋ ਘੰਟੇ ਨਾਮ ਜਪਿਆ ਹੈ, ਉਹ ਡੁੱਲ ਗਿਆ, ਕਿਉਂਕਿ ਦੈਵੀ ਗੁਣ ਆਏ ਨਹੀਂ। ਬਰਦਾਸ਼ਤ ਕਰਨ ਦੀ ਸ਼ਕਤੀ ਆਈ ਨਹੀਂ। ਜਿਹੜਾ ਜਪਿਆ ਹੈ, ਉਹ ਸੰਭਾਲਿਆ ਕਿਵੇਂ ਜਾਵੇਗਾ ?

*ਗੁਣ ਵਿਹੂਣ ਮਾਇਆ ਮਲੁ ਧਾਰੀ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ॥*

(ਅੰਗ ੩੬੭)

ਇਸ ਕਰਕੇ ਦੈਵੀ ਗੁਣਾਂ ਤੋਂ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ। ਅਰਦਾਸ ਕਰੋ, ਸਤਿਗੁਰੂ ਜੀ ਸਾਡੀ ਝੋਲੀ ਵਿਚ ਇਹ ਦੈਵੀ ਗੁਣਾਂ ਦੀ ਬਖ਼ਸ਼ਿਸ਼ ਕਰਨ। ਫਿਰ ਸਤਿਗੁਰੂ ਨਿਗੁਣਿਆਂ ਨੂੰ ਗੁਣਾਂ ਵਾਲੇ ਬਣਾਉਂਦਾ ਹੈ ਤੇ ਗੁਣਾਂ ਵਾਲਿਆਂ ਨੂੰ ਹੋਰ ਗੁਣ ਦੇਂਦਾ ਹੈ—

ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥

(ਅੰਗ ੨)

**258. ਸਵਾਲ :-** ਸਤਿਕਾਰਯੋਗ ਵੀਰ ਜੀ, ਸਾਡਾ ਜੀਵਨ ਸਫਲਾ ਕਿਵੇਂ ਹੋਵੇ ?

**ਜਵਾਬ :-** ਇਕ ਵਾਰੀ ਗੁਰੂ ਅਰਜਨ ਦੇਵ ਜੀ ਕੋਲ ਭਾਈ ਸਮੁੰਦਾ ਜੀ ਦਰਸ਼ਨ ਕਰਨ ਆਏ। ਉਨ੍ਹਾਂ ਨੇ ਵੀ ਇਹੀ ਸਵਾਲ ਕੀਤਾ ਕਿ ਮਹਾਰਾਜ ਜੀ! ਆਪ ਜੀ ਦੇ ਚਰਨਾਂ ਵਿਚ ਬੇਨਤੀ ਹੈ ਕਿ ਸਾਡਾ ਜੀਵਨ ਸਫਲਾ ਕਿਵੇਂ ਹੋਵੇ? ਮਹਾਰਾਜ ਜੀ ਨੇ ਆਖਿਆ ਕਿ ਜਿਸ ਦੇ ਜੀਵਨ ਵਿਚ ਇਹ ਤਿੰਨ ਚੀਜ਼ਾਂ ਹੋਣ, ਉਸ ਦਾ ਜੀਵਨ ਸਫਲ ਹੈ—ਨਾਮ, ਦਾਨ, ਇਸ਼ਨਾਨ। ਸਿੱਖ ਕਹਿੰਦਾ ਹੈ, ਜੀ ਮੈਂ ਸਮਝਿਆ ਨਹੀਂ ਤਾਂ ਗੁਰੂ ਸਾਹਿਬ ਕਹਿੰਦੇ ਹਨ ਕਿ ਸਿੱਖ ਦੇ ਜੀਵਨ ਵਿਚ ਨਾਮ ਵੀ ਹੋਵੇ,

ਨਾਨਕ ਕੈ ਘਰਿ ਕੇਵਲ ਨਾਮੁ॥ (ਅੰਗ ੧੧੩੬)

ਦਾਨ ਵੀ ਹੋਵੇ, ਇਸ਼ਨਾਨ ਵੀ ਹੋਵੇ, ਭਾਵ ਨਾਮ ਹੋਵੇ ਮਨ ਦੀ ਸ਼ੁੱਧੀ ਲਈ, ਦਾਨ ਹੋਵੇ ਇਸ ਜਗਤ ਦੀਆਂ ਅਸੀਸਾਂ ਵੀ ਮਿਲਣ ਭਾਵ ਆਪਣੇ ਦਸਵੰਧ ਵਿਚੋਂ ਲੋੜਵੰਦਾਂ ਦੀ ਮਦਦ ਕਰਨੀ, ਤੀਸਰਾ ਇਸ਼ਨਾਨ, ਸੁੱਚਮਤਾ ਵੀ ਹੋਵੇ। ਜਿਥੇ ਸਫਾਈ ਤੇ ਸੱਚਾਈ ਹੋਵੇ, ਉਥੇ ਖ਼ੁਦਾਈ ਆਪੇ ਆ ਵੱਸਦੀ ਹੈ। ਗੁਰੂ ਅਰਜਨ ਦੇਵ ਜੀ ਦਾ ਪਿਆਰਾ ਬਚਨ ਸਿੱਖ ਦੇ ਜੀਵਨ ਵਿਚ ਇਹ ਹੈ ਕਿ ਤਿੰਨ ਚੀਜ਼ਾਂ ਸਿੱਖ ਕੋਲ ਹੋਣ-ਨਾਮ, ਦਾਨ, ਇਸ਼ਨਾਨ। ਜਿਸ ਸਿੱਖ ਕੋਲ ਇਹ ਤਿੰਨ ਗੁਣ ਆ ਜਾਣ, ਉਸ ਦਾ ਜਨਮ ਸਫਲ ਹੋ ਜਾਂਦਾ ਹੈ :-

ਗੁਰਮੁਖਿ ਨਾਮੁ ਦਾਨੁ ਇਸਨਾਨੁ॥ (ਅੰਗ ੯੪੨)

**259. ਸਵਾਲ :-** ਸਤਿਕਾਰਯੋਗ ਵੀਰ ਜੀ, ਮੌਤ ਦੇ ਡਰ ਤੋਂ ਕਿਵੇਂ ਮੁਕਤ ਹੋਇਆ ਜਾ ਸਕਦਾ ਹੈ ?

**ਜਵਾਬ :-** ਮੌਤ ਦੇ ਡਰ ਤੋਂ ਮੁਕਤ ਹੋਣ ਦੀ ਅਵਸਥਾ ਬਣਦੀ ਹੈ ਗੁਰਬਾਣੀ ਦਾ ਅਭਿਆਸ ਤੇ ਸਿਮਰਨ ਦਾ ਅਭਿਆਸ ਕਰ ਕਰਕੇ।

ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ (ਅੰਗ ੨੬੨)

ਜਦੋਂ ਪ੍ਰਾਣੀ ਗੁਰਬਾਣੀ ਤੇ ਸਿਮਰਨ ਨਾਲ ਜੁੜਦਾ ਹੈ, ਫਿਰ ਉਹ ਮੌਤ ਨੂੰ ਵੀ ਮਖ਼ੌਲ ਕਰਦਾ ਹੈ। ਅਨੇਕਾਂ ਮਿਸਾਲਾਂ ਹਨ ਇਤਿਹਾਸ ਵਿਚ।

ਕਲਗੀਧਰ ਪਾਤਸ਼ਾਹ ਜੀ ਕੋਲ ਜਦੋਂ ਭਾਈ ਡੱਲਾ ਆਇਆ ਤੇ ਆ ਕੇ ਸੱਚੇ ਪਾਤਸ਼ਾਹ ਜੀ ਨੂੰ ਕਹਿੰਦਾ ਹੈ ਕਿ ਤੁਸੀਂ ਆਪਣੇ ਚਾਰੇ ਸਾਹਿਬਜ਼ਾਦੇ ਸ਼ਹੀਦ ਕਰਵਾ ਲਏ, ਤੁਸੀਂ ਮੈਨੂੰ ਦੱਸਣਾ ਸੀ, ਅਸੀਂ ਮੁਗਲਾਂ ਨੂੰ ਮਜ਼ਾ ਚਖਾ ਦੇਣਾ ਸੀ। ਸਤਿਗੁਰੂ ਜੀ ਮੁਸਕਰਾ ਕੇ ਕਹਿੰਦੇ ਹਨ, ਡੱਲਿਆ, ਇਕ ਸਿੱਖ ਸਾਡੇ ਲਈ ਇਹ ਦੋਨਾਲੀ ਬੰਦੂਕ ਬਣਾ ਕੇ ਲਿਆਇਆ ਹੈ, ਤੂੰ ਆਪਣੇ ਕਿਸੇ ਜਵਾਨ ਨੂੰ ਬੁਲਾ ਕੇ ਲਿਆ, ਅਸੀਂ ਇਹ ਬੰਦੂਕ ਚਲਾ ਕੇ ਦੇਖਣੀ ਹੈ। ਉਸ ਨੇ ਆਪਣੇ ਜਵਾਨਾਂ ਨੂੰ ਕਿਹਾ ਪਰ ਕੋਈ ਨਾ ਆਇਆ। ਸਾਰੇ ਮੌਤ ਤੋਂ ਡਰ ਗਏ। ਮਹਾਰਾਜ ਕਹਿੰਦੇ ਹਨ, ਡੱਲਿਆ, ਤੂੰ ਤੇ ਕਹਿੰਦਾ ਸੀ ਕਿ ਸਾਹਿਬਜ਼ਾਦੇ ਕਿਉਂ ਸ਼ਹੀਦ ਕਰਵਾ ਦਿੱਤੇ? ਮੈਨੂੰ ਦੱਸਣਾ ਸੀ, ਮੇਰੇ ਬੰਦੇ ਬਹੁਤ ਤਕੜੇ ਹਨ ਪਰ ਤੇਰਾ ਤਾਂ ਇਕ ਬੰਦਾ ਵੀ ਨਹੀਂ ਆਇਆ, ਸਾਰੇ ਹੀ ਮੌਤ ਤੋਂ ਡਰ ਗਏ ਹਨ। ਡੱਲਾ ਢਿੱਲਾ ਜਿਹਾ ਹੋ ਕੇ ਬੋਲਿਆ, ਪਾਤਸ਼ਾਹ ਜੀ! ਨਾਜਾਇਜ਼ ਮੌਤ ਥੋੜਾ ਮਰਿਆ ਜਾਂਦਾ ਹੈ।

ਕਲਗੀਧਰ ਪਾਤਸ਼ਾਹ ਜੀ ਕਹਿੰਦੇ ਹਨ, ਡੱਲਿਆ, ਲੰਗਰ ਘਰ ਵਿੱਚ ਜਾ ਕੇ ਅਵਾਜ਼ ਮਾਰ ਕਿ ਅਸੀਂ ਬੰਦੂਕ ਚੈੱਕ ਕਰਨੀ ਹੈ, ਕੋਈ ਸਿੱਖ ਸੇਵਾ ਲਈ ਹਾਜ਼ਰ ਹੋਵੇ। ਜਦੋਂ ਡੱਲੇ ਨੇ ਅਵਾਜ਼ ਮਾਰੀ ਤੇ ਇਤਿਹਾਸ ਲਿਖਦਾ ਹੈ ਕਿ ਦੋ ਸਿੱਖ ਜਿਨ੍ਹਾਂ ਦਾ ਪਿਉ ਪੁੱਤਰ ਦਾ ਰਿਸ਼ਤਾ ਸੀ ਤੇ ਜਿੰਨ੍ਹਾਂ ਦਾ ਨਾਮ ਬਾਬਾ ਬੀਰ ਸਿੰਘ ਤੇ ਬਾਬਾ ਧੀਰ ਸਿੰਘ ਸੀ, ਜਦੋਂ ਉਨ੍ਹਾਂ ਭਾਈ ਡੱਲੇ ਦੀ ਅਵਾਜ਼ ਸੁਣੀ ਤਾਂ ਇਕ ਸਿੱਖ ਆਟਾ ਗੁੰਨ ਰਿਹਾ ਸੀ ਤੇ ਦੂਸਰਾ ਸਿੱਖ ਆਪਣੀ ਦਸਤਾਰ ਸਜਾਅ ਰਿਹਾ ਸੀ। ਦੋਵੇਂ ਹੀ ਭੱਜੇ ਆਏ ਗੁਰੂ ਸਾਹਿਬ ਕੋਲ ਤੇ ਆਪਸ ਵਿਚ ਲੜਨ ਲੱਗ ਪਏ। ਪੁੱਤਰ ਕਹੇ ਸਤਿਗੁਰੂ ਜੀ ! ਮੈਂ ਨੌਜਵਾਨ ਹਾਂ, ਮੇਰੇ 'ਤੇ ਇਸ ਬੰਦੂਕ ਦਾ ਨਿਸ਼ਾਨਾ ਲਗਾਓ। ਪੁੱਤਰ ਦੀ ਵਿਚੇ ਗੱਲ ਕੱਟ ਕੇ ਪਿਤਾ ਕਹਿੰਦਾ ਹੈ ਕਿ ਪਾਤਸ਼ਾਹ ਜੀ ! ਆਪ ਜੀ ਇਸ ਬੰਦੂਕ ਦਾ ਨਿਸ਼ਾਨਾ ਮੇਰੇ 'ਤੇ ਲਗਾਓ। ਇਹ ਤਾਂ ਨੌਜਵਾਨ ਹੈ, ਫਿਰ ਵੀ ਕਦੇ ਸੇਵਾ ਦਾ ਜਸ ਕਮਾ ਲਵੇਗਾ। ਮੇਰਾ ਕੀ ਹੈ, ਮੈਂ ਬਜ਼ੁਰਗ ਹਾਂ, ਫਿਰ ਪਤਾ ਨਹੀਂ ਕਦੋਂ ਸਮਾਂ ਬਣੇ। ਦਾਸ ਗਲ ਛੋਟੀ ਕਰੇ। ਜਦੋਂ ਇਹ ਦੋਨੋਂ ਪਿਉ ਪੁੱਤਰ ਆਪਸ ਵਿੱਚ ਇਕ ਦੂਸਰੇ ਤੋਂ ਅੱਗੇ ਹੋਣ ਲੱਗ ਪਏ ਤਾਂ ਪਾਤਸ਼ਾਹ ਜੀ ਨੇ ਆਖਿਆ, ਦੋਨੋਂ ਹੀ ਸਾਹਮਣੇ ਖਲੋ ਜਾਵੋ। ਪਾਤਸ਼ਾਹ ਜੀ ਨੇ ਗੋਲੀ ਦਾ ਨਿਸ਼ਾਨਾ ਦੋਨਾਂ ਦੇ ਸਿਰ ਦੇ ਉਪਰੋਂ ਦੀ ਲੰਘਾ ਦਿੱਤਾ।

ਪਾਤਸ਼ਾਹ ਕਹਿੰਦੇ ਹਨ, ਦੇਖਿਆ ਡੱਲਿਆ, ਕੁਝ ਸਮਝਿਆ ਹੈਂ?

ਡੱਲਾ ਹੈਰਾਨ ਹੋ ਕੇ ਕਹਿੰਦਾ ਹੈ, ਪਾਤਸ਼ਾਹ ਜੀ ! ਆਪ ਜੀ ਦੇ ਸਿੱਖ ਮੌਤ ਨੂੰ ਵੀ ਮਖ਼ੌਲ ਸਮਝਦੇ ਹਨ। ਪਾਤਸ਼ਾਹ ਜੀ ਕਹਿੰਦੇ ਹਨ ਕਿ ਮੇਰੇ ਸਿੱਖ ਐਵੇਂ ਨਹੀਂ ਸ਼ਹੀਦੀਆਂ ਪਾਉਣ ਨੂੰ ਤਿਆਰ ਰਹਿੰਦੇ, ਇਨ੍ਹਾਂ ਦੇ ਮਨਾਂ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਤੇ ਨਾਮ ਵਸਿਆ ਹੋਇਆ ਹੈ। ਇਹ ਸਭ ਗੁਰਬਾਣੀ ਤੇ ਨਾਮ ਦੀ ਬਖ਼ਸ਼ਿਸ਼ ਹੈ। ਇਹ ਦੋਨੋਂ ਪਿਓ ਪੁੱਤਰ ਸਵੇਰੇ ਅੰਨ ਦਾ ਦਾਨਾ ਮੁੱਖ ਲਗਾਉਣ ਤੋਂ ਪਹਿਲਾਂ ਕਈ ਘੰਟੇ ਗੁਰਬਾਣੀ ਤੇ ਸਿਮਰਨ ਦੇ ਅਭਿਆਸ ਵਿਚ ਜੁੜਦੇ ਹਨ। ਗੁਰਬਾਣੀ ਆਪ ਅਡੋਲ ਦੇ ਹਿਰਦੇ ਵਿਚੋਂ ਆਈ ਹੈ ਤੇ ਜਿਹੜਾ ਇਸ ਨੂੰ ਪੜ੍ਹਦਾ ਹੈ, ਉਹ ਵੀ ਅਡੋਲ ਅਵਸਥਾ ਵਿਚ ਪਹੁੰਚ ਜਾਂਦਾ ਹੈ। ਗੁਰਬਾਣੀ ਦਾ ਫ਼ਰਮਾਨ ਹੈ :-

*ਬਾਣੀ ਪ੍ਰਭ ਕੀ ਸਭੁ ਕੋ ਬੋਲੈ॥*
*ਆਪਿ ਅਡੋਲੁ ਨ ਕਬਹੂ ਡੋਲੈ॥*

(ਸੁਖਮਨੀ ਸਾਹਿਬ)

*ਸਤਿਗੁਰ ਸੰਗਿ ਨਾਹੀ ਮਨੁ ਡੋਲੈ॥* (ਅੰਗ ੧੮੩)

ਸੋ ਇਹ ਹਕੀਕਤ ਹੈ ਕਿ ਉਹ ਮੌਤ ਦੇ ਡਰ ਤੋਂ ਮੁਕਤ ਹੋ ਕੇ ਜੀਊਂਦਾ ਹੈ ਜੋ ਗੁਰਬਾਣੀ ਤੇ ਸਿਮਰਨ ਦਾ ਅਭਿਆਸੀ ਹੈ।



*260. ਸਵਾਲ :-* ਸਤਿਕਾਰਯੋਗ ਵੀਰ ਜੀ, ਤੁਸੀਂ ਕੀਰਤਨ ਕਰਦਿਆਂ ਅਕਸਰ ਕਹਿੰਦੇ ਹੋ ਕਿ ਵੱਧ ਤੋਂ ਵੱਧ ਗੁਰਬਾਣੀ ਪੜ੍ਹਨ ਦਾ ਉੱਦਮ ਕਰੋ। ਜੇਕਰ ਸਾਡੇ ਕਰਮਾਂ ਵਿਚ ਹੀ ਨਹੀਂ ਲਿਖਿਆ ਗੁਰਬਾਣੀ ਪੜ੍ਹਨਾ ਤਾਂ ਸਾਡਾ ਕੀ ਕਸੂਰ ਹੈ ? ਉੱਦਮ ਕਰਨ ਨਾਲ ਕੀ ਹੋ ਜਾਵੇਗਾ ?

*ਜਵਾਬ :-* ਬਾਬਾ ਨੰਦ ਸਿੰਘ ਜੀ ਦਾ ਬੜਾ ਪਿਆਰਾ ਬਚਨ ਹੈ ਕਿ ਇਕੱਲੀ ਕਿਸਮਤ ਹੀ ਸਭ ਕੁਝ ਨਹੀਂ, ਉੱਦਮ ਕਰਨਾ ਵੀ ਬੜਾ ਜ਼ਰੂਰੀ ਹੈ। ਬੰਦੇ ਨੇ ਪ੍ਰਸ਼ਾਦਾ ਛਕਣਾ ਹੋਵੇ ਅਤੇ ਪ੍ਰਸ਼ਾਦਾ ਤਿਆਰ ਪਿਆ ਹੈ ਥਾਲੀ ਵਿੱਚ। ਹੁਣ ਕੋਈ ਕਹੇ ਕਿ ਆਪੇ ਬੁਰਕੀ ਮੂੰਹ ਵਿਚ ਪੈ ਜਾਵੇ, ਇਹ ਕਿਵੇਂ ਹੋ ਸਕਦਾ ਹੈ? ਪ੍ਰਸ਼ਾਦਾ ਛਕਣ ਲਈ ਹੱਥ ਹਿਲਾਣਾ ਪਵੇਗਾ, ਗਰਾਹੀ ਤੋੜਨੀ ਪਵੇਗੀ, ਸਬਜ਼ੀ ਲਾਉਣੀ ਪਵੇਗੀ ਅਤੇ ਹੱਥ ਉੱਚਾ ਕਰਕੇ ਮੁੱਖ ਵਿਚ ਪਾਉਣੀ ਪਵੇਗੀ ਭਾਵ ਪ੍ਰਸ਼ਾਦਾ ਛਕਣ ਲਈ ਵੀ ਉੱਦਮ ਕਰਨਾ ਪਵੇਗਾ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਨੇ ਗੁਰਬਾਣੀ ਵਿਚ ਬਖ਼ਸ਼ਿਸ਼ਾਂ ਦੇ ਭੰਡਾਰੇ ਭਰ ਦਿੱਤੇ ਹਨ, ਸਾਨੂੰ ਬਾਣੀ ਪੜ੍ਹਨ ਲਈ ਵੀ ਉੱਦਮ ਕਰਨਾ ਹੀ ਪਵੇਗਾ।

**ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥**

(ਅੰਗ ੩੭੬)

ਦਾਸ ਨੂੰ ਅੱਜ ਤੋਂ ਸੱਤ ਸਾਲ ਪਹਿਲਾਂ ਇਕ ਮਹਾਂਪੁਰਸ਼ਾਂ ਨੇ ਬਚਨ ਸੁਣਾਇਆ ਸੀ। ਕਹਿੰਦੇ ਹਨ, ਇਕ ਸਤਾਰਾਂ ਅਠਾਰਾਂ ਸਾਲ ਦਾ ਬੱਚਾ ਸੀ ਤੇ ਉਸ ਨੂੰ ਕਿਸੇ ਕਾਰਨ ਕਰਕੇ ਅੱਖਾਂ ਤੋਂ ਦਿੱਸਣਾ ਬੰਦ ਹੋ ਗਿਆ। ਉਸ ਦੇ ਘਰਦਿਆਂ ਨੇ ਉਸ ਬੱਚੇ ਦੀਆਂ ਅੱਖਾਂ ਦਾ ਅਪ੍ਰੇਸ਼ਨ ਕਰਵਾਇਆ। ਪੰਜ-ਸੱਤ ਦਿਨ ਅੱਖਾਂ 'ਤੇ ਪੱਟੀ ਬੰਨ੍ਹੀ ਰੱਖੀ। ਡਾਕਟਰ ਨੇ ਉਸ ਬੱਚੇ ਕੋਲ ਰੋਜ਼ ਆਉਣਾ ਤੇ ਉਸ ਬੱਚੇ ਨੇ ਡਾਕਟਰ ਨੂੰ ਰੋਜ਼ ਪੁੱਛਣਾ ਕਿ ਮੇਰੀਆਂ ਅੱਖਾਂ ਤੋਂ ਕਦੋਂ ਪੱਟੀ ਖੁੱਲ੍ਹਣੀ ਹੈ ? ਡਾਕਟਰ ਨੇ ਕਹਿਣਾ, ਬੇਟਾ, ਸੱਤ ਦਿਨ ਬਾਅਦ ਇਸ ਦਿਨ ਪੱਟੀ ਖੁੱਲ੍ਹੇਗੀ। ਡਾਕਟਰ ਨੇ ਜਦੋਂ ਵੀ ਬੱਚੇ ਦੇ ਕੋਲ ਆਉਣਾ, ਬੱਚੇ ਨੇ ਡਾਕਟਰ ਨੂੰ ਇਕ ਗੱਲ ਪੁੱਛਣੀ, ਡਾਕਟਰ ਸਾਹਿਬ ! ਕੀ ਮੈਂ ਵੇਖ ਸਕਾਂਗਾ ? ਡਾਕਟਰ ਨੇ ਕਹਿਣਾ, ਅਰਦਾਸ ਕਰ, ਗੁਰੂ ਸਾਹਿਬ ਜੀ ਮਿਹਰ ਕਰਨਗੇ। ਤੂੰ ਜ਼ਰੂਰ ਵੇਖ ਸਕੇਂਗਾ। ਬੱਚਾ ਡਾਕਟਰ ਨੂੰ ਕਹਿੰਦਾ, ਮੈਂ ਪੜ੍ਹ ਵੀ ਸਕਾਂਗਾ ? ਡਾਕਟਰ ਨੇ ਕਹਿਣਾ ਕਿ ਜੇ ਵੇਖ ਸਕੇਂਗਾ ਤਾਂ ਪੜ੍ਹ ਵੀ ਸਕੇਂਗਾ।



ਇਹ ਮਹਾਂਪੁਰਸ਼ਾਂ ਨੇ ਬਚਨ ਸੁਣਾਇਆ ਸੀ। ਦਾਸ ਲਈ ਬੜੀ ਸਿੱਖਿਆ ਵਾਲਾ ਹੈ। ਉਹ ਦਿਨ ਆ ਗਿਆ। ਬੱਚੇ ਦੀਆਂ ਅੱਖਾਂ ਤੋਂ ਪੱਟੀ ਖੁਲ੍ਹੀ ਤੇ ਡਾਕਟਰ ਨੇ ਕਿਹਾ ਬੇਟਾ, ਦੇਖ ਸਾਹਮਣੇ ਕੌਣ ਖੜਾ ਹੈ ? ਉਸ ਨੇ ਦੱਸਿਆ ਕਿ ਇਹ ਮੇਰੀ ਮਾਤਾ ਖੜੀ ਹੈ, ਇਹ ਮੇਰਾ ਭਰਾ ਖੜਾ ਹੈ, ਇਹ ਫਲਾਣਾ ਖੜਾ ਹੈ। ਇਸ ਤਰ੍ਹਾਂ ਸਾਰਿਆਂ ਬਾਰੇ ਠੀਕ ਦੱਸ ਦਿੱਤਾ। ਸਾਰਿਆਂ ਨੂੰ ਬੜੀ ਖ਼ੁਸ਼ੀ ਹੋਈ ਕਿ ਬੱਚੇ ਦੀਆਂ ਅੱਖਾਂ ਠੀਕ ਹੋ ਗਈਆਂ ਹਨ। ਫਿਰ ਬੱਚਾ ਕਹਿੰਦਾ ਹੈ, ਡਾਕਟਰ ਸਾਹਿਬ ! ਤੁਸੀਂ ਕਹਿੰਦੇ ਸੀ ਕਿ ਮੈਂ ਪੜ੍ਹ ਵੀ ਸਕਾਂਗਾ ਤਾਂ ਡਾਕਟਰ ਨੇ ਕਿਤਾਬ ਮੰਗਵਾਈ ਤੇ ਬੱਚੇ ਨੂੰ ਕਹਿੰਦੇ ਹਨ, ਪੜ੍ਹ। ਉਹ ਕਹਿੰਦਾ ਹੈ, ਜੀ ਅੱਖਰ ਛੋਟੇ ਹਨ। ਵੱਡੇ ਅੱਖਰਾਂ ਵਾਲੀ ਕਿਤਾਬ ਮੰਗਵਾਈ। ਬੱਚਾ ਕਹਿੰਦਾ ਹੈ ਕਿ ਮੈਨੂੰ ਨਹੀਂ ਪਤਾ ਕਿ ਇਹ ਕੀ ਲਿਖਿਆ ਹੈ। ਡਾਕਟਰ ਕਹਿੰਦਾ ਹੈ, ਤੈਨੂੰ ਸਾਰਾ ਕੁਝ ਨਜ਼ਰ ਆ ਰਿਹਾ ਹੈ ਪਰ ਤੈਨੂੰ ਇਹ ਕਿਤਾਬ ਵਿੱਚ ਜੋ ਲਿਖਿਆ ਹੈ, ਇਹ ਕਿਉਂ ਨਹੀਂ ਪੜ੍ਹਨ ਹੋ ਰਿਹਾ ? ਬੱਚਾ ਕਹਿੰਦਾ ਹੈ, ਡਾਕਟਰ ਸਾਹਿਬ ! ਅਸਲ 'ਚ ਜੇ ਸੱਚ ਪੁੱਛਦੇ ਹੋ ਤਾਂ ਮੈਂ ਅਨਪੜ੍ਹ ਹਾਂ, ਮੈਂ ਪੜ੍ਹਿਆ ਹੀ ਨਹੀਂ। ਡਾਕਟਰ ਨੇ ਕਿਹਾ, ਉਹ ਕਾਕਾ, ਉਹ ਕਾਕਾ ! ਉਹ ਨਿਰੰਕਾਰ ਅੱਖਾਂ ਵਿਚ ਜੋਤ ਦੇ ਸਕਦਾ ਹੈ ਪਰ ਪੜ੍ਹਨਾ ਤੇਰਾ ਉੱਦਮ ਹੈ।

ਕਹਿਣ ਤੋਂ ਭਾਵ ਜਿਹੜਾ ਤੁਸੀਂ ਕਹਿ ਰਹੇ ਹੋ ਕਿ ਸਾਡੇ ਕਰਮਾਂ ਵਿਚ ਹੀ ਨਹੀਂ ਲਿਖਿਆ ਤਾਂ ਸਾਡਾ ਕੀ ਕਸੂਰ ਹੈ, ਨਹੀਂ ਉੱਦਮ ਜ਼ਰੂਰੀ ਹੈ। ਮਹਾਰਾਜ ਗੁਰਬਾਣੀ ਵਿਚ ਫ਼ਰਮਾਨ ਕਰਦੇ ਹਨ :-

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ ੧॥*

(ਅੰਗ ੫੨੨)

ਤੁਹਾਡੇ ਪਿਤਾ ਜੀ ਤੁਹਾਨੂੰ ਸ਼ਾਬਾਸ਼ ਦੇ ਦੇਣ ਤਾਂ ਤੁਹਾਨੂੰ ਕਿੰਨੀ ਖ਼ੁਸ਼ੀ ਹੁੰਦੀ ਹੈ। ਤੁਹਾਡੇ ਘਰ ਕੋਈ ਮਹਾਂਪੁਰਸ਼ ਆਵੇ, ਤੁਹਾਨੂੰ ਸ਼ਾਬਾਸ਼ ਦੇ ਦੇਵੇ ਤਾਂ ਕਿੰਨੀ ਖ਼ੁਸ਼ੀ ਹੁੰਦੀ ਹੈ। ਇਹ ਤੁਹਾਨੂੰ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ਼ਾਬਾਸ਼ ਦਿੰਦੇ ਹਨ ਕਿ ਜਿਹੜਾ ਉੱਦਮ ਕਰਦਾ ਹੈ, ਉਦਮੁ ਕਰੇਦਿਆ ਜੀਉ ਦਾ ਅਰਥ ਹੈ ਸ਼ਾਬਾਸ਼ ! ਜੋ ਉੱਦਮ ਕਰਦਾ ਹੈ ਉਸ ਨੂੰ ਵੀ ਮੇਰੀ ਸ਼ਾਬਾਸ਼ ਹੈ :-

*ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥*
*ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥ ੧॥*



(ਅੰਗ ੪੮)

ਮਹਾਰਾਜ ਕਹਿੰਦੇ ਹਨ ਕਿ ਉੱਦਮ ਕਰਨ ਨਾਲ ਨਾਮ ਜਪਿਆ ਜਾਵੇਗਾ। ਨਾਮ ਜਪਣ ਨਾਲ ਵੱਡੇ ਭਾਗਾਂ ਵਾਲਾ ਬਣ ਜਾਵੇਂਗਾ ਤੇ ਨਾਮ ਜਪ ਜਪ ਕੇ ਤੇਰੇ ਜਨਮਾਂ ਜਨਮਾਂ ਦੇ ਮਾੜੇ ਕਰਮ ਕੱਟੇ ਜਾਣਗੇ।

*261. ਸਵਾਲ :-* ਸਤਿਕਾਰਯੋਗ ਵੀਰ ਜੀ, ਬ੍ਰਹਮ ਬਿਰਤੀ ਕਿਸ ਨੂੰ ਕਹਿੰਦੇ ਹਨ ?

*ਜਵਾਬ :-* ਬ੍ਰਹਮ ਬਿਰਤੀ ਦੀ ਅਵਸਥਾ ਬਹੁਤ ਉੱਚੀ ਅਵਸਥਾ ਹੁੰਦੀ ਹੈ। ਇਸ ਦੀ ਪ੍ਰਾਪਤੀ ਹਰ ਕਿਸੇ ਨੂੰ ਨਹੀਂ ਹੁੰਦੀ। ਇਸ ਅਵਸਥਾ 'ਤੇ ਉਹ ਪਹੁੰਚਦਾ ਹੈ ਜੋ ਸੇਵਾ ਸਿਮਰਨ ਵਿਚ ਲੀਨ ਹੋ ਜਾਵੇ ਜਾਂ ਜਿਸ 'ਤੇ ਗੁਰੂ ਦੀ ਨਦਰਿ ਹੋ ਜਾਵੇ। ਕਿਸੇ ਵਿਰਲੇ ਦੀ ਝੋਲੀ ਵਿਚ ਇਹ ਦਾਤ ਪੈਂਦੀ ਹੈ। ਜਿਸ ਦੀ ਇਹ ਅਵਸਥਾ ਬਣ ਜਾਵੇ, ਉਹ ਮਾਸ ਖਾਣਾ ਤੇ ਕਿਤੇ ਰਿਹਾ, ਉਸ ਦਾ ਮਨ ਕੀੜੀ ਮਾਰਨ ਤੋਂ ਵੀ ਡਰਦਾ ਹੈ। ਉਸ ਨੂੰ ਸਾਰਿਆਂ 'ਚੋਂ ਬ੍ਰਹਮ ਨਜ਼ਰ ਆਉਂਦਾ ਹੈ। ਭਾਈ ਘਨ੍ਹਈਆ ਜੀ ਦੁਸ਼ਮਣਾਂ ਨੂੰ ਪਾਣੀ ਪਿਲਾਅ ਰਹੇ ਹਨ ਪਰ ਜਦੋਂ ਕਲਗੀਧਰ ਪਾਤਸ਼ਾਹ ਜੀ ਨੇ ਭਾਈ ਘਨ੍ਹਈਆ ਜੀ ਨੂੰ ਪੁੱਛਿਆ ਕਿ

ਤੁਸੀਂ ਦੁਸ਼ਮਣਾਂ ਨੂੰ ਪਾਣੀ ਪਿਲਾਅ ਰਹੇ ਹੋ ਤਾਂ ਭਾਈ ਘਨ੍ਹਈਆ ਜੀ ਕਹਿੰਦੇ ਹਨ, ਪਾਤਸ਼ਾਹ ! ਕੌਣ ਆਪਣਾ ਤੇ ਕੌਣ ਦੁਸ਼ਮਣ। ਕਲਗੀਧਰ ਪਾਤਸ਼ਾਹ ! ਮੈਨੂੰ ਤਾਂ ਇਹ ਦਿੱਸਦਾ ਹੈ ਕਿ ਤੂੰ ਆਪ ਬੁੱਕ ਅੱਡ ਕੇ ਪਾਣੀ ਮੰਗ ਰਿਹਾ ਹੈਂ। ਮੈਨੂੰ ਸਭ ਵਿਚੋਂ ਪਾਤਸ਼ਾਹ ਜੀ, ਆਪ ਜੀ ਦਾ ਸੁਹਣਾ ਸਰੂਪ ਨਜ਼ਰ ਆਉਂਦਾ ਹੈ। ਭਾਈ ਘਨ੍ਹਈਆ ਜੀ ਦੀ ਬ੍ਰਹਮ ਬਿਰਤੀ ਬਣ ਚੁੱਕੀ ਸੀ। ਹਰ ਇਕ ਵਿਚੋਂ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਹੋ ਰਹੇ ਹਨ :-

*ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥*
*ਏਕਹਿ ਆਪਿ ਨਹੀ ਕਛੁ ਭਰਮੁ ॥* (ਅੰਗ ੨੮੭)

ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਤਿਹਾਸ ਪੜ੍ਹੋ। ਗੁਰੂ ਸਾਹਿਬ ਜੀ ਜਦੋਂ ਭਾਈ ਮੀਹਾਂ ਜੀ ਦੇ ਨਗਰ ਵਿਚ ਦੀਵਾਨ ਲਾਉਣ ਗਏ ਤਾਂ ਸਤਿਗੁਰੂ ਜੀ ਨੇ ਸਿੱਖਾਂ ਦੀਆਂ ਸੇਵਾ ਦੀਆਂ ਡਿਊਟੀਆਂ ਲਗਾਈਆਂ ਤੇ ਭਾਈ ਮੀਹਾਂ ਜੀ ਦੀ ਸਤਿਗੁਰੂ ਜੀ ਨੇ ਡਿਊਟੀ ਲਗਾਈ ਕਿ ਭਾਈ ਮੀਹਾਂ, ਤੁਹਾਡੀ ਡਿਊਟੀ ਹੈ ਖੂਹ 'ਚੋਂ ਜਲ ਲਿਆ ਕੇ ਗੁਰੂ ਕੇ ਲੰਗਰ ਵਿੱਚ ਜਾਂ ਸੰਗਤਾਂ ਦੇ ਇਸ਼ਨਾਨ ਵਾਲੇ ਚੁਬੱਚੇ ਵਿਚ ਜਾਂ ਹੋਰ ਵੀ ਜਿੱਥੇ-ਜਿੱਥੇ ਜਲ ਦੀ ਲੋੜ ਹੈ, ਉਥੇ ਜਲ ਪੂਰਾ ਕਰਨ ਦੀ, ਇਸ ਲਈ ਕਿਧਰੇ ਵੀ ਜਲ ਦੀ ਤੋਟ ਨਾ ਆਵੇ। ਭਾਈ ਮੀਹਾਂ ਜੀ ਨੇ ਸਤ ਬਚਨ ਕਹਿ ਕੇ ਇਕ ਪਿੱਤਲ ਦੀ ਗਾਗਰ ਸੀਸ 'ਤੇ ਬੰਨ੍ਹ ਲਈ ਤੇ ਭਾਈ ਮੀਹਾਂ ਜੀ ਨੇ ਅਰਦਾਸ ਕੀਤੀ ਕਿ ਹੇ ਸਤਿਗੁਰੂ! ਇਹ ਗਾਗਰ ਢੋਣ ਦੀ ਆਪ ਹੀ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਸੇਵਾ ਲੈਣੀ। ਭਾਈ ਮੀਹਾਂ ਜੀ ਦੇ ਜਲ ਦੀ ਗਾਗਰ ਢੋਂਦਿਆਂ-ਢੋਂਦਿਆਂ ਸਿਰ ਵਿੱਚ ਜ਼ਖ਼ਮ ਹੋ ਗਏ। ਗੱਲ ਚੱਲ ਰਹੀ ਸੀ ਕਿ ਬ੍ਰਹਮ ਬਿਰਤੀ ਕੀ ਹੁੰਦੀ ਹੈ ?

ਭਾਈ ਮੀਹਾਂ ਜੀ ਨੇ ਸਿਰ ਵਿਚ ਬਿਨੂੰ ਬੰਨ੍ਹ ਲਿਆ ਕਿ ਜਿਸ ਦਿਨ ਦੀਵਾਨਾਂ ਦੀ ਸਮਾਪਤੀ ਹੋਵੇਗੀ, ਉਸ ਦਿਨ ਹੀ ਇਹ ਬਿਨੂੰ ਸਿਰ ਤੋਂ ਲਾਹਵਾਂਗਾ, ਕਿਉਂਕਿ ਸੇਵਾ ਵਿਚ ਨਾਗ਼ਾ ਨਾ ਪੈ ਜਾਵੇ। ਜਲ ਢੋਂਦੇ ਰਹੇ। ਇਕ ਦਿਨ ਬਿਨੂੰ ਲਾਇਆ ਤੇ ਉਸ ਜ਼ਖ਼ਮ ਵਿਚੋਂ ਕੁਝ ਕੀੜੇ ਜ਼ਮੀਨ 'ਤੇ ਡਿੱਗੇ ਤਾਂ ਮਾਤਾ ਨਾਨਕੀ ਜੀ ਨੇ ਦੇਖ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਹਾਡਾ ਪਿਆਰਾ ਸਿੱਖ ਭਾਈ ਮੀਹਾਂ ਜਿਸ ਨੂੰ ਇਤਨਾ ਰੰਗ ਲੱਗਾ ਹੈ ਸੇਵਾ ਦਾ ਕਿ ਜਲ ਦੀ ਗਾਗਰ ਲਾਹੁੰਦਿਆਂ ਉਸ ਦੇ ਸਿਰ ਵਿਚ ਜ਼ਖ਼ਮ ਹੋ ਗਏ ਹਨ ਤੇ ਜ਼ਖ਼ਮ ਵਿਚ ਕੀੜੇ ਚੱਲ ਰਹੇ ਹਨ। ਸਤਿਗੁਰੂ ਜੀ ਨੇ ਭਾਈ ਮੀਹਾਂ ਜੀ ਨੂੰ ਬੁਲਾ ਕੇ ਆਖਿਆ ਕਿ ਭਾਈ ਮੀਹਾਂ, ਤੇਰੀ ਸੇਵਾ ਗੁਰੂ ਘਰ ਵਿੱਚ ਪਰਵਾਨ ਹੋ ਗਈ

ਹੈ। ਤੂੰ ਆਪਣੇ ਸਿਰ ਦੇ ਜ਼ਖ਼ਮ ਦਾ ਇਲਾਜ ਕਰਾ ਤੇ ਗੁਰਸਿੱਖੀ ਦਾ ਪ੍ਰਚਾਰ ਕਰ। ਭਾਈ ਮੀਹਾਂ ਜੀ ਕਹਿੰਦੇ ਹਨ, ਸਤਿਗੁਰੂ! ਮੈਂ ਇਲਾਜ ਨਹੀਂ ਕਰਵਾ ਸਕਦਾ, ਕਿਉਂਕਿ ਜ਼ਖ਼ਮ ਦਾ ਇਲਾਜ ਕਰਵਾਉਣ ਨਾਲ ਇਹ ਕੀੜੇ ਮਰ ਜਾਣਗੇ। ਇਹ ਕਿੰਨੀ ਪਿਆਰੀ ਅਵਸਥਾ ਹੈ ਬ੍ਰਹਮ ਬਿਰਤੀ ਦੀ। ਸਤਿਗੁਰੂ ਜੀ ਕਹਿੰਦੇ ਹਨ, ਭਾਈ ਮੀਹਾਂ, ਅਸੀਂ ਬਚਨ ਕਰਦੇ ਹਾਂ ਕਿ ਜਿਤਨੇ ਵੀ ਇਹ ਕੀੜੇ ਮਰਨਗੇ, ਇਹ ਮਨੁੱਖਾ ਜਨਮ ਲੈ ਕੇ ਤੇਰੇ ਸੇਵਾਦਾਰ ਬਣਨਗੇ ਤੇ ਤੇਰੇ ਹੱਥੋਂ ਇਨ੍ਹਾਂ ਦਾ ਉਧਾਰ ਹੋਵੇਗਾ। ਇਸ ਨੂੰ ਕਹਿੰਦੇ ਹਨ, ਬ੍ਰਹਮ ਬਿਰਤੀ। ਇਕ ਕੀੜਾ ਵੀ ਮੇਰੇ ਕੋਲੋਂ ਨਾ ਮਰੇ। ਜਿਸ ਦੀ ਬ੍ਰਹਮ ਬਿਰਤੀ ਬਣ ਜਾਵੇ, ਉਹ ਰੱਬ ਦੇ ਜੀਆਂ ਨਾਲ ਵੀ ਪਿਆਰ ਕਰਦਾ ਹੈ।

ਭਾਈ ਅੱਡਣ ਸ਼ਾਹ ਜੀ ਆਪਣੇ ਮਿੱਤਰ ਨੂੰ ਮਿਲਣ ਜਾ ਰਹੇ ਸਨ। ਖੇਤ ਦੀ ਵੱਟ ਤੋਂ ਜਾ ਰਹੇ ਸਨ। ਦੁਪਹਿਰ ਦਾ ਵੇਲਾ ਸੀ ਤੇ ਸਾਹਮਣੇ ਦਰੱਖ਼ਤ 'ਤੇ ਕੁਝ ਪੰਛੀ ਆਰਾਮ ਕਰ ਰਹੇ ਸਨ। ਜਦੋਂ ਭਾਈ ਅੱਡਣ ਸ਼ਾਹ ਜੀ ਥੋੜ੍ਹਾ ਹੋਰ ਨੇੜੇ ਗਏ ਤਾਂ ਪੰਛੀ ਥੋੜ੍ਹਾ ਹਿੱਲਣ ਲੱਗ ਪਏ ਤਾਂ ਉਥੋਂ ਹੀ ਭਾਈ ਅੱਡਣ ਸ਼ਾਹ ਜੀ ਨੇ ਰਸਤਾ ਬਦਲ ਲਿਆ ਤੇ ਕਾਫੀ ਲੰਬਾ ਸਫ਼ਰ ਤੈਅ ਕਰਕੇ ਦੂਜੇ ਪਾਸੇ ਵੱਟ ਤੋਂ ਹੋ ਕੇ ਸਮੇਂ ਦੀ ਦੇਰੀ ਨਾਲ ਉੱਥੇ ਪਹੁੰਚੇ। ਭਾਈ ਅੱਡਣ ਸ਼ਾਹ ਜੀ ਦੇ ਮਿੱਤਰਾਂ ਨੇ ਪੁੱਛਿਆ ਕਿ ਤੁਸੀਂ ਇਸ ਰਾਹ ਤੋਂ ਕਿਉਂ ਆਏ ਹੋ ? ਤਾਂ ਭਾਈ ਅੱਡਣ ਸ਼ਾਹ ਜੀ ਨੇ ਦੱਸਿਆ ਕਿ ਮੈਂ ਆ ਤਾਂ ਦੂਜੇ ਹੀ ਰਸਤੇ ਰਿਹਾ ਸੀ, ਪਰ ਰਸਤੇ ਵਿਚ ਇਕ ਦਰੱਖ਼ਤ 'ਤੇ ਕੁਝ ਪੰਛੀ ਆਰਾਮ ਕਰ ਰਹੇ ਸਨ ਤੇ ਮੇਰੇ ਪੈਰਾਂ ਦਾ ਖੜਾਕ ਸੁਣ ਕੇ ਉਹ ਉੱਡ ਚੱਲੇ ਸਨ ਤੇ ਮੈਂ ਸੋਚਿਆ ਕਿ ਮੈਂ ਰਸਤਾ ਬਦਲ ਲੈਂਦਾ ਹਾਂ ਤਾਂ ਜੋ ਇਹਨਾਂ ਪੰਛੀਆਂ ਦਾ ਆਰਾਮ ਭੰਗ ਨਾ ਹੋਵੇ। ਇਹ ਹੈ ਬ੍ਰਹਮ ਬਿਰਤੀ, ਜੋ ਸਭ ਜੀਆਂ ਨੂੰ ਆਪਣੇ ਜਿਹਾ ਪਛਾਣਦਾ ਹੈ।

*ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥* (ਅੰਗ ੯੪੦)

*262. ਸਵਾਲ :-* ਸਤਿਕਾਰਯੋਗ ਵੀਰ ਜੀ, *ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥* ਕੀ ਇਸ ਪੰਕਤੀ ਦੇ ਅਰਥ ਇਹ ਹਨ ਕਿ ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਦੇ ਸਰੋਵਰ ਵਿਚ ਇਸ਼ਨਾਨ ਕਰ ਲਿਆ, ਉਨ੍ਹਾਂ ਦੇ ਸਾਰੇ ਪਾਪ ਧੋਤੇ ਗਏ ?

*ਜਵਾਬ :-* ਗੁਰਬਾਣੀ ਦੇ ਅਰਥ ਸੀਮਤ ਨਹੀਂ ਹਨ। ਗੁਰਬਾਣੀ ਅਥਾਹ ਸਮੁੰਦਰ ਹੈ। ਇਸ ਦੇ ਅਰਥਾਂ ਦਾ ਕੋਈ ਨਾਪ ਤੋਲ ਨਹੀਂ ਕੀਤਾ ਜਾ ਸਕਦਾ।

ਸਮੁੰਦਰ ਵਿੱਚ ਜਿੰਨੀ ਡੂੰਘਾਈ ਤੱਕ ਕੋਈ ਗਿਆ, ਉਤਨੇ ਬਾਰੇ ਹੀ ਉਹ ਬਿਆਨ ਕਰ ਸਕਦਾ ਹੈ। ਇਸੇ ਤਰ੍ਹਾਂ ਬਾਣੀ ਨੂੰ ਜਿੰਨਾ ਡੂੰਘਾਈ ਨਾਲ ਪੜ੍ਹੋਗੇ, ਖੋਜੋਗੇ, ਜਿੰਨੀ ਡੂੰਘੀ ਚੁੱਭੀ ਮਾਰੋਗੇ, ਉਤਨੇ ਹੀ ਡੂੰਘੇ ਅਰਥ ਨਿਕਲਣਗੇ।

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*

(ਅੰਗ ੬੨੫)

ਹੁਣ ਇਸ ਦੇ ਅਰਥ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਸਰੋਵਰ ਦੇ ਜਲ ਨਾਲ ਕਰੀਏ ਤਾਂ ਢੁੱਕਦਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਸਰੋਵਰ ਵਿਚ ਕੋਈ ਮਨ ਕਰਕੇ ਇਸ਼ਨਾਨ ਕਰੇ ਤਾਂ ਵੀ ਪਾਪ ਧੋਤੇ ਜਾਂਦੇ ਹਨ, ਇਧਰ ਵੀ ਇਸ਼ਾਰਾ ਹੈ। ਦੂਜਾ, ਹੁਣ ਜੇ ਕੋਈ ਦਿੱਲੀ, ਕਲਕੱਤੇ ਜਾਂ ਦੂਰ-ਦੁਰਾਡੇ ਰਹਿੰਦਾ ਹੈ, ਸਰੋਵਰ ਦੇ ਜਲ ਵਿਚ ਇਸ਼ਨਾਨ ਨਹੀਂ ਕਰ ਸਕਦਾ ਤਾਂ ਦੂਜਾ ਇਸ ਪੰਕਤੀ ਦਾ ਅਰਥ ਭਾਈ ਮਨੀ ਸਿੰਘ ਜੀ ਦੀ ਟਕਸਾਲ ਕਰਦੀ ਹੈ ਕਿ ਜਿਨ੍ਹਾਂ ਆਪਣੀ ਆਤਮਾ ਨੂੰ ਗੁਰੂ ਰਾਮਦਾਸ ਜੀ ਦੀਆਂ ਸਿਫ਼ਤਾਂ ਦੇ ਸਰੋਵਰ ਵਿਚ ਨੁਹਾ ਲਿਆ, ਉਸ ਦੇ ਵੀ ਸਾਰੇ ਪਾਪ ਧੋਤੇ ਜਾਣਗੇ।

ਇਕ ਜਲ ਦਾ ਸਰੋਵਰ, ਇਕ ਸਿਫਤਾਂ ਦਾ ਸਰੋਵਰ ! ਪੰਕਤੀ ਉਹੀ ਹੈ। ਭਾਈ ਮਨੀ ਸਿੰਘ ਜੀ ਦੀ ਟਕਸਾਲ ਇਸ ਪੰਕਤੀ ਦਾ ਤੀਜਾ ਅਰਥ ਕਰਦੀ ਹੈ। *ਰਾਮਦਾਸ ਸਰੋਵਰ ਨਾਤੇ॥* ਹੁਣ ਅੱਖਰ ਅਲੱਗ ਕਰਕੇ ਪੜ੍ਹੋ, ਰਾਮ-ਦਾਸ, ਉਸ ਰਾਮ ਦੇ ਦਾਸ (ਮਹਾਂਪੁਰਖ, ਬੰਦਗੀ ਵਾਲੇ, ਕਮਾਈ ਵਾਲੇ) ਜਿਹੜਾ ਉਨ੍ਹਾਂ ਦੇ ਬਚਨਾਂ ਰੂਪੀ ਸਰੋਵਰ ਵਿਚ ਨ੍ਹਾਤਾ। ਕਿਵੇਂ ਨ੍ਹਾਤਾ ? ਉਨ੍ਹਾਂ ਨੇ ਜਿਹੜੇ ਗੁਣ ਦੁਨੀਆਂ ਨੂੰ ਦਿੱਤੇ, ਉਨ੍ਹਾਂ ਗੁਣਾਂ ਨੂੰ ਜੀਵਨ ਵਿਚ ਢਾਲ ਕੇ ਇਸ਼ਨਾਨ ਕੀਤਾ। ਜਿਵੇਂ ਬਾਬਾ ਨੰਦ ਸਿੰਘ ਜੀ ਨੂੰ ਕਿਸੇ ਨੇ ਕਿਹਾ, ਬਾਬਾ ਜੀ! ਸਾਡੀ ਮੱਝ ਦੁੱਧ ਨਹੀਂ ਦੇਂਦੀ। ਬਾਬਾ ਜੀ ਨੇ ਕਿਹਾ, ਮਾਂ ਲਈ ਕਦੀ ਦੁੱਧ ਦੀ ਗੜਵੀ ਕੱਢੀ ਹੈ ? ਮਾਂ ਨੂੰ ਦੁੱਧ ਪਿਆਂਦੇ ਹੋ ? ਦੋਵੇਂ ਪਤੀ-ਪਤਨੀ ਚੁੱਪ.....। ਬਾਬਾ ਜੀ ਨੇ ਕਿਹਾ, ਤੂੰ ਮਾਂ ਦੇ ਹਿੱਸੇ ਦਾ ਦੁੱਧ ਵੀ ਵੇਚਣਾ ਸ਼ੁਰੂ ਕਰ ਦਿੱਤਾ ਹੈ। ਮੱਝ ਦਾ ਦੁੱਧ ਤਾਂ ਕਰਕੇ ਸੁੱਕ ਗਿਆ ਹੈ। ਵੇਖੋ ਵੱਡਿਆਂ ਦੀ ਸੇਵਾ ਦਾ ਏਨਾ ਮਹਾਤਮ ਹੈ। ਬਜ਼ੁਰਗਾਂ ਦੀ ਅਸੀਸ ਨਿਕਲਦੀ ਹੈ। ਜੇਕਰ ਮਹਾਂਪੁਰਸ਼ਾਂ ਦਾ ਬਚਨ ਸੁਣ ਕੇ ਅਤੇ ਮੰਨ ਕੇ ਵੱਡਿਆਂ ਦਾ ਸਤਿਕਾਰ ਕਰਨ ਲੱਗ ਪਏ ਤਾਂ ਇਹ ਹੈ ਬਚਨ ਦੇ ਸਰੋਵਰ ਵਿਚ ਅਸਲ ਨਹਾਉਣਾ ਕਿ ਉਨ੍ਹਾਂ ਦੇ ਗੁਣਾਂ ਨੂੰ ਅੰਦਰ ਵਸਾ ਲਿਆ। ਭਾਈ ਮਨੀ ਸਿੰਘ ਜੀ ਦੀ ਟਕਸਾਲ ਇਸ ਪੰਕਤੀ ਦਾ ਚੌਥਾ ਅਰਥ ਕਰਦੀ ਹੈ। ਵੇਖੋ ! ਪੰਗਤੀ ਉਹੀ ਹੈ, ਜਿੰਨੀ ਕੋਈ ਡੂੰਘੀ ਚੁੱਭੀ

ਮਾਰੇ, ਉਨੇ ਹੀਰੇ ਮੋਤੀ ਲੱਭਦੇ ਜਾਂਦੇ ਨੇ.....।

ਰਾਮਦਾਸ ਸਰੋਵਰਿ ਨਾਤੇ॥ (ਅੰਗ ੬੨੫)

ਕਹਿੰਦੇ ਹਨ, ਜਿਸ ਨੇ ਗੁਰੂ ਰਾਮਦਾਸ ਜੀ ਦੇ ਚਰਨਾਂ ਰੂਪੀ ਸਰੋਵਰ ਨਾਲ ਨਾਤਾ ਗੰਢ ਲਿਆ, ਉਸ ਦੇ ਵੀ ਪਾਪ ਲਹਿ ਗਏ। ਗੁਰਬਾਣੀ ਉਹ ਖ਼ਜ਼ਾਨਾ ਹੈ, ਜਿੰਨੀ ਡੂੰਘੀ ਕੋਈ ਚੁੱਭੀ ਮਾਰੇਗਾ, ਓਨੇ ਡੂੰਘੇ ਅਰਥ ਕੱਢ ਲਏਗਾ।

*263. ਸਵਾਲ :-* ਸਤਿਕਾਰਯੋਗ ਵੀਰ ਜੀ, ਨਾਮ ਦਾ ਵਪਾਰੀ ਕਿਸ ਨੂੰ ਕਹਿੰਦੇ ਹਨ ? ਇਸ ਦੀ ਕੀ ਨਿਸ਼ਾਨੀ ਹੁੰਦੀ ਹੈ ?

*ਜਵਾਬ :-* ਨਾਮ ਦਾ ਵਪਾਰੀ ਉਸ ਨੂੰ ਕਿਹਾ ਜਾਂਦਾ ਹੈ ਜਿਸ ਦਾ ਹਰ ਸਵਾਸ, ਹਰ ਘੜੀ, ਹਰ ਪਲ ਨਾਮ ਵਿਚ ਭਿੱਜਾ ਹੋਵੇ ਤੇ ਜਿਸ ਨੂੰ ਕੇਵਲ ਪ੍ਰਭੂ ਦੇ ਚਰਨ ਕਮਲਾਂ ਦਾ ਆਸਰਾ ਹੋਵੇ।

ਚਰਣ ਕਮਲ ਜਨ ਕਾ ਆਧਾਰੋ॥
ਆਠ ਪਹਰ ਰਾਮ ਨਾਮੁ ਵਾਪਾਰੋ॥



(ਅੰਗ ੧੦੭)

ਐਸੇ ਮਹਾਂਪੁਰਖ ਦੀ ਇਕ ਨਿਸ਼ਾਨੀ ਹੁੰਦੀ ਹੈ ਕਿ ਉਸ ਕੋਲ ਜਿਹੜਾ ਵੀ ਜਗਿਆਸੂ ਆਵੇਗਾ, ਮਹਾਂਪੁਰਸ਼ ਨਾਮ ਦੇ ਸਦਕੇ ਉਸ ਦਾ ਜੀਵਨ ਬਦਲ ਦੇਣਗੇ। ਨਾਮ ਦੇ ਵਪਾਰੀ ਅੰਦਰ ਇਕ ਤੜਪ ਹੁੰਦੀ ਹੈ ਕਿ ਕੋਈ ਵੀ ਉਸ ਦੇ ਸਾਹਮਣੇ ਆਇਆ ਹੈ ਤਾਂ ਉਹ ਉਸ ਨੂੰ ਪੁੱਛੇਗਾ ਕਿ ਤੇਰਾ ਗੁਰੂ ਦੇ ਚਰਨਾਂ ਨਾਲ ਕਿੰਨਾ ਪਿਆਰ ਹੈ ? ਬਾਬਾ ਨੰਦ ਸਿੰਘ ਜੀ ਕੋਲ ਜਿਹੜਾ ਵੀ ਜਗਿਆਸੂ ਆਉਂਦਾ ਸੀ, ਬਾਬਾ ਜੀ ਨੇ ਉਸ ਨੂੰ ਪੁੱਛਣਾ ਕਿ ਭਾਈ ਜੀ ! ਕਿੰਨਾ ਨੇਮ ਕਰਦੇ ਹੋ ? ਕਿੰਨਾ ਚਿਰ ਸਿਮਰਨ ਕਰਦੇ ਹੋ ? ਕਿੰਨਾ ਚਿਰ ਬਾਣੀ ਪੜ੍ਹਦੇ ਹੋ ? ਜੇਕਰ ਉਸ ਨੇ ਕਹਿਣਾ ਕਿ ਮੈਂ ਨੇਮ ਨਹੀਂ ਕਰਦਾ ਜਾਂ ਸਿਮਰਨ ਬੰਦਗੀ ਦਾ ਸਮਾਂ ਘੱਟ ਦੱਸਣਾ ਤਾਂ ਬਾਬਾ ਜੀ ਨੇ ਤਾਕੀਦ ਕਰਨੀ ਕਿ ਗੁਰੂ ਨੂੰ ਘੱਟ ਤੋਂ ਘੱਟ ਢਾਈ ਘੰਟੇ ਜ਼ਰੂਰ ਦੇਵੋ ਅਤੇ ਜਿਸ ਦਾ ਨੇਮ ਵੱਧ ਹੋਣਾ, ਬਾਬਾ ਜੀ ਨੇ ਉਸ ਨੂੰ ਸ਼ਾਬਾਸ਼ ਦੇਣੀ। ਬਾਬਾ ਜੀ ਕਹਿੰਦੇ ਸਨ ਕਿ ਨਿਤਨੇਮ ਕਰਨਾ ਗੁਰੂ ਨਾਨਕ ਨੂੰ ਆਪਣੀ ਬਾਂਹ ਫੜਾਉਣੀ ਹੈ।

ਇਕ ਵਾਰੀ ਬਾਬਾ ਈਸ਼ਰ ਸਿੰਘ ਜੀ ਕਿਸੇ ਜਗ੍ਹਾ ਜਾ ਰਹੇ ਸਨ। ਰਸਤੇ ਵਿਚ ਅੱਠ-ਦਸ ਬੱਚੇ ਇਕੱਠੇ ਹੋ ਕੇ ਆ ਗਏ। ਬਾਬਾ ਜੀ ਬੱਚਿਆਂ ਨੂੰ ਦੇਖ ਕੇ

ਕਹਿੰਦੇ ਹਨ ਕਿ ਜਿਹੜਾ ਬੱਚਾ ਸਭ ਤੋਂ ਉੱਚੀ ਵਾਹਿਗੁਰੂ ਬੋਲੇਗਾ, ਉਸ ਨੂੰ ਸਭ ਤੋਂ ਜ਼ਿਆਦਾ ਪ੍ਰਸ਼ਾਦ ਮਿਲੇਗਾ। ਇਕ ਨੇ ਉੱਚੀ ਬੋਲਿਆ, ਵਾਹਿਗੁਰੂ। ਦੂਸਰੇ ਨੇ ਉਸ ਤੋਂ ਵੀ ਉੱਚੀ ਬੋਲਿਆ। ਇਸ ਤਰ੍ਹਾਂ ਜਦੋਂ ਸਾਰੇ ਬੱਚਿਆਂ ਨੇ ਆਪਣੀ ਪੂਰੀ ਸਮਰੱਥਾ ਨਾਲ ਵਾਹਿਗੁਰੂ ਬੋਲਿਆ ਤਾਂ ਬਾਬਾ ਜੀ ਕਹਿੰਦੇ ਹਨ, ਸ਼ਾਬਾਸ਼ ਬੱਚਿਓ, ਸਾਰਿਆਂ ਨੇ ਉੱਚੀ ਬੋਲਿਆ ਹੈ। ਨਾਮ ਦੇ ਵਪਾਰੀ ਕੋਲ ਜੇਕਰ ਬੱਚੇ ਵੀ ਕੁਝ ਸਮੇਂ ਲਈ ਆਏ ਹਨ ਤਾਂ ਉਨ੍ਹਾਂ ਨੂੰ ਵੀ ਨਾਮ ਨਾਲ ਹੀ ਜੋੜਿਆ ਹੈ।

*ਨਾਨਕ ਕੈ ਘਰਿ ਕੇਵਲ ਨਾਮੁ॥* (ਅੰਗ ੧੧੩੬)

***264. ਸਵਾਲ :-*** ਸਤਿਕਾਰਯੋਗ ਵੀਰ ਜੀ, ਸਿੱਖ ਦੇ ਘਰ ਕੋਈ ਖ਼ੁਸ਼ੀ ਦਾ ਸਮਾਂ ਆਏ ਤਾਂ ਉਸ ਨੂੰ ਖ਼ੁਸ਼ੀ ਕਿਸ ਤਰ੍ਹਾਂ ਮਨਾਉਣੀ ਚਾਹੀਦੀ ਹੈ?

*ਜਵਾਬ :-* ਜਦੋਂ ਵੀ ਸਤਿਗੁਰੂ ਜੀ ਕਿਰਪਾ ਕਰਨ ਅਤੇ ਕੋਈ ਖ਼ੁਸ਼ੀ ਦਾ ਸਮਾਂ ਬਣੇ ਤਾਂ ਸਤਿਗੁਰੂ ਜੀ ਦੇ ਸ਼ੁਕਰਾਨੇ ਵਜੋਂ ਗੁਰਬਾਣੀ ਦਾ ਨੇਮ ਵਧਾ ਦਿਓ। ਇਸ ਤਰ੍ਹਾਂ ਮਨਾਈ ਹੋਈ ਖ਼ੁਸ਼ੀ ਗੁਰੂ ਦੇ ਘਰ ਵਿਚ ਮਨਜ਼ੂਰ ਹੋ ਜਾਂਦੀ ਹੈ।

*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥*



(ਅੰਗ ੩੯੬)

ਤੁਹਾਡੇ ਘਰ ਕੋਈ ਖ਼ੁਸ਼ੀ ਆਵੇ ਅਤੇ ਜੇ ਤੁਸੀਂ ਰਿਸ਼ਤੇਦਾਰਾਂ ਨੂੰ ਹੋਟਲ ਜਾਂ ਕਲੱਬਾਂ ਵਿਚ ਮੀਟ ਸ਼ਰਾਬ ਦੀ ਪਾਰਟੀ ਦਿਓ ਤਾਂ ਇਸ ਨਾਲ ਤੁਹਾਡੇ ਰਿਸ਼ਤੇਦਾਰਾਂ ਦੀ ਭਾਵੇਂ ਤੁਸੀਂ ਵਾਹ ਵਾਹ ਲੈ ਲਵੋਗੇ, ਦੁਨੀਆਂ ਵਿਚ ਤਾਂ ਭਾਵੇਂ ਤੁਹਾਡੀ ਸੋਭਾ ਹੋ ਜਾਵੇਗੀ ਪਰ ਇਸ ਵਿਚ ਗੁਰੂ ਸਾਹਿਬ ਦੀ ਪ੍ਰਸੰਨਤਾ ਨਹੀਂ ਹੋਵੇਗੀ। ਜੇ ਤੁਸੀਂ ਸੰਗਤ ਬੁਲਾ ਕੇ, ਕੀਰਤਨ ਕਰਵਾ ਕੇ, ਸਹਿਜ ਪਾਠ ਜਾਂ ਅਖੰਡ ਪਾਠ ਕਰਵਾ ਕੇ ਖ਼ੁਸ਼ੀ ਮਨਾਉਂਦੇ ਹੋ ਤਾਂ ਤੁਹਾਡੀ ਇਸ ਢੰਗ ਨਾਲ ਖ਼ੁਸ਼ੀ ਮਨਾਉਣ ਕਾਰਨ, ਗੁਰੂ ਸਾਹਿਬ ਨੂੰ ਆਪਣੀ ਖ਼ੁਸ਼ੀ ਵਿਚ ਸ਼ਾਮਿਲ ਕਰ ਲੈਣ ਨਾਲ ਗੁਰੂ ਸਾਹਿਬ ਦੀ ਹੋਰ ਵੱਧ ਪ੍ਰਸੰਨਤਾ ਤੁਹਾਡੀ ਝੋਲੀ ਵਿਚ ਪਵੇਗੀ। ਕੋਈ ਵੀ ਖ਼ੁਸ਼ੀ ਮਨਾਓ, ਯਤਨ ਕਰੋ ਕਿ ਗੁਰੂ ਨੂੰ ਇਕ ਨੰਬਰ 'ਤੇ ਰੱਖੋ ਅਤੇ ਦੁਨੀਆਂ ਨੂੰ ਦੋ ਨੰਬਰ 'ਤੇ ਰੱਖਿਆ ਕਰੋ। ਇਕ ਗੱਲ ਯਾਦ ਰੱਖਣੀ ਕਿ ਜੇ ਗੁਰੂ ਸਾਹਿਬ ਖ਼ੁਸ਼ ਹਨ ਤਾਂ ਦੁਨੀਆਂ ਆਪਣੇ ਆਪ ਖ਼ੁਸ਼ ਹੋ ਜਾਵੇਗੀ। ਵੈਰੀ ਵੀ ਮਿੱਤਰ ਬਣ ਜਾਣਗੇ, ਕਿਉਂਕਿ ਡੋਰੀ ਤਾਂ ਗੁਰੂ ਦੇ ਹੱਥ ਹੀ ਹੈ ਪਰ ਜੇ ਗੁਰੂ ਹੀ ਵੱਲ ਨਹੀਂ ਤਾਂ ਸਕੇ ਵੀ ਵੈਰੀ ਬਣ ਸਕਦੇ ਹਨ। ਤਾਂ ਹੀ ਬਾਬਾ ਜੀ ਇਹ

ਧਾਰਨਾ ਪੜ੍ਹਵਾਉਂਦੇ ਹੁੰਦੇ ਸਨ :-

*ਮੇਰਾ ਰੁੱਸੇ ਨਾ ਕਲਗੀਆਂ ਵਾਲਾ ਤੇ ਜਗ ਭਾਵੇਂ ਸਾਰਾ ਰੁੱਸ ਜੇ।*

ਕੋਈ ਖ਼ੁਸ਼ੀ ਦਾ ਮੌਕਾ ਆਵੇ, ਆਪਣੇ ਪਹਿਰਾਵੇ ਦਾ ਵੀ ਖ਼ਿਆਲ ਰੱਖਿਆ ਕਰੋ। ਐਸਾ ਪਹਿਰਾਵਾ ਪਾਉਣਾ ਹੈ ਜੋ ਗੁਰੂ ਨੂੰ ਭਾਉਂਦਾ ਹੈ। ਐਸਾ ਪਹਿਰਾਵਾ ਨਹੀਂ ਪਾਉਣਾ ਜੋ ਗੁਰੂ ਨੂੰ ਨਹੀਂ ਭਾਉਂਦਾ।

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥*

(ਅੰਗ ੧੬)

ਐਸਾ ਸ਼ਿੰਗਾਰ ਨਹੀਂ ਕਰਨਾ ਜਿਸ ਦੀ ਗੁਰੂ ਵੱਲੋਂ ਮਨਾਹੀ ਹੈ। ਕਿਧਰੇ ਐਸਾ ਨਾ ਹੋਵੇ ਕਿ ਕੋਈ ਵਿਆਹ ਸ਼ਾਦੀ ਆਵੇ, ਪਾਰਟੀ ਆਵੇ ਤੇ ਤੁਹਾਡੇ ਆਈਬਰੋ ਬਣ ਜਾਣ ਜਾਂ ਹੋਰ ਬਾਹਵਾਂ ਲੱਤਾਂ ਦੀ ਵੈਕਸਿੰਗ ਕਰਵਾ ਕੇ ਰੋਮਾਂ ਦੀ ਬੇਅਦਬੀ ਹੋ ਜਾਵੇ। ਜੇ ਅਸੀਂ ਖ਼ੁਸ਼ੀਆਂ ਵਿਚ ਆ ਕੇ ਗੁਰੂ ਦੀ ਮਰਿਆਦਾ ਨੂੰ ਭੁੱਲ ਜਾਵਾਂਗੇ ਤਾਂ ਗੁਰੂ ਦੀ ਨਰਾਜ਼ਗੀ ਹੋਵੇਗੀ।

*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*



(ਅੰਗ ੧੩੪)

ਅੰਮ੍ਰਿਤਸਰ ਕਿਸੇ ਦੇ ਵਿਆਹ ਨੂੰ ਪੰਝੀ ਸਾਲ ਹੋ ਗਏ। ਪੰਝੀ ਸਾਲ ਵਿਆਹ ਨੂੰ ਪੂਰੇ ਹੋਏ ਤੇ ਉਨ੍ਹਾਂ ਨੇ ਸਿਲਵਰ ਜੁਬਲੀ ਮਨਾਈ। ਉਹ ਦਾਸ ਨੂੰ ਕਹਿਣ ਲੱਗੇ ਕਿ ਸਾਡੇ ਵਿਆਹ ਨੂੰ ਪੰਝੀ ਸਾਲ ਹੋ ਗਏ ਹਨ ਤੇ ਜਿਹੜਾ ਵੀਰਵਾਰ ਕੀਰਤਨ ਦੇ ਦੀਵਾਨ ਹੁੰਦੇ ਹਨ, ਇਕ ਦੀਵਾਨ ਸਾਡੇ ਘਰ ਕਰੋ। ਪੂਰੀ ਗੱਲ ਪਤਾ ਲੱਗਣ 'ਤੇ ਦਾਸ ਹੈਰਾਨ ਹੋ ਗਿਆ। ਉਨ੍ਹਾਂ ਨੇ ਵਿਆਹ ਦੀ ਸਿਲਵਰ ਜੁਬਲੀ ਕਿਵੇਂ ਮਨਾਈ ? ਉਸ ਦਿਨ ਪੰਜ ਤਖਤਾਂ 'ਤੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪੁਆਏ। ਪਹਿਲਾਂ ਕਿਤੇ ਬੁਕਿੰਗ ਕਰਵਾਈ ਹੋਵੇਗੀ। ਦਾਸ ਨੇ ਪੁੱਛਿਆ ਕਿ ਕੀ ਤੁਸੀਂ ਘਰ ਹੀ ਬੈਠੇ ਰਹੇ ਜਾਂ ਆਪ ਵੀ ਹਾਜ਼ਰੀ ਭਰੀ ਹੈ? ਕਹਿਣ ਲੱਗੇ, ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਭੋਗ ਪਿਆ ਤਾਂ ਉਥੇ ਹਾਜ਼ਰੀ ਦਾਸ ਗ਼ਰੀਬ ਨੇ ਭਰੀ ਹੈ। ਜਿਹੜਾ ਸਾਬੋ ਕੀ ਤਲਵੰਡੀ ਭੋਗ ਪਿਆ ਹੈ, ਉਥੇ ਧਰਮ ਸੁਪਤਨੀ ਨੇ ਹਾਜ਼ਰੀ ਭਰੀ ਹੈ। ਬਾਕੀ ਤਿੰਨ ਤਖ਼ਤਾਂ 'ਤੇ ਕੋਈ ਨਹੀਂ ਜਾ ਸਕਿਆ। ਇਨ੍ਹਾਂ ਦੋ ਤਖਤਾਂ 'ਤੇ ਅਸੀਂ ਸਰੀਰ ਕਰਕੇ ਵੀ ਹਾਜ਼ਰੀ ਭਰੀ ਹੈ।

ਅਗਲੀ ਗੱਲ ਉਨ੍ਹਾਂ ਨੇ ਦੱਸੀ। ਕਹਿਣ ਲੱਗੇ ਕਿ ਸਿਲਵਰ ਜੁਬਲੀ 'ਤੇ ਘਰ ਪੰਜ ਸਹਿਜ ਪਾਠਾਂ ਦੇ ਭੋਗ ਪਾਏ ਜਿਨ੍ਹਾਂ ਦੀ ਆਪ ਹਾਜ਼ਰੀ ਲਗਾਈ। ਇਹ ਹੈ ਸਿੱਖੀ। ਦਾਸ ਨੇ ਪੁੱਛਿਆ ਕਿ ਪੰਜ ਸਹਿਜ ਪਾਠ ਕਿਵੇਂ ਕੀਤੇ ? ਕਹਿਣ ਲੱਗੇ ਕਿ ਤਕਰੀਬਨ 200 ਅੰਗ ਰੋਜ਼ ਦੋਵੇਂ ਜੀਆਂ ਨੇ ਹਾਜ਼ਰੀ ਭਰੀ ਤੇ ਹਫ਼ਤੇ ਬਾਅਦ ਸਹਿਜ ਪਾਠ ਦਾ ਭੋਗ। ਅਗਲੇ ਹਫਤੇ ਫਿਰ ਸਹਿਜ ਪਾਠ ਆਰੰਭ ਕੀਤਾ 200 ਅੰਗ ਰੋਜ਼। ਇੰਜ ਪੰਜ ਹਫਤਿਆਂ ਵਿਚ ਪੰਜ ਸਹਿਜ ਪਾਠਾਂ ਦੇ ਭੋਗ। ਜਿਹੜਾ ਇਸ ਤਰ੍ਹਾਂ ਗੁਰਮਤਿ ਅਨੁਸਾਰ ਆਪਣੇ ਘਰ ਆਈ ਖ਼ੁਸ਼ੀ ਮਨਾਉਂਦਾ ਹੈ, ਉਸ ਦੇ ਜੀਵਨ ਵਿਚ ਆਉਣ ਵਾਲੇ ਕਸ਼ਟਾਂ ਦੇ ਕਈ ਸਮੇਂ ਸਤਿਗੁਰੂ ਜੀ ਆਪਣੇ ਚਰਨਾਂ ਵਿਚ ਲੈ ਲੈਂਦੇ ਹਨ।

*265. ਸਵਾਲ :-* ਸਤਿਕਾਰਯੋਗ ਵੀਰ ਜੀ, ਸਾਡਾ ਲੋਕ ਪਰਲੋਕ ਕਿਵੇਂ ਸੁਹੇਲਾ ਹੋਵੇਗਾ ?

*ਜਵਾਬ :-* ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੱਚੇ ਪਾਤਸ਼ਾਹ ਜੀ ਨੂੰ ਵੀ ਇਕ ਸਿੱਖ ਨੇ ਇਹ ਸਵਾਲ ਕੀਤਾ ਸੀ। ਪਾਤਸ਼ਾਹ ਨੇ ਤਿੰਨ ਬਚਨ ਕੀਤੇ ਸਨ, ਪਹਿਲਾ ਬਚਨ—ਧਰਮ ਦੀ ਕਿਰਤ ਕਰੋ।



*ਕਿਰਤ ਵਿਰਤ ਕਰ ਧਰਮ ਦੀ ਹਥਹੁੰ ਦੇ ਕੇ ਭਲਾ ਮਨਾਵੈ॥*

(ਵਾਰ ੬, ਪਉੜੀ ੧੨)

ਦੂਸਰਾ ਬਚਨ—ਹਉਮੈ ਦਾ ਤਿਆਗ ਕਰੋ।

*ਮਨ ਰੇ ਹਉਮੈ ਛੋਡਿ ਗੁਮਾਨੁ॥*
*ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ॥*

(ਅੰਗ ੨੧)

ਤੀਸਰਾ ਬਚਨ—ਕੋਸ਼ਿਸ਼ ਕਰੋ ਕਿ ਹਰ ਵੇਲੇ ਸਿਮਰਨ ਚੱਲੇ।

*ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥*

(ਅੰਗ ੪੯੮)

ਜਦੋਂ ਅਸੀਂ ਇਨ੍ਹਾਂ ਤਿੰਨਾਂ ਬਚਨਾਂ 'ਤੇ ਚੱਲਣ ਦਾ ਯਤਨ ਕਰਾਂਗੇ ਤਾਂ ਇਸ ਦਾਤ ਦੇ ਪਾਤਰ ਬਣ ਜਾਵਾਂਗੇ :

*ਇਹ ਲੋਕ ਸੁਖੀਏ ਪਰਲੋਕ ਸੁਹੇਲੇ॥*
*ਨਾਨਕ ਹਰਿ ਪ੍ਰਭਿ ਆਪਹਿ ਮੇਲੇ॥* (ਅੰਗ ੨੯੨)

*266. ਸਵਾਲ :-* ਸਤਿਕਾਰਯੋਗ ਵੀਰ ਜੀ, ਮਨ ਦਾ ਕੋਹੜ ਕੀ ਹੁੰਦਾ ਹੈ ਤੇ ਇਹ ਕਿਵੇਂ ਦੂਰ ਹੋਵੇ ?

*ਜਵਾਬ :-* ਆਮ ਇਨਸਾਨ ਇਹ ਸੁਣ ਕੇ ਹੈਰਾਨ ਹੁੰਦਾ ਹੈ ਕਿ ਮਨ ਦਾ ਕੋਹੜ ਕੀ ਹੁੰਦਾ ਹੈ ਪਰ ਯਾਦ ਰੱਖਣਾ, ਤਨ ਦੇ ਕੋਹੜ ਨਾਲੋਂ ਮਨ ਦਾ ਕੋਹੜ ਭੈੜਾ ਹੁੰਦਾ ਹੈ। ਨਿੰਦਿਆ, ਈਰਖਾ, ਚੁਗਲੀ, ਦਵੈਤ ਭਾਵਨਾ, ਕਿਸੇ ਨੂੰ ਨੀਵਾਂ ਦਿਖਾਉਣਾ, ਇਹ ਮਨ ਦੇ ਕੋਹੜ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹ ਸਭ ਮਨ ਦੇ ਕੋਹੜ ਹਨ।

*ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥* (ਅੰਗ ੯੩੨)

ਮਨ ਦਾ ਕੋਹੜ ਕੀ ਹੁੰਦਾ ਹੈ ? ਜੇ ਕਿਸੇ ਦੁਖੀ ਜਾਂ ਅਤਿ ਦਰਜੇ ਦੇ ਲੋੜਵੰਦ ਨੂੰ ਵੇਖ ਕੇ ਸਾਨੂੰ ਤਰਸ ਨਹੀਂ ਆਉਂਦਾ ਤਾਂ ਸਾਨੂੰ ਹੰਕਾਰ ਦਾ ਕੋਹੜ ਲੱਗਾ ਹੈ।

*ਅਤਿਥਿ ਦੇਖ ਨਹਿ ਦੇਵੈ ਦਾਨ॥ ਸੋ ਨਹਿ ਪਾਵੈ ਦਰਗਹ ਮਾਨ॥*

(ਤਨਖਾਹਨਾਮਾ ਭਾਈ ਨੰਦ ਲਾਲ ਜੀ)



ਕਿਸੇ ਦਾ ਨੁਕਸਾਨ ਹੁੰਦਾ ਹੈ, ਹੋ ਜਾਵੇ, ਮੇਰਾ ਫਾਇਦਾ ਹੋ ਜਾਵੇ, ਐਸੇ ਵਿਚਾਰ ਹਨ ਤਾਂ ਸਾਨੂੰ ਸੁਆਰਥ ਦਾ ਕੋਹੜ ਲੱਗਾ ਹੈ। ਕਮਾਈ ਦਸ-ਵੀਹ ਹਜ਼ਾਰ ਰੁਪਏ ਮਹੀਨਾ ਹੈ, ਪਰ ਤ੍ਰਿਸ਼ਨਾ ਨਹੀਂ ਮੁਕ ਰਹੀ ਤਾਂ ਸਮਝਣਾ ਕਿ ਲੋਭ ਦਾ ਕੋਹੜ ਲੱਗਾ ਹੈ। ਜੇ ਛੋਟੀ ਲੜਕੀ ਧੀ ਦੇ ਬਰਾਬਰ ਅਤੇ ਆਪਣੇ ਬਰਾਬਰ ਦੀ ਲੜਕੀ ਭੈਣ, ਆਪਣੇ ਤੋਂ ਵੱਡੀ ਮਾਤਾ ਨਜ਼ਰ ਨਹੀਂ ਆਉਂਦੀ ਤਾਂ ਸਮਝ ਲੈਣਾ ਕਿ ਇਸ ਨੂੰ ਕਾਮ-ਵਾਸ਼ਨਾ ਦਾ ਕੋਹੜ ਲੱਗਾ ਹੈ। ਕਿਸੇ ਵਿਆਹ ਸ਼ਾਦੀ ਜਾਂ ਕਿਸੇ ਇਕੱਠ ਸਮਾਗਮ ਵਿਚ ਸਾਡੀ ਪੂਰੀ ਸੋਭਾ ਨਹੀਂ ਹੋਈ ਤੇ ਮਨ ਕਲਪ ਗਿਆ ਹੈ ਤਾਂ ਸਮਝ ਲੈਣਾ ਕਿ ਮਨ ਨੂੰ ਆਪਣੀ ਵਡਿਆਈ ਸੁਣਨ ਦਾ ਕੋਹੜ ਲੱਗਾ ਹੈ। ਕਿਸੇ ਦੀ ਕਮਜ਼ੋਰੀ ਜਾਂ ਕਿਸੇ ਦੇ ਔਗੁਣ ਨੂੰ ਥਾਂ-ਥਾਂ 'ਤੇ ਦੱਸ ਰਹੇ ਹਾਂ ਤਾਂ ਸਮਝ ਲੈਣਾ ਕਿ ਸਾਨੂੰ ਨਿੰਦਿਆ ਦਾ ਕੋਹੜ ਲੱਗਾ ਹੋਇਆ ਹੈ। ਇਸ ਲਈ ਜੇ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਸਾਨੂੰ ਇਹ ਮਹਿਸੂਸ ਹੋਵੇ ਕਿ ਸਾਨੂੰ ਮਨ ਦਾ ਕੋਹੜ ਲੱਗਾ ਹੈ ਤਾਂ ਫਿਰ ਆਪਣਾ ਨੇਮ ਵਧਾ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਤਰਲਾ ਪਾਈਏ ਕਿ ਹੇ ਸਤਿਗੁਰੂ ! ਕਿਰਪਾ ਕਰੋ, ਇਸ ਮਨ ਨੂੰ ਕੋਹੜ ਲੱਗਾ ਹੋਇਆ ਹੈ। ਆਪ ਜੀ ਕਿਰਪਾ ਕਰਕੇ ਇਹ ਮਨ ਨਿਰਮਲ ਕਰ ਦਿਓ। ਫਿਰ ਸਤਿਗੁਰੂ ਜੀ ਉਪਦੇਸ਼ ਕਰਦੇ ਹਨ :

*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥*

(ਅੰਗ ੯੧੯)

ਅਤੇ :—

*ਗੁਨ ਗਾਵਤ ਤੇਰੀ ਉਤਰਸਿ ਮੈਲੁ ॥*

(ਅੰਗ ੨੮੯)

ਪੰਜਵੇਂ ਪਾਤਸ਼ਾਹ ਗਾਰੰਟੀ ਦਿੰਦੇ ਹਨ ਕਿ ਪੰਜ ਵਿਕਾਰਾਂ ਨੇ ਜੋ ਸਾਡੇ ਅੰਦਰ ਡੇਰਾ ਲਗਾਇਆ ਹੋਇਆ ਹੈ, ਐਸਾ ਮਾਇਆ ਵਿਚ ਫਸਿਆ ਮਨ, ਸਤਿਸੰਗ ਕਰਨ ਲੱਗ ਜਾਵੇ ਤਾਂ ਨਿਰਮਲ ਹੋ ਜਾਂਦਾ ਹੈ।

*ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ॥*
*ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ॥*

(ਅੰਗ ੨੯੭)

*267. ਸਵਾਲ :-* ਸਤਿਕਾਰਯੋਗ ਵੀਰ ਜੀ, ਕੀ ਸਿੱਖ ਨੂੰ ਰੋਜ਼ਾਨਾ ਕੇਸੀਂ ਇਸ਼ਨਾਨ ਕਰਨਾ ਜ਼ਰੂਰੀ ਹੈ ?



*ਜਵਾਬ :-* ਇਸ ਲਈ ਕੇਸ ਗੁਰੂ ਦੀ ਮੋਹਰ ਹਨ। ਗੁਰੂ ਸਾਹਿਬਾਨ ਨੇ ਕੇਸਾਂ ਦਾ ਬਹੁਤ ਸਤਿਕਾਰ ਕੀਤਾ ਹੈ ਤੇ ਗੁਰੂ ਦੇ ਸਿੱਖਾਂ ਨੇ ਵੀ ਸਿੱਖੀ ਕੇਸਾਂ ਸਵਾਸਾਂ ਸੰਤਾ ਨਿਬਾਹੀ ਹੈ। ਸਿੱਖ ਰਹਿਮ ਮਰਿਆਦਾ ਵਿਚ ਵੀ ਕੇਸਾਂ ਦੇ ਸਤਿਕਾਰ ਨੂੰ ਸਿਰਮੋਰ ਸਥਾਨ ਦਿੱਤਾ ਗਿਆ ਹੈ। ਕੇਸਾਂ ਦੀ ਸੁੱਚਮਤਾ ਰੱਖਣੀ ਅਤਿ ਜ਼ਰੂਰੀ ਹੈ। ਬਾਬਾ ਨੰਦ ਸਿੰਘ ਜੀ ਕੇਸੀਂ ਇਸ਼ਨਾਨ ਨਾ ਕਰਨ ਨੂੰ ਅਧੂਰਾ ਇਸ਼ਨਾਨ ਮੰਨਦੇ ਹਨ।

ਗ੍ਰਹਿਸਥੀ ਜੀਵਨ ਦੇ ਰੁਝੇਵਿਆਂ ਨੂੰ ਮੁੱਖ ਰੱਖਦਿਆਂ ਜੇ ਰੋਜ਼ਾਨਾ ਕੇਸੀਂ ਇਸ਼ਨਾਨ ਸੰਭਵ ਨਹੀਂ ਤਾਂ ਲੋੜ ਅਨੁਸਾਰ ਕੁਝ ਦਿਨਾਂ ਦੇ ਫ਼ਾਸਲੇ ਨਾਲ ਕੇਸੀਂ ਇਸ਼ਨਾਨ ਜ਼ਰੂਰ ਕੀਤਾ ਜਾਵੇ ਪਰ ਜੇ ਤੁਸੀਂ ਘਰ ਜਾਂ ਗੁਰਦੁਆਰਾ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆਂ ਬੈਠਦੇ ਹੋ ਤਾਂ ਕੇਸੀ ਇਸ਼ਨਾਨ ਰੋਜ਼ਾਨਾ ਕਰਨਾ ਜ਼ਰੂਰੀ ਹੈ।

ਬਾਬਾ ਨੰਦ ਸਿੰਘ ਜੀ ਦੇ ਘਰ ਦੀ ਅੱਜ ਵੀ ਮਰਿਆਦਾ ਹੈ ਕਿ ਜਿਸ ਪਾਠੀ ਨੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਰੋਲ 'ਤੇ ਬੈਠਣਾ ਹੈ ਤਾਂ ਉਸ ਨੂੰ ਸਖ਼ਤ ਤਾਕੀਦ ਹੈ ਕਿ ਉਸ ਨੇ ਕੇਸੀਂ ਇਸ਼ਨਾਨ ਕੀਤੇ ਬਿਨਾਂ ਰੋਲ

'ਤੇ ਨਹੀਂ ਬੈਠਣਾ। ਇਸ ਲਈ ਜੇ ਹੋ ਸਕੇ ਤਾਂ ਰੋਜ਼ਾਨਾ ਕੇਸੀਂ ਇਸ਼ਨਾਨ ਕੀਤਾ ਜਾਵੇ। ਨਹੀਂ ਤਾਂ ਹਫਤੇ ਵਿਚ ਘੱਟੋ-ਘੱਟ ਇਕ ਜਾਂ ਦੋ ਵਾਰੀ ਜ਼ਰੂਰ ਕੇਸੀਂ ਇਸ਼ਨਾਨ ਕੀਤਾ ਜਾਵੇ।



ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਇਹ ਹੱਥ ਲਿਖਤ ਪੁਸਤਕ ਜੀਵਨ ਸੇਧਾਂ ਭਾਗ ਦੂਜਾ (170 ਤੋਂ 267 ਤਕ ਸਵਾਲ-ਜਵਾਬ) ਸੰਗਤਾਂ ਦੇ ਸਨਮੁੱਖ ਹੈ। ਦਾਸ ਆਸ ਰੱਖਦਾ ਹੈ ਕਿ ਸਾਡੀ ਜ਼ਿੰਦਗੀ ਵਿਚ ਜੋ ਉਤਰਾਅ-ਚੜ੍ਹਾਅ ਆਉਂਦੇ ਹਨ, ਉਨ੍ਹਾਂ ਨੂੰ ਗੁਰਬਾਣੀ, ਗੁਰ-ਇਤਿਹਾਸ ਅਤੇ ਮਹਾਂਪੁਰਸ਼ਾਂ ਦੇ ਦਿੱਤੇ ਉਪਦੇਸ਼ ਅਨੁਸਾਰ ਹਲ ਕਰਕੇ ਆਪਣਾ ਜੀਵਨ ਬਤੀਤ ਕਰੀਏ। ਇਸ ਪੁਸਤਕ ਨੂੰ ਲਿਖਦਿਆਂ ਹੋਇਆਂ ਦਾਸ ਕੋਲੋਂ ਹੋਈਆਂ ਭੁੱਲਾਂ ਬਖ਼ਸ਼ ਲੈਣਾ ਜੀ। ਇਸ ਦੇ ਅਗਲੇ ਭਾਗ ਦੀ ਵੀ ਸਿਰ 'ਤੇ ਹੱਥ ਰੱਖ ਕੇ ਸੇਵਾ ਲੈਣੀ ਜੀ।

—ਦਾਸਨ ਦਾਸ ਭਾਈ ਗੁਰਇਕਬਾਲ ਸਿੰਘ

# ਵਿਦੇਸ਼ਾਂ ਦੀਆਂ ਸੰਗਤਾਂ ਨੂੰ ਬੇਨਤੀ

ਭਾਈ ਗੁਰਇਕਬਾਲ ਸਿੰਘ ਜੀ ਵਲੋਂ ਗਾਇਨ ਕੀਤੀਆਂ ਕਥਾ ਕੀਰਤਨ ਦੀਆਂ **ACD, VCD, MP3, DVD** ਅਤੇ ਭਾਈ ਸਾਹਿਬ ਜੀ ਵਲੋਂ ਲਿਖੀਆਂ ਚਾਰ ਧਾਰਮਿਕ ਪੁਸਤਕਾਂ ਜਾਂ ਧੰਨ ਧੰਨ ਮਾਤਾ ਕੌਲਾਂ ਜੀ ਸਿਫਤਿ ਸਾਲਾਹ ਨਿਰੋਲ ਧਾਰਮਿਕ ਪੱਤ੍ਰਿਕਾ ਹਰ ਦੋ ਮਹੀਨੇ ਬਾਅਦ ਪ੍ਰਕਾਸ਼ਕ ਕੀਤੀ ਜਾਂਦੀ ਹੈ। ਅਗਰ ਆਪ ਜੀ ਮੈਂਬਰ ਬਣਨਾ ਚਾਹੁੰਦੇ ਹੋ ਤਾਂ ਹੇਠ ਲਿਖੇ ਨੰਬਰਾਂ 'ਤੇ ਸੰਪਰਕ ਕਰੋ ਜੀ।

The worldwide Sangat would be pleased to know that there are two non-profit organizations based in the USA. If you need and CDs, MP3s, DVDs, books, Sifit Salah Magazine and Four Books etc. There are branches of Mata Kaulanji Bhalai Kendar, Amritsar. Please contact and one of these two organizations.

ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ), ਸ੍ਰੀ ਅੰਮ੍ਰਿਤਸਰ ਵੱਲੋਂ ਦੋ ਭਲਾਈ ਕੇਂਦਰ ਅਮਰੀਕਾ ਸ਼ਹਿਰ ਵਿਚ ਹੇਠ ਲਿਖੇ ਐਡਰੈਸ 'ਤੇ ਚਲ ਰਹੇ ਹਨ ਅਗਰ ਆਪ ਜੀ ਆਪਣੇ ਦਸਵੰਧ ਵਿਚੋਂ ਇਥੇ ਸੇਵਾ ਦੇ ਕੇ ਰਸੀਦ ਪ੍ਰਾਪਤ ਕਰਦੇ ਹੋ ਤਾਂ ਅਮਰੀਕਾ ਦੀ ਗੋਰਮਿੰਟ ਦੇ ਕਾਨੂੰਨ ਮੁਤਾਬਿਕ ਉਸਦੀ ਆਪ ਜੀ ਨੂੰ ਇੰਨਕਮ ਟੈਕਸ ਛੋਟ **(Income Tax Deduction)** ਪ੍ਰਾਪਤ ਹੋਵੇਗੀ ਜੀ। ਇਨ੍ਹਾਂ ਦੋਨਾਂ ਬ੍ਰਾਂਚਾ ਦੇ ਐਡਰੈਸ ਅਤੇ ਫੋਨ ਨੰਬਰ ਹੇਠ ਲਿਖੇ ਹਨ।

ਧੰਨਵਾਦ ਸਹਿਤ।

ਜਤਿੰਦਰ ਕੌਰ ਦਾਰਾ
(ਜੋਤੀ ਭੈਣ ਜੀ)
**MOTHER KAULAN JI WELFARE CENTRE**
14165, Saddle river drive North
potomac, MD 20878 USA
Ph. No. are 301-653-3800,
804-366-1384
E-mail : jyotidara@yahoo.com,
rubyksahni@gmail.com

ਸ. ਚਰਨਜੀਤ ਸਿੰਘ ਜੀ,
ਮੋਹਿਣੀ ਭੈਣ ਜੀ,
**MOTHER KAULAN JI NISHKAM WELFARE CENTER**
45565 Parkmeadow Ct.
Freemont, CA 94539
Ph. No. 510-226-6884, 510-289-3708
E-mail: charan37@hotmail.com